ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਰਾਸਿ ਅੱਠਵੀਂ Raas 8

# Sri Gur Partap Suraj Granth

ਕ੍ਰਿਤ:

## ਭਾਈ ਸੰਤੋਖ ਸਿੰਘ ਜੀ 'ਕਵਿ ਚੂੜਾਮਣਿ'

By

## Bhai Santokh Singh 'Kavi Churamani'

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ
ਅਤੇ ਮਾਤਾ ਗੁਜਰੀ ਜੀ ਦੇ
੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

Dedicated to 300th Martyrdom Anniversary of
Guru Gobind Singh ji's
Four Sahibzadas and Mata Gujri ji

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)
Bhai Baljinder Singh ji

*Visit: www.ik13.com* *Email rarasahib@yahoo.com*

 ੴ ਸਤਿਗੁਰ ਪ੍ਰਸਾਦਿ ॥ 

## ਦੋ ਸ਼ਬਦ

ਵਲੋਂ: ਸਿਰਜਕ 'ਈਸਰ ਮਾਈਕ੍ਰੋ ਮੀਡੀਆ'

## ਘਰਿ ਘਰਿ ਅੰਦਰਿ ਧਰਮਸਾਲ

ਵਲੋਂ: ਸੰਤ ਹਰੀ ਸਿੰਘ ਜੀ ਰੰਧਾਵਾ

(ਜਨਰਲ ਸਕੱਤਰ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ)

## ਸੰਦੇਸ਼

ਵਲੋਂ: ਡਾ. ਗੁਰਚਰਨ ਸਿੰਘ

ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

## ਸੰਖੇਪ ਲਿੰਕ

## ਤਤਕਰਾ ਰਾਸਿ ਅੱਠਵੀਂ

## ਰਾਸਿ ਅੱਠਵੀਂ

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਵੀ ਉਪਲਬਧ ਹਨ, ਉਨ੍ਹਾਂ ਨੂੰ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਸਿੱਖ ਜਗਤ ਵਿੱਚ ਇਸਦੀ ਹਰਮਨਪਿਆਰਤਾ ਅਤੇ ਪ੍ਰਮਾਣਿਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਸੂਚਨਾ ਤਕਨਾਲੋਜੀ ਦੇ ਨਵੀਨਤਮ ਅਤੇ ਤੇਜ਼ ਤਰਾਰ ਸਾਧਨਾਂ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਨਿਭਾਉਣਾ, ਦਾਸ ਦਾ ਉਦੇਸ਼ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗੁਰਬਾਣੀ, ਵਾਰਾਂ/ਕਬਿੱਤ ਭਾਈ ਗੁਰਦਾਸ ਜੀ ਦਾ ਇੱਕ ਸ਼ਕਤੀਸ਼ਾਲੀ ਸਰਚ ਟੂਲ, ਭਾਈ ਕਾਹਨ ਸਿੰਘ 'ਨਾਭਾ' ਜੀ ਦੀ ਮਹਾਨ ਰਚਨਾ 'ਗੁਰ ਸ਼ਬਦ ਰਤਾਨਾਕਰ ਮਹਾਨਕੋਸ਼', ਨਿਰਮਲਾ ਸੰਪ੍ਰਦਾਇ ਦੇ ਵਿਦਵਾਨ ਮਹਾਂਪੁਰਖਾਂ ਦੁਆਰਾ ਤਿਆਰ ਕੀਤਾ ਸੰਪ੍ਰਦਾਈ ਅਰਥਾਂ ਵਾਲਾ ਗੁਰਬਾਣੀ ਦਾ ਟੀਕਾ ਜਿਹੜਾ ਸਿੱਖ ਜਗਤ ਵਿੱਚ 'ਫਰੀਦਕੋਟ ਵਾਲਾ ਟੀਕਾ' ਕਰਕੇ ਪ੍ਰਸਿੱਧ ਹੈ (ਕਿਉਂਕਿ ਇਸ ਦੇ ਟੀਕਾਕਾਰਾਂ ਨੂੰ ਉਸ ਸਮੇਂ ਫਰੀਦਕੋਟ ਰਿਆਸਤ ਦੇ ਮਹਾਰਾਜਾ ਦੀ ਸਰਪ੍ਰਸਤੀ ਹਾਸਿਲ ਸੀ), ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਵਿੱਚੋਂ ਸ੍ਰੀ 'ਨਾਨਕ ਪ੍ਰਕਾਸ਼' ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਕਰਵਾ ਕੇ ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਇੱਕ ਪੜਾਅ ਮੁਕੰਮਲ ਹੋ ਚੁੱਕਾ ਹੈ। ਆਈ. ਟੀ. ਦੇ ਮਾਧਿਅਮ ਰਾਹੀ ਸਿੱਖ ਇਤਿਹਾਸ ਅਤੇ ਗੁਰਮਤਿ ਦਰਸ਼ਨ ਦਾ ਅਧਿਐਨ ਅਤੇ ਖੋਜ ਕਰਨ ਵਾਲੇ ਵਿਦਵਾਨਾਂ ਲਈ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀਆਂ ੧੨ ਰਾਸਾਂ, ੬ ਰੁਤਾਂ ਅਤੇ ੨ ਐਨ ਡਿਜਿਟਲ ਰੂਪ ਵਿੱਚ ਉਪਲਬਧ ਕਰਵਾਉਣ ਦੀ ਸੇਵਾ ਸੰਪੂਰਨ ਹੋ ਚੁੱਕੀ ਹੈ। ਸਤਿਗੁਰੂ ਜੀ ਨੇ ਹੀ ਮਹਾਨ ਬਖਸ਼ਿਸ਼ ਕਰਕੇ ਇਹ ਸੇਵਾ ਇਸ ਕੀਟ ਪਾਸੋਂ ਲਈ ਹੈ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਗੁਰਪ੍ਰਤਾਪ ਸੂਰਜ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ

ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ, ਕਿਸੇ ਵੀ ਅੰਸੂ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਦੇ ਦਿੱਤੇ ਗਏ ਹਨ।

ਨਾਲ ਹੀ ਖੋਜ ਕਾਰਜ ਲਈ ਸ. ਹਰਬੰਸ ਸਿੰਘ ਜੀ ਐਮ.ਏ. (ਜੰਮੂ) ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ 'ਸੰਬੰਧ ਸੂਚਕ ਅਨੁਕ੍ਰਮਣਿਕਾ' (ਨਾਵਾਂ ਅਤੇ ਥਾਵਾਂ ਦਾ ਕੋਸ਼) ਵੀ ਦਿੱਤਾ ਜਾ ਰਿਹਾ ਹੈ। ਇਸ ਵਾਸਤੇ ਦਾਸ ਵਲੋਂ ਜਿੱਥੇ ਸ. ਹਰਬੰਸ ਸਿੰਘ ਜੀ ਦਾ ਧੰਨਵਾਦ ਹੈ, ਉੱਥੇ ਡਾ. ਗੁਰਚਰਨ ਸਿੰਘ ਜੀ (ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ) ਦਾ ਵੀ ਦਾਸ ਰਿਣੀ ਹੈ ਜਿਨ੍ਹਾਂ ਦੇ ਸਹਿਯੋਗ ਨਾਲ ਇਹ ਸੰਭਵ ਹੋ ਸਕਿਆ ਹੈ। ਡਾ. ਗੁਰਚਰਨ ਸਿੰਘ ਜੀ ਦਾ ਦਾਸ ਇਸ ਕਰਕੇ ਵੀ ਕ੍ਰਿਤੱਗ ਹੈ ਉਨ੍ਹਾਂ ਨੇ ਦਾਸ ਨੂੰ 'ਸਰਕਾਰੀ ਕਾਲਿਜ ਕਰਮਸਰ' ਵਿੱਚ ਆਪਣਾ ਸ਼ਾਗਿਰਦ ਹੋਣ ਦੇ ਨਾਤੇ 'ਈਸ਼ਰ ਮਾਈਕ੍ਰੋ ਮੀਡੀਆ' ਨੂੰ ਖੋਜ ਕਾਰਜ ਲਈ ਵੱਧ ਤੋਂ ਵੱਧ ਸਹਾਇਕ ਬਣਾਉਣ ਲਈ ਸਮੇਂ ਸਮੇਂ ਬਹੁਤ ਹੀ ਕੀਮਤੀ ਸੁਝਾਅ ਦਿੱਤੇ ਹਨ। ਨਾਲ ਹੀ ਦਾਸ ਡਾ. ਕੁਲਬੀਰ ਸਿੰਘ ਜੀ 'ਥਿੰਦ' (ਸੈਨ ਮਟੇਓ, ਕੈਲੇਫੋਰਨੀਆ) ਦਾ ਧੰਨਵਾਦ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ, ਜਿਨ੍ਹਾਂ ਨੇ ਜਦੋਂ ਵੀ ਜ਼ਰੂਰਤ ਪਈ, ਆਪਣੇ ਡਾਕਟਰੀ ਕਿੱਤੇ ਦੇ ਰੁਝੇਵਿਆਂ ਦੇ ਬਾਵਜੂਦ ਆਪਣਾ ਭਰਪੂਰ ਤਕਨੀਕੀ ਸਹਿਯੋਗ ਦਿੱਤਾ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖ਼ਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸੰਪੂਰਨ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖ਼ਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੧ ਜਨਵਰੀ ੨੦੦੫

# ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੂਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਰਾਸਿ ਅੱਠਵੀਂ

# ਰਾਸ਼ਿ ਅਠਵੀਂ ਚੱਲੀ

ੴ ਸਤਿਗੁਰ ਪ੍ਰਸਾਦਿ ॥

ਸ਼੍ਰੀ ਵਾਹਿਗੁਰੂ ਜੀ ਕੀ ਫਤੇ ॥

## ਅਥ ਅਸ਼ਟਮਿ ਰਾਸਿ ਕਥਨੰ ॥

### ਅੰਸੂ ੧. [ਮੰਗਲ। ਬਿਧੀ ਚੰਦ ਦੀ ਆਦਿ ਕਥਾ]

<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨

੧. ਇਸ਼੍ਟ ਦੇਵ-ਅਕਾਲ ਪੁਰਖ ਦਾ-ਮੰਗਲ।

ਦੋਹਰਾ:

ਜਿਸਿ ਬਿਨ ਜਾਨੇ ਬ੍ਰਿੰਦ ਦੁਖ, ਜਾਨੇ ਅਨੰਦ ਬਿਲੰਦ।
ਪਾਰਬ੍ਰਹਮ ਪਰਮਾਤਮਾ ਬੰਦੌਂ ਜੁਗ ਕਰ ਬੰਦਿ ॥੧॥

ਬਿਨ ਜਾਨੈ = ਬਿਨਾ ਜਾਣੇ, ਨਾਂ ਜਾਣਨ ਕਰਕੇ।
ਬਿਲੰਦ = ਵੱਡਾ, ਬਹੁਤ, ਉੱਚਾ।

ਅਰਥ:

ਜਿਸਨੂੰ ਨਾਂ ਜਾਣਨ ਕਰਕੇ ਸਾਰੇ ਦੁੱਖ (ਵਾਪਰਦੇ ਹਨ, ਪਰ ਜਿਸ ਦੇ) ਜਾਣਿਆਂ ਉੱਚਾ ਅਨੰਦ (ਪ੍ਰਾਪਤ) ਹੁੰਦਾ ਹੈ, (ਉਸ) ਪਾਰਬ੍ਰਹਮ ਪਰਮਾਤਮਾਂ ਨੂੰ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ।

ਭਾਵ:

ਇਥੇ ਨਾਂ ਜਾਣਨਾ ਤੇ ਜਾਣਨਾ ਦਾ ਅਰਥ ਉਹ ਜਾਣਨਾ ਨਹੀਂ ਹੈ ਜੋ ਮਨ ਨੂੰ ਪ੍ਰਾਪਤ ਹੁੰਦਾ ਹੈ। ਜੋ ਇਸ ਗਿਆਨ ਦਾ ਵਿਸ਼ਾ ਹੋਵੇਗਾ ਸੋ ਹੱਦ ਵਾਲਾ ਹੋਵੇਗਾ; ਦੇਸ਼, ਕਾਲ ਨਮਿੱਤ ਵਾਲਾ ਹੋਵੇਗਾ; ਆਦਿ ਅੰਤ ਵਾਲਾ ਹੋਵੇਗਾ। ਇਸ ਗਿਆਨ ਦੇ ਗਿਆਨੀ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਪੜ੍ਹਿਆ' ਤਾਂ ਆਖਦੇ ਹਨ ਪਰ ਗਿਆਨੀ ਨਹੀਂ ਆਖਦੇ। ਵਾਚਜ ਗਿਆਨੀ ਨੂੰ ਇਹ 'ਉੱਚਾ ਸੁਖ' ਪ੍ਰਾਪਤ ਨਹੀਂ ਹੁੰਦਾ, ਜੋ ਮਨ ਬੁੱਧਿ ਦੇ ਟਿਕ ਜਾਣ 'ਸਿਧ' ਯਾ 'ਸੁਧ' ਦ੍ਵਾਰਾ ਅਨੁਭਵ ਵਿਚ ਜਾਕੇ, ਆਪੇ ਦੇ ਰਸ ਵਿਚ ਰਸੀਆ ਹੋਕੇ ਪ੍ਰਾਪਤ ਹੁੰਦਾ ਹੈ।

੨. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਕਬਿੱਤ:

ਚੰਦ੍ਰਮਾਂ ਬਦਨ ਵਾਰੀ, ਉੱਜਲ ਰਦਨਵਾਰੀ,
ਬਿਘਨ ਕਦਨ ਵਾਰੀ, ਦਾਤੀ ਹੈ ਸ਼ਰਨ ਕੀ।
ਚੰਪਕ ਬਰਨ ਵਾਰੀ, ਕਵਿਤਾ ਬਰਨ ਵਾਰੀ,
ਸੁਸ਼ਟ ਬਰਨ ਵਾਰੀ, ਉਰ ਮੇਂ ਧਰਨਿ ਕੀ।
ਕੁੰਡਲ ਕਰਨਿ ਵਾਰੀ, ਸੁਮਤਿ ਕਰਨਿ ਵਾਰੀ,
ਕੁਮਲ ਕਰਨਿ ਵਾਰੀ, ਗਤੀ ਹੈ ਕਰਿਨਿ ਕੀ।
ਲੋਚਨ ਹਰਨ ਵਾਰੀ, ਦਰਨਿ ਅਰਿਨਿ ਵਾਰੀ,
ਦੋਸ਼ਨਿ ਹਰਿਨਿ ਵਾਰੀ, ਮਹਿਮਾ ਚਰਨ ਕੀ ॥੨॥

ਦੋਹਰਾ:

**ਭਵਾ, ਭੈ ਹਰਾ, ਭਵ ਭਰੀ, ਬਲੀ ਬਾਹੁ ਸਮ ਸ਼ੇਰ।**
**ਹਾਥ ਜੋਰਿ ਮਮ ਬੰਦਨਾ, ਬਰ ਕਰਿ ਹਾ ਸ਼ਮਸ਼ੇਰ ॥੩॥**

ਬਦਨ ਵਾਰੀ = ਮੁੱਖ ਵਾਲੀ। ਕਦਨ ਵਾਰੀ = ਕੱਟਣ ਵਾਲੀ।
ਬਰਨ ਵਾਲੀ = ਰੰਗ ਵਾਲੀ। ਬਰਨ ਵਾਰੀ = ਵਰਣਨ ਕਰਨ ਵਾਲੀ।
ਸੁਸ਼ਟ ਬਰਨ ਵਾਰੀ = ਸ੍ਰੇਸ਼ਟ ਗੁਣ ਦੇਣ ਵਾਲੀ। (ਅ) ਸ਼ੁਭ ਕੀਰਤੀ ਦੇਣ ਵਾਲੀ।
(ੲ) ਸ਼ੁਭ ਵਰ ਦੇਣ ਵਾਲੀ। [ਸੁਸ਼ਟ = ਸ੍ਰੇਸ਼ਟ, ਸ਼ੁਭ। ਬਰਨ = ਗੁਣ, ਕੀਰਤੀ, ਵਰ। ਬਰ ਦਾ ਬਹੁ ਬਚਨ, ਬਰਨ। ਵਾਰੀ = ਵਾਲੀ, ਦਾਤੀ]
ਕਰਣ ਵਾਰੀ = ਕੰਨਾ ਵਾਲੀ। ਕਰਨਿ ਵਾਰੀ = ਹੱਥਾਂ ਵਾਲੀ।
ਕਰਿਨਿ ਕੀ = ਹਥਣੀ ਦੀ, ਹਸਤਨੀ ਜੇਹੀ, ਹਾਥਣੀ ਵਾਂਙ।
ਲੋਚਨ ਹਰਨਿ ਵਾਰੀ = ਹਰਨ ਵਰਗੇ ਨੇਤ੍ਰਾਂ ਵਾਲੀ।
ਦਰਿਨ ਅਰਿਨਿ ਵਾਰੀ = ਵੈਰੀਆਂ ਨੂੰ ਦਲ ਸੁੱਟਣ ਵਾਲੀ।
ਦੋਸ਼ਨਿ ਹਰਿਨ ਵਾਰੀ ਮਹਿਮਾ ਚਰਨ ਕੀ = ਜਿਸ ਦੇ ਚਰਨਾ ਦੀ ਮਹਿਮਾਂ ਦੋਸ਼ਾਂ ਨੂੰ ਦੂਰ ਕਰਨ ਵਾਲੀ ਹੈ।
ਭਵਾ = ਭਵਾਨੀ। ਭਵ ਭਰੀ = ਪ੍ਰਤਾਪ ਦਾਤੀ, ਪ੍ਰਤਾਪ ਵਾਲੀ।
[ਭਵ = ਪ੍ਰਤਾਪ+ਭਰੀ = ਦਾਤੀ, ਵਾਲੀ] (ਅ) ਸੰਸਾਰ ਨੂੰ ਪਾਲਣ ਵਾਲੀ।
ਸਮ ਸ਼ੇਰ = ਸ਼ੇਰ ਵਤ। ਬਰਿ ਕਰਿ ਹਾਂ ਸ਼ਮਸ਼ੇਰ = ਬਲ ਨਾਲ ਤਲਵਾਰ ਮਾਰਨ ਵਾਲੀ।
(ਅ) ਸ਼ੇਰ ਵਤ ਬਲੀਆਂ ਨੂੰ ਨਾਸ਼ ਕਰਨ ਵਾਲੀ। ਜੇ ਇਹ ਅਰਥ ਕਰਾਂਗੇ ਤਾਂ 'ਬਲੀ ਬਾਹੁ ਸ਼ਮਸ਼ੇਰ' ਦਾ ਅਰਥ ਕਰਾਂਗੇ = ਬਾਹਾਂ ਦੇ ਬਲ ਨਾਲ ਤਲਵਾਰ ਚਲਾਉਣ ਵਾਲੀ।

ਅਰਥ:

ਚੰਦ੍ਰਮਾਂ (ਵਰਗੇ) ਮੁੱਖ ਵਾਲੀ, ਚਿੱਟੇ ਦੰਦਾਂ ਵਾਲੀ, ਬਿਘਨਾਂ ਨੂੰ ਨਾਸ਼ ਕਰਨ ਵਾਲੀ (ਤੇ ਵਿੱਦਿਆ ਦੇ ਲੋੜਵੰਦਾਂ ਨੂੰ) ਸ਼ਰਨ ਦੇਣ ਵਾਲੀ ਹੈ; ਚੰਬੇ (ਵਰਗੇ ਚਿੱਟੇ) ਰੰਗ ਵਾਲੀ; ਕਵਿਤਾ ਕਥਨ ਕਰਨ ਵਾਲੀ (ਤੇ ਇਸ) ਸ੍ਰੇਸ਼ਟ ਗੁਣ ਨੂੰ ਦਿਲ ਵਿਚ ਧਾਰਨ ਕਰਾ ਦੇਣ ਵਾਲੀ; ਕੰਨਾਂ ਵਿਖੇ ਕੁੰਡਲਾਂ ਵਾਲੀ, ਚੰਗੀ ਬੁਧਿ ਦੇਣ ਵਾਲੀ, ਹੱਥਾਂ ਵਿਚ ਕਮਲ (ਧਾਰਨ ਕਰਨ) ਵਾਲੀ, (ਜਿਸ ਦੀ) ਚਾਲ ਹਾਥਣੀ ਵਾਂਗ (ਗੰਭੀਰ ਹੈ)। ਹਰਨ ਵਰਗੇ ਨੇਤ੍ਰਾਂ ਵਾਲੀ, ਵੈਰੀਆਂ ਨੂੰ ਦਲ ਸੁੱਟਣ ਵਾਲੀ (ਅਤੇ ਜਿਸਦੇ) ਚਰਨਾਂ ਦੀ ਮਹਿਮਾਂ (ਕਾਵਿ ਦੇ) ਦੋਸ਼ਾਂ ਨੂੰ ਨਾਸ਼ ਕਰਨ ਵਾਲੀ ਹੈ, (ਅਤੇ) ਭੈ ਹਰਨ ਵਾਲੀ, ਪ੍ਰਤਾਪ ਦਾਤੀ (ਜਿਸ ਦੀਆਂ) ਬਾਹਾਂ ਸ਼ੇਰ ਵਤ ਬਲੀ ਹਨ ਤੇ ਜੋ ਬਲ ਨਾਲ ਤਲਵਾਰ ਚਲਾਉਣ ਵਾਲੀ ਹੈ (ਐਸੀ) ਭਵਾਨੀ (ਨੂੰ) ਦੋਵੇਂ ਹੱਥ ਜੋੜ ਕੇ ਮੇਰੀ ਬੰਦਨਾ ਹੈ।

ਭਾਵ:

ਕਬਿੱਤ ਵਿਚ ਸਾਰੇ ਵਿਸ਼ੇਖਣ ਆਏ ਹਨ, ਵਿਸ਼ੇਸ਼ਜਪਦ 'ਭਵਾ' ਤੇ ਕ੍ਰਿਯਾਪਦ 'ਬੰਦਨਾ' ਅਰਥਾਤ 'ਨਮਸਕਾਰ ਹੋਵੇ', ਦੋਹੇ ਵਿਚ ਆਏ ਹਨ, ਇਸ ਕਰਕੇ ਕਬਿੱਤ ਤੇ ਦੋਹੇ ਦਾ ਅਰਥ ਇਕੱਠਾ ਕੀਤਿਆਂ ਹੀ ਖੁੱਲ੍ਹਦਾ ਹੈ।
ਕਵਿ ਜੀ ਨੇ ਕਬਿੱਤ ਵਿਚ ਮ੍ਰਿਦੁਲ ਗੁਣ ਕਥਨ ਕੀਤੇ ਹਨ ਤੇ ਦੋਹੇ ਵਿਚ ਬੀਰ ਰਸੀ ਗੁਣ ਕਹੇ ਹਨ। ਆਪ ਬੀਰ ਰਸੀ ਪੰਥ ਦੇ ਕਵਿ ਹੋਣ ਕਰਕੇ ਆਪਣੀ (Muse) ਸ਼ਾਰਦਾ ਵਿਚ 'ਕਾਵਯ ਤੇ ਬੀਰਤਾ' ਦੇ ਦੋਵੇਂ ਗੁਣ ਦਰਸਾਉਂਦੇ ਹਨ। ਵਿਸ਼ੇਸ਼ ਵਿਚਾਰ ਲਈ ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਅੰਕ ੨।

### ੩. ਇਸ੍ਰਟ ਗੁਰੂ-ਸ਼੍ਰੀ ਗੁਰੂ ਨਾਨਕ ਦੇਵ ਜੀ-ਮੰਗਲ।

**ਸਰਬੋਤਮ ਜਨ ਸਰਬਦਾ, ਸਰਬੋਪਰਿ ਜਸੁ ਚਾਰੁ।**
**ਜਗ ਗੁਰ ਸ਼੍ਰੀ ਨਾਨਕ ਨਮੋ, ਧਰਨੀ ਪਰ ਸਿਰ ਧਾਰਿ ॥੪॥**

ਸਰਬੋਤਮ = ਸਭਨਾਂ ਤੋਂ ਉੱਤਮ। ਜਿਨ੍ਹਾਂ ਦੇ ਤੁੱਲ ਕੋਈ ਨਾ ਹੋਵੇ।
ਸਰਬ ਦਾ = ਸਭ ਕੁਛ ਦੇ ਦਾਤੇ। ਭਾਵ ਕਾਮਨਾ ਧਾਰਕੇ ਸਿਮਰਨ ਵਾਲਿਆਂ ਦੀਆਂ ਕਾਮਨਾਂ ਪੂਰਨ ਕਰਨ ਵਾਲੇ ਤੇ ਨਿਹਕਾਮ ਭਗਤਾਂ ਨੂੰ ਮੋਖ ਦੇ ਦਾਤੇ ਹਨ।
ਸਰਬੋਪਰਿ = ਸਾਰਿਆਂ ਤੋਂ ਉੱਪਰ, ਭਾਵ ਸਭਨਾਂ ਨਾਲੋਂ ਉੱਚਾ।
ਚਾਰੁ = ਸੁੰਦਰ, ਉੱਜਲ। ਧਰਨੀ = ਧਰਤੀ, ਪ੍ਰਿਥਵੀ।
ਧਾਰਿ = ਧਰਕੇ, ਰੱਖ ਕੇ।

ਅਰਥ:

ਜਗਤ ਗੁਰੂ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਧਰਤੀ ਤੇ ਸਿਰ ਧਰ ਕੇ ਨਮਸਕਾਰ ਕਰਦਾ ਹਾਂ ਜੋ ਸਭ ਤੋਂ ਉੱਤਮ ਹਨ, ਦਾਸਾਂ ਨੂੰ ਸਾਰੇ (ਪਦਾਰਥਾਂ ਦੇ) ਦਾਤੇ ਹਨ, ਅਤੇ (ਜਿਨ੍ਹਾਂ ਦਾ) ਉੱਜਲ ਜਸ ਸਾਰਿਆਂ (ਦੇ ਜਸ) ਨਾਲੋਂ ਉੱਚਾ ਹੋਕੇ (ਪਸਰ ਰਿਹਾ ਹੈ)।

ਭਾਵ:

ਆਪਣੇ ਇਸ਼ਟ ਦੇਵ ਨੂੰ ਕਵੀ ਜੀ ਸਭ ਤੋਂ ਉੱਤਮ ਕਹਿੰਦੇ ਹਨ, ਤੇ ਉਨ੍ਹਾਂ ਦੇ ਜਸ ਨੂੰ ਸਾਰਿਆਂ ਤੋਂ ਉੱਪਰ ਭਾਵ ਸਾਰੀਆਂ ਕੀਰਤੀਆਂ ਵਾਲੀਆਂ ਮਹਾਨ ਵਜਕਤੀਆਂ ਤੋਂ ਉੱਪਰ (ਉੱਚਾ) ਕਹਿ ਰਹੇ ਹਨ। ਪਿਛਲੇ ਛੰਦ ਵਿਚ ਕਥੀ ਭਵਾਨੀ ਭੀ ਇਸ 'ਸਰਬ' ਪਦ ਵਿਚ ਆ ਗਈ ਹੈ, ਅਰਥਾਤ ਭਵਾਨੀ ਤੋਂ ਬੀ ਗੁਰੂ ਜੀ ਉੱਤਮ ਹਨ, ਅਰ ਉਸਦੇ ਜਸ ਨਾਲੋਂ ਆਪਦਾ ਜਸ ਬਹੁਤ ਉਚਾ ਹੈ, ਇਹ ਭਾਵ ਇਸ ਛੰਦ ਵਿਚੋਂ ਸਪਸ਼ਟ ਨਿਕਲ ਰਿਹਾ ਹੈ।

### ੪. ਇਸ੍ਰਟ ਗੁਰੂ-ਸ਼੍ਰੀ ਗੁਰੂ ਅੰਗਦ ਦੇਵ ਜੀ ਦਾ-ਮੰਗਲ।

**ਸ਼੍ਰੀ ਅੰਗਦ ਰਵਿ ਗਜਾਨ ਕੇ, ਤਿਮਰ ਬਿਕਾਰ ਬਿਨਾਸ਼।**
**ਪਦ ਅਰਵਿੰਦਨਿ ਬੰਦਨਾ, ਕੀਜਹਿ ਸੁਮਤਿ ਪ੍ਰਕਾਸ਼ ॥੫॥**

ਅਰਥ:

ਹੇ ਵਿਕਾਰਾਂ (ਰੂਪੀ) ਅੰਧੇਰੇ ਦੇ ਨਾਸ਼ ਕਰਨੇ ਵਾਲੇ ਗਜਾਨ (ਰੂਪੀ) ਸੂਰਜ ਸ਼੍ਰੀ (ਗੁਰੂ) ਅੰਗਦ (ਜੀਓ! ਆਪ ਜੀ ਦੇ ਪਵਿੱਤ੍ਰ) ਚਰਨਾਂ ਕਵਲਾਂ ਉਪਰ ਨਮਸਕਾਰ (ਕਰਕੇ ਬੇਨਤੀ ਕਰਦਾ ਹਾਂ ਕਿ ਆਪ ਮੇਰੇ ਹਿਰਦੇ ਵਿਖੇ) ਸ੍ਰੇਸ਼ਟ ਬੁੱਧੀ ਦਾ ਪ੍ਰਕਾਸ਼ ਕਰ ਦਿਓ।

ਭਾਵ:

ਪਿਛੇ ਅੰਕ ੨ ਵਿਚ ਭਵਾਨੀ ਨੂੰ 'ਸੁਮਤਿ ਕਰਨ ਵਾਰੀ' ਕਹਿ ਆਏ ਹਨ, ਏਥੇ ਫੇਰ ਅਪਣੇ ਇਸ਼ਟ ਦੇਵ ਤੋਂ 'ਕੀਜਹਿ ਸੁਮਤਿ ਪ੍ਰਕਾਸ਼' ਦੀ ਯਾਚਨਾ ਕਰ ਰਹੇ ਹਨ, ਜਿਸ ਤੋਂ ਸਪੱਸ਼ਟ ਹੈ ਕਿ ਸੁਮਤਿ ਦਾ ਦਾਤਾ ਆਪਣੇ ਦਾਤੇ ਨੂੰ ਮੰਨ ਰਹੇ ਤੇ ਝੇਲ ਉਨ੍ਹਾਂ ਅੱਗੇ ਅੱਡ ਰਹੇ ਹਨ, ਭਵਾਨੀ ਦਾ ਮੰਗਲ ਕਵੀ ਕੁਲ ਦੀ ਮਿਰਯਾਦਾ ਮਾਤ੍ਰ ਕਰਦੇ ਹਨ।

### ੫. ਇਸ੍ਰਟ ਗੁਰੂ-ਸ਼੍ਰੀ ਗੁਰੂ ਅਮਰਦਾਸ ਜੀ ਦਾ-ਮੰਗਲ।

**ਸ਼੍ਰੀ ਸਤਿਗੁਰ ਬਰ ਅਮਰ ਜੀ, ਭਗਤਿ ਗਜਾਨ ਦੇ ਦਾਨ।**
**ਜ਼ਾਹਰ ਕਰੇ ਜਹਾਨ ਜਨ, ਨਮਸਕਾਰ ਤਿਨਿ ਠਾਨਿ ॥੬॥**

ਬਰ = ਸ੍ਰੇਸ਼ਟ (ਅ) ਵਰਾਂ ਦੇ ਦਾਤੇ।ਜਨ = ਦਾਸ, ਜਨ। ਇਸ਼ਾਰਾ ਹੈ ਬਾਈ ਮੰਜੀਆਂ, ਪੀੜ੍ਹੇ ਤੇ ਪੰਘੂੜਿਆਂ ਅਰਥਾਤ ਬਖਸ਼ਿਸ਼ਾਂ ਵਾਲਿਆਂ ਵੱਲ।

ਨਮਸਕਾਰ ਤਿਨ ਠਾਨਿ = ਤਿਨ੍ਹਾਂ ਨੂੰ ਨਮਸਕਾਰ ਕਰ, (ਅ) ਤਿਨ੍ਹਾਂ ਨੂੰ ਮੇਰੀ ਨਮਸਕਾਰ ਹੋਵੇ।

ਅਰਥ:

ਸ਼੍ਰੀ ਸਤਿਗੁਰ ਅਮਰਦਾਸ ਜੀ ਜੋ ਸ੍ਰੇਸ਼ਟ (ਹਨ ਤੇ ਜਿਨ੍ਹਾਂ ਨੇ ਆਪਣੇ) ਦਾਸਾਂ ਨੂੰ ਭਗਤੀ ਤੇ ਗਯਾਨ ਦਾ ਦਾਨ ਦੇ ਕੇ ਜਗਤ ਵਿਖੇ ਪ੍ਰਸਿੱਧ ਕਰ ਦਿੱਤਾ ਤਿਨ੍ਹਾਂ ਨੂੰ (ਹੇ ਮਨ ਤੂੰ) ਨਮਸਕਾਰ ਕਰ।

੬. ਇਸ਼੍ਟ ਗੁਰੂ-ਸ਼੍ਰੀ ਗੁਰੂ ਰਾਮ ਦਾਸ ਜੀ-ਮੰਗਲ।

ਸੂਰਜ ਸੋਢੀ ਬੰਸ ਕੇ, ਬਿਦਤਿ ਸਕਲ ਜਗ ਜੋਇ।
ਨਮੋ ਚਰਨ ਪਰਿ ਨਿਤ ਕਰੌਂ, ਰਾਮਦਾਸ ਗੁਰ ਸੋਇ ॥੭॥

ਅਰਥ:

ਸੂਰਜ ਬੰਸ ਤੇ ਸੋਢੀ (ਕੁਲ ਵਿਚੋਂ) ਜੋ ਸ਼੍ਰੀ ਗੁਰੂ ਰਾਮਦਾਸ ਜੀ ਸਾਰੇ ਜਗਤ ਵਿਚ (ਸੂਰਜ ਸਮਾਨ) ਵਿੱਦਤ ਹੈਨ, ਉਹਨਾਂ ਹੀ ਦੇ ਚਰਨਾਂ ਪਰ ਮੈਂ ਸਦਾ ਨਮਸਕਾਰ ਕਰਦਾ ਹਾਂ।

ਹੋਰ ਅਰਥ:

੧. ਸੋਢੀ ਬੰਸ ਦੇ ਸੂਰਜ ਜੋ (ਸਚਮੁਚ ਸੂਰਜ ਵਤ) ਸਾਰੇ ਜਗਤ ਵਿਚ ਵਿਦਤ ਹਨ, ਉਨ੍ਹਾਂ ਗੁਰੂ ਰਾਮਦਾਸ ਜੀ ਦੇ ਚਰਨਾਂ ਪਰ ਨਿਤ ਨਮਸਕਾਰ ਕਰਦਾ ਹਾਂ।

੭. ਇਸ਼੍ਟ ਗੁਰੂ-ਸ਼੍ਰੀ ਗੁਰੂ ਅਰਜਨ ਦੇਵ ਜੀ ਦਾ-ਮੰਗਲ।

ਅਜਰ ਜਰਨਿ, ਧੀਰਜਿ ਧਰਨਿ, ਤਾਰਨ ਜਨਨਿ ਜਹਾਜ†।
ਨਮੋ ਚਰਨ ਅਰਵਿੰਦ ਕਉ, ਸ਼੍ਰੀ ਅਰਜਨ ਸੁਖ ਸਾਜ‡ ॥੮॥

†ਪਾ:-ਤਾਰਨ ਜਨ ਨਿਜ ਹਾਥ। ‡ਪਾ:-ਸੁਖ ਸਾਥ।

ਅਜਰ ਜਰਨਿ = ਅਜਰ ਵਸਤੂ-ਅਮਿੱਤ ਆਤਮ ਬਲ-ਨੂੰ ਜਰ ਲੈਣ ਵਾਲੇ।
(ਅ) ਨਾ ਸਹੇ ਜਾ ਸੱਕਣ ਵਾਲੇ (ਖੇਦਾਂ ਨੂੰ) ਸਹਾਰ ਲੈਣ ਵਾਲੇ। ਜਨਨਿ = ਦਾਸਾਂ ਦੇ।
ਸੁਖਸਾਜ = ਸੁਖਾਂ ਨੂੰ ਸਾਜਣ ਵਾਲੇ।

ਅਰਥ:

ਅਮਿਤ ਆਤਮ ਬਲ ਨੂੰ ਜਰ ਲੈਣ ਵਾਲੇ, ਧੀਰਜ ਦੇ ਧਾਰਨ ਵਾਲੇ (ਆਪਣੇ) ਦਾਸਾਂ ਨੂੰ (ਭਵਸਾਗਰ ਤੋਂ) ਤਾਰਣ ਲਈ ਜੋ ਜਹਾਜ਼ (ਤੁੱਲ) ਹਨ, (ਐਸੇ) ਸੁਖਾਂ ਦੇ ਸਾਜਣ ਵਾਲੇ ਸ਼੍ਰੀ (ਸਤਿਗੁਰੂ) ਅਰਜਨ ਦੇਵ ਜੀ ਦੇ ਚਰਨਾਂ ਕਵਲਾਂ ਪਰ ਨਮਸਕਾਰ ਹੋਵੇ।

੮. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿਗੋਬਿੰਦ ਜੀ-ਮੰਗਲ।

ਸ੍ਰੇਸ਼ਟ ਆਯੁਧ ਧਰਨਿ ਮਹਿਂ, ਤੁਰਕਨਿ ਹਰਿਨਿ ਸਮਾਜ।
ਬੰਦਨ ਠਾਨੌਂ ਬੰਦਿ ਕਰਿ, ਹਰਿਗੁਬਿੰਦ ਮਹਾਂਰਾਜ ॥੯॥

ਅਰਥ:

(ਸ਼੍ਰੀ) ਗੁਰੂ ਹਰਿਗੋਬਿੰਦ ਜੀ ਮਹਾਰਾਜ, ਜੋ ਸ਼ਸਤ੍ਰ ਧਾਰਨ ਵਿਖੇ (ਸਭ ਤੋਂ) ਸ੍ਰੇਸ਼ਟ ਹਨ (ਤੇ) ਤੁਰਕਾਂ ਦੇ ਸਮਾਜ ਨੂੰ ਨਾਸ਼ ਕਰਨ ਵਾਲੇ ਹਨ (ਤਿਨ੍ਹਾਂ ਨੂੰ ਦੋਵੇਂ) ਹੱਥ ਜੋੜ ਕੇ ਨਮਸਕਾਰ ਕਰਦਾ ਹਾਂ।

੯. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿਰਾਇ ਜੀ-ਮੰਗਲ।

ਦਾਤਾ ਭੋਗ ਰੁ ਮੋਖ ਕੇ, ਦਾਸਨਿ ਸਦਾ ਸਹਾਇ।
ਨਮੋ ਨਮੋ ਪਗ ਕਮਲ ਕੋ, ਸ਼੍ਰੀ ਸਤਿਗੁਰੁ ਹਰਿਰਾਇ ॥੧੦॥

ਨਮੋ ਨਮੋ = ਨਮਸਕਾਰ ਹੋਵੇ, ਨਮਸਕਾਰ ਹੋਵੇ, ਭਾਵ ਬਾਰ ਬਾਰ
ਨਮਸਕਾਰ ਹੋਵੇ

ਅਰਥ:

ਸ਼੍ਰੀ ਸਤਿਗੁਰੂ ਹਰਿ ਰਾਇ ਜੀ ਜੋ ਭੋਗ ਤੇ ਮੋਖ ਦੇ ਦਾਤਾ ਹਨ ਤੇ ਦਾਸਾਂ ਦੇ ਸਦਾ ਹੀ ਸਹਾਇਕ ਹਨ (ਤਿਨ੍ਹਾਂ ਦੇ) ਚਰਨਾਂ ਕਵਲਾਂ ਤੇ ਬਾਰ ਬਾਰ ਨਮਸਕਾਰ ਹੋਵੇ।

੧੦. ਇਸ਼੍ਟ ਗੁਰੂ-ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ-ਮੰਗਲ।

ਬਾਲ ਅਵਸਥਾ ਗ੍ਯਾਨ ਘਨ, ਨਾਸ਼ਕ ਬਿਘਨ ਬਿਸਾਲ।
ਚਰਨ ਸਰੋਜਨਿ ਕੋ ਨਮੋ, ਸ਼੍ਰੀ ਹਰਿ ਕ੍ਰਿਸ਼ਨ ਕ੍ਰਿਪਾਲ ॥੧੧॥

ਗਿਆਨ ਘਨ = ਇਕ ਰਸ ਗਿਆਨ, ਅਵਿਰਲ ਗਿਆਨ। ਪੂਰਨ ਗ੍ਯਾਨ।
(ਅ) ਗ੍ਯਾਨ ਦੇ ਬੱਦਲ, ਗ੍ਯਾਨ ਦਾਤਾ। ਸਰੋਜਨਿ = ਕਵਲਾਂ।

ਅਰਥ:

ਕ੍ਰਿਪਾਲੂ ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜੋ ਬਾਲ ਅਵਸਥਾ ਵਿਖੇ ਹੀ ਪੂਰਨ ਗ੍ਯਾਨ (ਦੇ ਮਾਲਿਕ ਹਨ) ਤੇ ਸਾਰੇ ਬਿਘਨਾਂ ਦੇ ਨਾਸ਼ ਕਰਤਾ ਹਨ, (ਉਨ੍ਹਾਂ ਦੇ) ਚਰਨਾਂ ਕਵਲਾਂ ਨੂੰ ਮੈਂ ਨਮਸਕਾਰ ਕਰਦਾ ਹਾਂ।

੧੧. ਇਸ਼੍ਟ ਗੁਰੂ-ਸ਼੍ਰੀ ਗੁਰੂ ਤੇਗ ਬਹਾਦਰ ਜੀ-ਮੰਗਲ।

ਤੇਗ ਬਹਾਦਰ ਸਤਿਗੁਰੂ, ਹਾਦਰ ਜਹਿਂ ਸਿਮਰੰਤਿ।
ਪਗ ਪੰਕਜ ਪਰਣਾਮ ਲਿਹੁ, ਪਰਮ ਰੂਪ ਭਗਵੰਤ ॥੧੨॥

ਅਰਥ:

(ਹੇ ਸ਼੍ਰੀ) ਸਤਿਗੁਰੂ ਤੇਗ ਬਹਾਦਰ ਜੀਓ! ਜਿੱਥੇ (ਆਪ ਜੀ ਦੇ ਸੇਵਕ ਆਪ ਜੀ ਨੂੰ) ਸਿਮਰਦੇ ਹਨ (ਆਪ) ਹਾਜ਼ਰ ਹੁੰਦੇ ਹੋ। ਹੇ ਪਰਮ ਭਗਵੰਤ ਰੂਪ ਜੀਓ। (ਆਪਣੇ) ਚਰਨਾਂ ਕਵਲਾਂ ਤੇ (ਮੇਰੀ) ਨਮਸਕਾਰ ਸ੍ਵੀਕਾਰ ਕਰੋ।

੧੨. ਇਸ਼੍ਟ ਗੁਰੂ-ਸ਼੍ਰੀ ਗੁਰੂ ਗੋਬਿੰਦ ਸਿੰਘ ਜੀ-ਮੰਗਲ।

ਹਿੰਦੁ ਧਰਮ ਕੇ ਆਸਰਾ, ਤੁਰਕਨਿ ਤੇਜ ਬਿਨਾਸ਼।
ਸ਼੍ਰੀ ਗੁਰ ਗੋਵਿੰਦ ਸਿੰਘ ਜੀ! ਨਮੋ ਚਰਨ ਕੇ ਪਾਸਿ ॥੧੩॥

ਅਰਥ:

ਹੇ ਸ਼੍ਰੀ ਗੁਰੂ ਗੋਵਿੰਦ ਸਿੰਘ ਜੀਓ! ਹਿੰਦੂ ਧਰਮ ਦੇ ਆਸਰਾ ਤੇ ਤੁਰਕਾਂ ਦੇ ਤੇਜ ਦੇ ਨਾਸ਼ ਕਰਨ ਵਾਲੇ! (ਆਪਦੇ) ਚਰਨਾਂ (ਕਵਲਾਂ) ਦੇ ਉੱਤੇ ਮੇਰੀ ਨਮਸਕਾਰ ਹੈ।

## [ਮੰਗਲ ਸਮਾਪਤਿ ਤੇ ਕਥਾ ਦਾ ਆਰੰਭ]

ਨਿਸ਼ਾਨੀ ਛੰਦ:

ਰਾਮਕੁਇਰ ਭਾਈ ਕਥਾ, ਬਰਨੰਤਿ ਸੁਨਾਵੈ।
ਸੁਨਹਿਂ ਸਿੰਘ ਚਿਤ ਚੌਂਪ ਸੋਂ, ਮਨ ਮੋਦ ਉਪਾਵੈਂ।
ਤ੍ਰਿਪਤਿ ਨ ਹੁਇਂ ਚਿਤ ਰੁਚਿ ਬਧਹਿ, ਬੂਝਤਿ ਪੁਨ ਔਰੰ।
ਸ੍ਰੀ ਹਰਿਗੋਵਿੰਦ ਕੀ ਕਥਾ, ਸੁਰਨਿ ਸਿਰਮੌਰੰ ॥੧੪॥
ਅਸਨ ਅਚਵਿ ਮੰਦਿਰ ਥਿਰੇ, ਸਤਿਗੁਰ ਜਿਸ ਕਾਲਾ।
ਮਰਵਾਹੀ ਅਰੁ ਨਾਨਕੀ, ਢਿਗ ਸੇਵ ਬਿਸਾਲਾ।
ਬੂਝਤਿ ਭੀ ਰਣ ਬਾਰਤਾ, 'ਕਿਮ ਬਧਯੋ ਬਖੇਰਾ?
ਜਿਸ ਤੇ ਲਸ਼ਕਰ ਸ਼ਾਹੁ ਕੋ, ਚੜ੍ਹਿ ਆਇ ਬਡੇਰਾ' ॥੧੫॥
ਸੁਨਿ ਗੁਰ ਉਚਰਿ ਪ੍ਰਸੰਗ ਸਭਿ, ਤਿਨ ਕੇ ਸਮੁਝਾਵਾ।
'ਬਿਧੀਚੰਦ ਬੁਧਿਵਾਨ ਬਡ, ਹਯ ਤਹਿਂ ਤੇ ਲਯਾਵਾ।
ਸ਼ਾਹਜਹਾਂ ਕੇ ਪ੍ਰਿਯ ਹੁਤੇ, ਰਹਿ ਬਨਿ ਕਰਿ ਘਾਸੀ।
ਘਾਤ ਲਾਇ ਸੇਵਾ ਕਰਤਿ, ਕੇਤਿਕ ਦਿਨ ਪਾਸੀ ॥੧੬॥
ਦੁਰਗ ਦਿਵਾਰ ਫੰਦਾਇ ਕਰਿ, ਲੇ ਆਇ ਤੁਰੰਗਾ।
ਪੁਨ ਦੂਸਰ ਕੇ ਹਿਤ ਗਯੋ, ਬਹੁ ਚਤੁਰ ਨਿਸ਼ੰਗਾ।
ਖੋਜੀ ਬਨਿ ਸਭਿ ਦੇਖਿਤੇ, ਦੀਵਾਰ ਫੰਦਾਯੋ।

ਇਮ ਦੋਨੋ ਹਯ ਗਏ ਲਖਿ, ਚਿਤ ਸ਼ਾਹੁ ਰਿਸਾਯੋ ॥੧੭॥
ਲਸ਼ਕਰ ਭੇਜਯੋ ਅਧਿਕ ਹੀ, ਬਡ ਭਈ ਲਰਾਈ।
ਤੁਰਕਾਨਾ ਬਹੁ ਖਪਿ ਗਯੋ, ਹ੍ਵੈ ਕੈ ਸਮੁਹਾਈ।'
ਸੁਨਿ ਬਿਸਮਾਨੀ ਨਾਨਕੀ, 'ਅਸ ਚੋਰ ਬਿਸਾਲਾ।
ਸੁਨਯੋ ਬਿਲੋਕਯੋ ਕਬਿ ਨਹੀਂ, ਕਿਯ ਕਰਮ ਕਰਾਲਾ ॥੧੮॥
ਸ਼ਾਹੁ ਹਯਨਿ ਨਰ ਗਨ ਪਿਖਤਿ, ਰਾਖੇ ਸਵਧਾਨਾ।
ਸਭਿ ਕੋ ਛਲ ਕਰਿ ਪੁਰੀ ਤੇ, ਲੇ ਆਇ ਕਿਕਾਨਾ।
ਲੋਕ ਹਜ਼ਾਰਹੁਂ ਬੀਚ ਤੇ, ਕਾਰਜ ਕਰਿ ਆਵਾ।
ਕਰਿ ਚੋਰੀ ਪੁਨ ਢਿਗ ਗਯੋ, ਨਾਹਿੰਨ ਡਰਪਾਵਾ' ॥੧੯॥
ਸੁਨਿ ਕਰਿ ਸ਼੍ਰੀ ਸਤਿਗੁਰ ਕਹਯੋ, 'ਬਲ ਬੁੱਧਿ ਬਡੇਰਾ।
ਤਿਸ ਕੇ ਸਮ ਕੋ ਜਗਤ ਮਹਿਂ, ਹਮ ਦੂਤੀ ਨ ਹੇਰਾ।
ਚੋਰੀ ਕਰਿਬੇ ਚਾਤੁਰੀ, ਐਸੀ ਉਪਜਾਵੈ।
ਸੁਨਿਬੇ ਦੇਖਨਹਾਰ ਨਰ, ਸਭਿ ਕੋ ਬਿਸਮਾਵੈ ॥੨੦॥
ਕਰੀ ਪ੍ਰਥਮ ਭੀ ਬਹੁਤ ਹੈ, ਹਿਤ ਪਰ ਉਪਕਾਰਾ।
ਸਿੱਖ ਬਨਯੋ ਬਡ ਗੁਰਨਿ ਕੋ, ਰਣ ਸੂਰ ਉਦਾਰਾ[1]।'
ਕਹਤਿ ਨਾਨਕੀ 'ਹੇ ਪ੍ਰਭੋ! ਤਿਸੁ ਲੇਹੁ ਬੁਲਾਈ।
ਕਿਮ ਕੀਨਸਿ ਦੁਸ਼ਕਰਮ ਕੋ, ਤਿਮ ਦੇਹਿ

[1]ਭਾਵ ਤਦ ਤੋਂ ਸੂਰਮਾ ਹੋ ਗਿਆ ਚੋਰ ਨਹੀਂ ਰਿਹਾ।

ਸੁਨਾਈ' ॥੨੧॥
ਪਠਯੋ ਦਾਸ ਸ਼੍ਰੀ ਸਤਿਗੁਰੂ, ਨਿਜ ਨਿਕਟਿ ਬੁਲਾਯੋ।
ਆਇ ਕਰੀ ਤਬਿ ਬੰਦਨਾ, ਨਿਜ ਸੀਸ ਨਿਵਾਯੋ।
ਗੁਰ ਮਹਿਲਾ ਕੋ ਮਾਤ ਕਹਿ, ਮਸਤਕ ਕੋ ਟੇਕਾ।
ਆਗਯਾ ਲੇ ਬੈਠਯੋ ਜਬਹਿ, ਕਹਿ ਜਲਧਿ ਬਿਬੇਕਾ ॥੨੨॥
'ਕਹਹੁ ਆਪਨੇ ਕਰਮ ਕੋ, ਜਿਮ ਪੂਰਬ ਆਯੋ।
ਕਿਮ ਚੋਰੀ ਦੁਸ਼ਕਰ ਕਰੀ, ਧਨ ਕੋ ਹਰਿ ਲਯਾਯੋ?
ਕਹੁ ਪ੍ਰਸੰਗ ਸਭਿ ਛੋਰ ਤੇ, ਇਹ ਸੁਨਿਬੋ ਚਾਹੈਂ।'
ਬਿਧੀਚੰਦ ਤਬਿ ਜੋਰਿ ਕਰ, ਉਚਰਯੋ ਗੁਰ ਪਾਹੈ ॥੨੩॥
'ਪੂਰਬ ਤਸਕਰ ਕਰਮ ਕੋ, ਮੈਂ ਕਰਤਿ ਘਨੇਰੇ।
ਮਹਿਖੀ ਸੁੰਦਰ ਬ੍ਰਿੰਦ ਕੋ, ਚੋਰੀ ਇਕ ਬੇਰੇ।
ਲੇ ਨਿਕਸਯੋ ਤੂਰਨ ਕਰਤਿ, ਨਿਜ ਘਰ ਕੋ ਚਾਲਾ।
ਸੁਧ ਹੋਈ ਪੁਨ ਗ੍ਰਾਮ ਕੇ, ਨਿਕਸੇ ਨਰਿ ਜਾਲਾ ॥੨੪॥
ਖੋਜ ਪਾਇ ਮਹਿਖੀਨਿ ਕੋ, ਪਰਿ ਪਾਛ ਪੁਕਾਰਾ[1]।
ਆਗੇ ਮੈਂ ਉਤਲਾਵਤੋ, ਬਹੁ ਦੂਰ ਸਿਧਾਰਾ।
ਚੋਲ੍ਹੇ ਗ੍ਰਾਮ ਸਮੀਪ ਜਬਿ, ਪਹੁੰਚਯੋ ਉਤਲਾਏ।
ਆਇ ਸੁ ਮਿਲੀ ਗੁਹਾਰ[1] ਤਬਿ, ਇਮ ਕਰਯੋ ਉਪਾਏ ॥੨੫॥
ਹੁਤੋ ਤਾਲ ਜਲ ਕੋ ਭਰਯੋ, ਸਭਿ ਮਹਿਖ

[1]ਮੇਰੇ) ਪਿਛੇ ਪੁਕਾਰ ਪੈ ਗਈ।

[1]ਵਾਹਰ।

ਪ੍ਰਵੇਸ਼ੀ।
ਅਦਲੀ ਗੁਰ ਕੋ ਸਿੱਖ ਤਹਿਂ, ਜਿਹ ਸੁਮਤਿ ਵਿਸ਼ੇਸ਼ੀ।
ਜਾਇ ਚਰਨ ਪਰ ਮੈਂ ਪਰਜੋ, ਸਭਿ ਬਿਨੈ ਸੁਨਾਈ।
-ਰੱਛਜਾ ਕੀਜੈ ਰਿਪੁਨਿ ਤੇ, ਤੁਮ ਬਨਹੁ ਸਹਾਈ ॥੨੬॥
ਬਹੁਰ ਕਰਹੁ ਸਿਖ ਆਪਨੋ, ਦੀਜਹਿ ਉਪਦੇਸ਼ਾ।
ਉਪਕਾਰੀ ਤੁਮ ਸੰਤ ਹੋ, ਚਿਤ ਸ਼ਾਂਤਿ ਵਿਸ਼ੇਸ਼ਾ-।
ਅਦਲੀ ਸੁਨਿ ਬਿਨਤੀ ਤਬਹਿ, ਬਹੁ ਭਏ ਕ੍ਰਿਪਾਲਾ।
ਕੀਨਿ ਬਤਾਵਨ ਸ਼ੁਭ ਮਤੀ, ਮਮ ਭਾਗ ਬਿਸਾਲਾ ॥੨੭॥
-ਸਿਮਰਹੁ ਸ਼੍ਰੀ ਅਰਜਨ ਗੁਰੂ, ਰਾਖਹਿ ਤੁਵ ਲਾਜਾ।
ਬਹੁਰ ਬਨਹੁ ਸਿਖ ਜਾਇ ਕਰਿ, ਤਜਿ ਕੈ ਅਸ ਕਾਜਾ-।
ਸੁਨਿ ਤਿਸ ਕੇ ਉਪਦੇਸ਼ ਕੋ, ਮੈਂ ਧਾਰਨ ਕੀਨਾ।
ਕਰੇ ਅਰਾਧਨ ਸਤਿਗੁਰੂ, ਪਰਿ ਸ਼ਰਨੀ ਦੀਨਾ ॥੨੮॥
-ਬਨਹੁ ਸਹਾਇਕ ਦਾਸ ਲਖਿ, ਤੁਮ ਅੰਤਰਜਾਮੀ।
ਪੁਨ ਮੈਂ ਰਹੌਂ ਸਮੀਪ ਹੀ, ਕਰਿ ਕੈ ਨਿਜ ਸ੍ਵਾਮੀ-।
ਉਰ ਮਹਿਂ ਧਜਾਨ ਸੁ ਧਾਰਿ ਕੈ, ਥਿਰ ਭਾ ਤਿਸ ਥਾਨਾ।
ਤਬਿ ਲੌਂ ਆਇ ਗੁਹਾਰ[1] ਗਨ, ਲੇ ਖੋਜ ਮਹਾਨਾ ॥੨੯॥
ਸਰ ਲਗਿ ਖੋਜ ਨਿਹਾਰਤੇ[1], ਨਹਿਂ ਆਗੇ

[1]ਵਾਹਰ ਆ ਗਈ।

[1]ਛਪੜ ਤਕ ਖੋਜ ਦੇਖਿਆ।

ਚਾਲਾ।
ਇਤ ਉਤ ਖੋਜਤਿ ਫਿਰਤਿ ਭੇ, ਸੇ ਮਾਨਵ ਜਾਲਾ।
ਅਦਲੀ ਸਿੱਖ ਬਿਲੋਕਿ ਕੈ, ਤਿਨ ਸਾਥ ਬਖਾਨਾ।
-ਕਹਾ ਖੋਜਤਿ ਤੁਮ ਫਿਰਤਿ ਬਹੁ? ਕੁਛ ਸਕੇ ਨ ਜਾਨਾ[1]- ॥੩੦॥

[1]ਕੁਛ ਜਾਣ ਨਹੀਂ ਸਕੀਦਾ।

ਕਹਤਿ ਭਏ -ਮਹਿਖੀਨਿ ਕੋ, ਇਕ ਤਸਕਰ ਲਜਾਯੋ।
ਖੋਜ ਇਹਾਂ ਲਗਿ ਆਇ ਕੈ, ਨਹਿਂ ਅੱਗ੍ਰ ਚਲਾਯੋ।
ਖੋਜਹਿ ਹੈਂ ਤਿਸ ਖੋਜ ਕੋ, ਜੇਕਰਿ ਤੁਮ ਹੇਰਾ।
ਕਰਹੁ ਬਤਾਵਨ ਸੰਤ ਜੀ! ਕਿਤ ਗਯੋ ਅਗੇਰਾ- ॥੩੧॥
ਸੁਨਿ ਅਦਲੀ ਉੱਤਰ ਦੀਯੋ, -ਮਹਿਖੀ ਸਰ ਮਾਂਹੀ[1]।

[1]ਮਹੀਆਂ ਇਸ ਛੱਪੜ ਵਿਚ ਹੈਨ।

ਇਨ ਬਿਨ ਅਪਰ ਨ ਮੈਂ ਪਿਖੀ, ਕੋ ਗਮਨਜੋ ਨਾਂਹੀ[1]-।

[1]ਇਨ੍ਹਾਂ (ਮਹੀਆਂ) ਤੋਂ ਬਿਨਾਂ ਨਾ ਕੋਈ ਦੇਖੀ ਹੈ ਨਾਂ ਅਗੇ ਲੰਘੀ ਹੈ।

ਸੁਨਿ ਬੋਲੇ -ਦੇਖੀ ਭਲੀ ਇਹ ਨਹੀਂ ਹਮਾਰੀ।
ਕਪਲ[1] ਬਰਨ ਕੀ ਇਹੁ ਸਕਲ, ਹਮਰੀ ਸਭ ਕਾਰੀ[2]- ॥੩੨॥

[1]ਭੂਰੇ। [2]ਕਾਲੀ।

ਇਮ ਕਹਿ ਇਤ ਉਤ ਬਹੁ ਫਿਰੇ, ਕਛੁ ਜਾਇ ਨ ਜਾਨੀ।
ਸ਼੍ਰਮਤਿ ਭਏ ਸਗਰੇ ਹਟੇ, ਨਹਿਂ ਸਕੇ ਪਛਾਨੀ।
ਗ੍ਰਿਹ ਕੋ ਗਈ ਗੁਹਾਰ ਜਬਿ, ਮਿਲਿ ਅਦਲੀ ਸੰਗਾ।
ਕਹਜੋ -ਪਿਖਹੁ ਗੁਰ ਕੀ ਕਲਾ, ਜਿਨ ਸੁਜਸੁ ਉਤੰਗਾ ॥੩੩॥
ਹੋਹਿਂ ਸਹਾਇਕ ਸਿਮਰਤੇ, ਦੁਹਿ ਲੋਕਨਿ

ਮਾਂਹੀ।
ਅਸ ਪ੍ਰਭੁ ਕੋ ਜੇ ਤਜਤਿ ਹੈਂ, ਤਿਨ ਕੈ ਬੁਧਿ ਨਾਂਹੀ।
ਜਯੋਂ ਕਯੋਂ ਰਾਖਹਿਂ ਦਾਸ ਪਤਿ, ਸਭਿ ਬਿਘਨ ਮਿਟਾਵੈਂ।
ਇਹ ਬਡਿਆਈ ਗੁਰੂ ਕੀ, ਗੁਰ ਸਿੱਖਨਿ ਭਾਵੈ ॥੩੪॥
ਸਭਿ ਕਾਰੀ ਮਹਿਖੀਨਿ ਕੋ, ਔਰੈ ਕਰਿ ਰੰਗਾ।
ਸਿਮਰੇ ਕਰੀ ਸਹਾਇਤਾ, ਬਹੁ ਤੂਰਨ ਸੰਗਾ।
ਤਸਕਰ ਕੀ ਕ੍ਰਿਤਿ ਤਯਾਗਿ ਕੈ, ਸ਼ਰਨੀ ਪਰਿ ਜਾਈ।
ਪ੍ਰਾਪਤਿ ਹੁਇ ਕਲਜਾਨ ਕੋ, ਤੁਵ ਭਾਗ ਭਲਾਈ- ॥੩੫॥
ਤਬਿ ਮੈਂ ਸੁਨਿ ਉਪਦੇਸ਼ ਕੋ, ਸਰ ਮਹਿਖ ਨਿਕਾਰੀ।
ਧਰਮਸਾਲ ਸਿਖ ਸੰਤ ਕੋ, ਦੀਨੀ ਤਬਿ ਸਾਰੀ[1][†]।

[1]ਭਾਵ ਇਹ ਕਿ ਉਹ ਗ੍ਰੰਥੀ ਸਾਈਆਂ ਨੂੰ ਪੁਚਾ ਦੇਵੇ ਕਿਉਂਕਿ ਅਗਲੀ ਤੁਕ ਵਿਚ ਆਪ ਅੰਮ੍ਰਿਤਸਰ ਨੂੰ ਟੁਰ ਪਏ ਦੱਸੇ ਹਨ। [†]ਅਦਲੀ ਨੇ ਬਿਧੀਚੰਦ ਦੀ ਰੱਖਿਆ ਤਾਂ ਕਰ ਦਿੱਤੀ, ਪਰ ਮਹੀਆਂ ਸਾਈਂ ਪਛਾਣ ਨ ਸਕੇ, ਇਹ ਅਦਲੀ ਨੇ ਸਤਿਗੁਰ ਜੀ ਦੀ ਕਲਾ ਬੀ ਵਿਖਾ ਦਿੱਤੀ ਪਰ ਫੇਰ ਮਹੀਆਂ ਸਾਈਆਂ ਨੂੰ ਭੇਜ ਦਿੱਤੀਆਂ, ਕਿਉਂਕਿ ਗੁਰਬਾਣੀ ਤੇ ਗੁਰੂ ਜੀ ਦੇ ਵਰਤਾਉ ਦੱਸ ਰਹੇ ਹਨ ਕਿ ਓਹ ਐਸਾ ਮਾਲ ਅੰਗੀਕਾਰ ਨਹੀਂ ਸਨ ਕਰਦੇ, ਦੇਖੋ ਅਗਲੇ ਅੰਸੂ ਦੇ ਅੰਕ ੭ ਦੀ ਹੇਠਲੀ ਟੂਕ।

ਬਿਨੈ ਬਖਾਨੀ ਦੀਨ ਹ੍ਵੈ ਅਦਲੀ ਸੰਗ ਲੀਨਾ।
ਸੁਧਾ ਸਰੋਵਰ ਦੀ ਦਸ਼ਾ ਪ੍ਰਸਥਾਨੋ ਕੀਨਾ' ॥੩੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀਆ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

## ੨. [ਬਿਧੀ ਚੰਦ ਦੀ ਆਦਿ ਕਥਾ ਅਪਨੀ ਜ਼ੁਬਾਨੀ]

੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩

ਦੋਹਰਾ:

'ਲੇ ਕਰਿ ਅਦਲੀ ਸੰਗ ਮੈਂ,
ਗੁਰ ਮਹਿਮਾ ਉਰ ਧਾਰਿ।
ਅਮੀਤਾਲ[1] ਪਹੁੰਚਤਿ ਭਏ,
ਜਾਗੇ ਭਾਗ ਉਦਾਰ ॥੧॥

[1]ਅੰਮ੍ਰਿਤਸਰ।

ਨਿਸ਼ਾਨੀ ਛੰਦ:

ਆਗੇ ਸ਼੍ਰੀ ਅਰਜਨ ਗੁਰੂ, ਬਿਚ ਸਭਾ ਸੁਹਾਏ।
ਜਨੁ ਬ੍ਰਹਮਾ ਸੁਰ ਬ੍ਰਿੰਦ ਮਹਿਂ, ਉਪਦੇਸ਼ ਅਲਾਏ।
ਧਰੀ ਉਪਾਇਨਿ ਅੱਗ੍ਰ ਕੁਛ, ਗਹਿ ਪਦ ਅਰਬਿੰਦਾ।
ਢਿਗ ਬੈਠਯੋ ਕਰ ਜੋਰਿ ਕੈ, ਪਿਖਿ ਦਰਸ ਬਿਲੰਦਾ ॥੨॥
ਅਦਲੀ ਨੇ ਸਭਿ ਬਾਰਤਾ, ਗੁਰ ਨਿਕਟਿ ਸੁਨਾਈ।
-ਆਯੋ ਅਬਿ ਸਿਖ ਹੋਨ ਕੋ, ਰਾਵਰਿ ਸ਼ਰਨਾਈ।
ਰੱਖਜਕ ਦੀਰਘ ਜਾਨਿ ਕਰਿ, ਜੁਗ ਲੋਕ ਮਝਾਰਾ[1]।
ਰਹਜੋ ਚਹੈ ਢਿਗ ਆਪ ਕੇ, ਲਖਿ ਮੋਖ ਉਦਾਰਾ[1]- ॥੩॥

[1]ਦੋਹਾਂ ਲੋਕਾਂ ਵਿਚ (ਆਪ ਜੀ ਨੂੰ) ਰੱਖਜਕ ਜਾਣਕੇ।
[1]ਆਪ ਜੀ ਨੂੰ) ਮੁਕਤੀ ਦਾਤਾ ਲਖਕੇ।

ਸੁਨਿ ਬਿਨਤੀ ਗੁਰ ਦਜਾ ਨਿਧਿ, ਬਹੁ ਭਏ ਪ੍ਰਸੰਨੰ।
ਚਰਨਾਂਮ੍ਰਿਤ ਮੋ ਕੋਹੁ ਦਿਯੋ, ਕਰਿ ਸਿੱਖ ਅਨੰਨੰ।
ਉਪਦੇਸ਼ਜੋ ਸਤਿਨਾਮ ਕੋ, ਸਿਮਰਨ ਦਿਨ ਰੈਨਾ[1]।
ਕਰਿ ਲੀਨੋ ਮੁਝ ਆਪਨੋ, ਕਰੁਨਾ ਰਸ ਨੈਨਾ[1] ॥੪॥

[1]ਸਤਿਨਾਮ ਦਾ ਦਿਨ ਰਾਤ ਦਾ ਸਿਮਰਨ (ਭਾਵ ਲਗਾਤਾਰੀ ਸਿਮਰਨ) ਉਪਦੇਸ਼ਿਆ (ਮੈਨੂੰ)।
[1]ਕ੍ਰਿਪਾ ਰਸ ਦੇ ਨੇਤ੍ਰਾਂ (ਵਾਲੇ ਸਤਿਗੁਰ ਜੀ ਨੇ)।

-ਚੋਰੀ ਤਜਾਗਹੁ ਅਬਹਿ ਤੇ, ਆਛੇ ਮਗ ਚਾਲੋ।
ਗੁਰੂ ਗਿਰਾ[1] ਪਠੀਐ ਸੁਨਹੁ, ਪ੍ਰਭੁ ਰਿਦੇ ਸਮਾਲੋ-।
ਸੁਨਿ ਗੁਰ ਤੇ ਮੈਂ ਤਬਿ ਕਹਜੋ -ਮੁਹਿ ਪਰਜੋ ਸੁਭਾਊ।
ਛੁਟਹਿ ਨ ਚੋਰੀ ਚਹਤਿ ਚਿਤ, ਇਹ ਸਾਚ ਅਲਾਊਂ- ॥੫॥

[1]ਗੁਰਬਾਣੀ।

ਸੁਨਿ ਪ੍ਰਸੰਨ ਬਿਕਸੇ ਬਦਨ, ਪੁਨ ਬਾਕ ਬਖਾਨਾ।
-ਜੇ ਚੋਰੀ ਤੇ ਹਟਤਿ ਨਹਿਂ, ਇਮ ਕਰਹੁ ਸੁਜਾਨਾ।
ਰੰਕ ਹੋਇ ਦੁਖ ਅਸਨ ਜਿਹ, ਕੁਛ ਹਾਥ ਨ ਆਵੈ[1]।
ਤਿਸ ਹਿਤ ਕਰਿ ਉਪਕਾਰ ਕੋ, ਅਚਿ ਕਰਿ ਤ੍ਰਿਪਤਾਵੈ ॥੬॥

[1]ਕੁਛ ਨਾ ਪ੍ਰਾਪਤ ਹੁੰਦਾ ਹੋਵੇ।

ਅਧਿਕ ਧਨੀ ਕੋ ਤਨਕ ਧਨ[1], ਲੇ ਆਵਹੁ ਦੀਜੈ।
ਜੇ ਤਜਾਗੀ ਨਹਿਂ ਜਾਇ ਕਬਿ, ਤੌ ਇਸ ਬਿਧਿ ਕੀਜੈ†-।

[1](ਕਿਸੇ) ਮਹਾਨ ਧਨੀ ਦਾ ਥੋੜਾ ਜਿਹਾ ਧਨ।

†ਇਹ ਉਪਦੇਸ਼ ਸਤਿਗੁਰਾਂ ਦਾ ਤ੍ਰੈਕਾਲ ਨਹੀਂ ਹੋ ਸਕਦਾ। ਜਿਨ੍ਹਾਂ ਦੀ ਗੁਰਬਾਣੀ ਇਹ ਕਹਿ ਰਹੀ ਹੈ:-ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ' ॥ ਓਹ ਕਦੇ ਕਿਸੇ ਹਾਲ ਵਿਚ ਕਿਸੇ ਕਾਰਜ ਲਈ ਚੋਰੀ ਦਾ ਉਪਦੇਸ਼ ਨਹੀਂ ਦੇ ਸਕਦੇ। ਪਿਛੇ ਕਵੀ ਜੀ ਆਪ ਦੱਸ ਆਏ ਹਨ ਕਿ ਅਦਲੀ ਸਿਖ ਨੂੰ ਮਿਲਨ ਤੋਂ ਪਹਿਲਾਂ ਬਿਧੀ ਚੰਦ ਚੋਰੀ ਕਰਦਾ ਸੀ, ਗੁਰੂ ਜੀ ਦੀ ਸ਼ਰਨ ਆਉਣ ਦੇ ਦਿਨ ਤੋਂ ਉਸ ਨੇ ਚੋਰੀ ਛੱਡ ਦਿੱਤੀ। ਇਸ ਕਰਕੇ ਇਸ ਤੋਂ ਅਗਲੇ ਪ੍ਰਸੰਗ ਬਿਧੀ ਚੰਦ ਦੇ ਸਿਖ ਬਣਨ ਤੋਂ ਪਹਿਲੇ ਦੇ ਕਾਰਨਾਮੇ ਹਨ, ਤੇ ਮਾਤਾ ਜੀ ਵਾਲੇ ਪ੍ਰਸੰਗ ਨੂੰ ਮੂਲੋਂ ਸਹੀ ਨਹੀਂ ਮੰਨਣਾ ਚਾਹੀਦਾ। ਫਿਰ ਦੇਖੋ ਕਵਿ ਜੀ ਆਪ ਬੀ ਪਿਛਲੇ ਅੰਸੂ ਦੇ ਅੰਕ ੨੨ ਵਿਚ ਲਿਖ ਆਏ ਹਨ ਕਿ ਸੰਤ ਅਦਲੀ ਨੇ ਕਿਹਾ ਕਿ 'ਬਹੁਰ ਬਨਹੁ ਸਿਖ ਜਾਇ ਕੈ ਤਜਿ ਕੈ ਅਸ ਕਾਜਾ' ਤੇ ਬਿਧੀ ਚੰਦ ਨੇ ਕਿਹਾ 'ਸੁਨ ਤਿਸ ਕੇ ਉਪਦੇਸ਼ ਕੈ ਮੈਂ ਧਾਰਨ ਕੀਨਾ।' ਸੋ ਚੋਰੀ ਤਾਂ ਬਿਧੀ ਚੰਦ ਛੱਡ ਚੁੱਕਾ ਸੀ ਤੇ ਸੰਤ ਛੁਡਵਾ ਚੁਕੇ ਸਨ, ਫੇਰ 'ਚੋਰੀ ਮੈਥੋਂ ਨਹੀਂ ਛੁਟਦੀ' ਇੱਥੇ ਆਕੇ ਕਹਿਣਾ ਵਦਤੋਵਜਾਘਾਤ ਹੈ, ਯਾ ਮਗਰਲਾ ਪ੍ਰਸੰਗ ਸਾਰਾ ਅਖੇਪਕ ਹੈ।
ਸਿੱਟਾ ਇਹ ਕਿ ਸਤਿਗੁਰ ਚੋਰੀ ਮਨ੍ਹਾਂ ਕਰਦੇ ਹਨ, ਅਦਲੀ ਇਸੇ ਮਤਲਬ ਲਈ ਗੁਰਾਂ ਪਾਸ ਲੈ ਗਿਆ, ਸਤਿਗੁਰਾਂ ਚੋਰੀ ਮਨ੍ਹਾਂ ਕੀਤੀ ਤੇ ਮੱਥੇ ਦਾ ਲੇਖ ਯਾ ਸਿਰ ਦੀ ਬੀਮਾਰੀ ਆਤਮ ਬਲ ਨਾਲ ਵੱਲ ਕਰ ਦਿੱਤੀ, ਉਹ ਭਜਨ ਬੰਦਗੀ ਵਿਚ ਲਗ ਗਿਆ, ਫਿਰ ਉਸ ਪਰ ਚੋਰੀ ਦੀ ਸੰਭਾਵਨਾ ਕਰਨੀ ਉਚਿਤ ਨਹੀਂ, ਜੋ ਵਾਕਿਆ ਫਿਰ ਆਵੇ ਤਾਂ ਉਹ ਉਸਦੀ ਪਹਿਲੀ ਜ਼ਿੰਦਗੀ ਦਾ ਕੋਈ ਕਾਰਾ ਹੈ, ਜਿਸ ਨੂੰ ਅੱਗੇ ਪਿਛੇ ਲਿਖ ਦਿੱਤਾ ਗਿਆ ਹੈ ਯਾ ਕਿਸੇ ਕਹਾਣੀ ਨੂੰ ਕਿਸੇ ਪ੍ਰੇਮੀ ਨੇ ਆਖੇਪ ਕੀਤਾ ਹੈ, ਦੇਖੋ ਅੰਸੂ ੩ ਅੰਕ ੩ ਦੀ ਹੇਠਲੀ ਟੂਕ। ਜੋ ਘੋੜਿਆਂ ਦਾ ਮਾਮਲਾ ਰਾਸ ੭ ਅੰਸੂ ੨੬ ਤੋਂ ੩੩ ਵਿਚ ਆ ਚੁੱਕਾ ਹੈ, ਉਸਦਾ ਕਾਰਨ ਰਾਸ ੭ ਅੰਸੂ ੨੬ ਦੀ ਹੇਠਲੀ ਟੂਕ ਵਿਚ ਵਰਣਨ ਕਰ ਆਏ ਹਾਂ।

ਸੁਨਿ ਸਤਿਗੁਰ ਉਪਦੇਸ਼ ਕੋ, ਮੈਂ ਧਾਰਨ

ਕੀਨਾ।
ਕੇਤਿਕ ਦਿਨ ਨਿਕਟੀ ਰਹਜੋ, ਸੇਵਾ ਚਿਤ ਦੀਨਾ ॥੭॥
ਪੁਨ ਅਦਲੀ ਕੇ ਸੰਗ ਮੈਂ ਕਰਿ ਚੌਂਪ ਬਿਸਾਲੀ।
ਗਮਨਜੋ ਅਪਨੇ ਨਾਨਕੇ, ਗ੍ਰਾਮ ਜੁ ਸਿਰਹਾਲੀ।
ਜਬਿ ਕਬਿ ਰੁਚਿ ਉਪਜੈ, ਰਿਦੈ ਗਮਨੌਂ ਹਿਤ ਚੋਰੀ।
ਰੰਕਨਿ ਕੋ ਪਿਖਿ ਦੇਤਿ ਭਾ, ਉਰ ਗੁਰ ਪਗ ਡੋਰੀ[1] ॥੮॥
ਇਕ ਦਿਨ ਮੈਂ ਬੈਠਜੋ ਹੁਤੋ, ਆਈ ਦਿਜ ਨਾਰੀ।
ਕਹਤਿ ਭਈ ਨਿਜ ਬਾਰਤਾ, ਚਿਤ ਅਧਿਕ ਦੁਖਾਰੀ।
-ਸੁਨਹੁ ਗੁਰੂ ਸਿਖ! ਮੈਂ ਸੁਨਜੋ, ਤੁਮਰੋ ਜਸੁ ਆਛੋ।
ਦੀਨਨਿ ਪਰ ਉਪਕਾਰ ਕੋ, ਖਰਿਬੇ ਨਿਤ ਬਾਂਛੋ ॥੯॥
ਦਾਰਿਦ ਹਮਰੇ ਸਦਨ ਬਹੁ, ਨਹਿਂ ਪਾਇੰ ਅਹਾਰਾ।
ਬਸਨ ਆਦਿ ਤੇ ਥੁਰ ਗਏ, ਅਤਿ ਮੰਦ ਗੁਜ਼ਾਰਾ।
ਸੁਤਾ ਕੁਮਾਰੀ ਉਚਿਤ ਬਰੁ, ਦੇਖੇ ਦੁਖ ਪਾਵੈਂ।
ਹੋਤਿ ਅਹਾਰ ਨ ਪ੍ਰਾਪਤੀ, ਦੂਸਰ ਦਿਨ ਖਾਵੈਂ ॥੧੦॥
ਨਿਸ ਦਿਨ ਚਿੰਤਾ ਮਹਿਂ ਬਿਤਹਿ, ਹੋਤਿ ਨ ਉਪਚਾਰਾ।
ਜਿਸ ਤੇ ਬਜਾਹੋਂ ਸੁਤਾ ਨਿਜ, ਦੇ ਤਿਨਹਿ ਅਹਾਰਾ-।
ਸੁਨਿ ਬੂਝੀ -ਕਹੁ ਸਾਚ ਅਬਿ, ਕੇਤਿਕ

[1]ਰਿਦੇ ਦੀ ਡੋਰ ਗੁਰੂ ਦੇ ਚਰਨਾਂ ਵਿਚ (ਲਗੀ ਰਹਿੰਦੀ ਸੀ)।

ਧਨ ਲੈ ਕੇ।
ਕਾਰਜ ਕੋ ਪੂਰਾ ਕਰਹਿਂ, ਸਭਿ ਕੋ ਹਰਖੈ ਕੈ? ॥੧੧॥
ਸਰਬ ਸੁ ਬਜਾਹ ਸਮਾਜ ਕੋ, ਕਰਿ ਪੂਰਨ ਆਛੇ।
ਕਿਤਿਕ ਦਰਬ ਤੇ ਹੋਹਿਗੋ? ਕਹੁ ਚਿਤ ਕੀ ਬਾਂਛੇ-।
ਦਿਜ ਬਨਿਤਾ ਬੋਲੀ ਤਬਹਿ -ਪੰਜ ਸੈ ਧਨ ਪਾਊਂ।
ਮਹਾਂ ਫਰਾਗ਼ਤ ਸਾਥ[1] ਮੈਂ, ਨਿਜ ਸੁਤਾ ਉਠਾਊਂ- ॥੧੨॥
ਸੁਨਿ ਮੈਂ ਤਿਸ ਕੋ ਤਬਿ, ਕਹਜੋ -ਧਨ ਦੇਵੌਂ ਤੋਹੀ।
ਦਿਨ ਪੰਚਕ ਮਹਿਂ ਆਇ ਪੁਨ, ਮਿਲੀਅਹਿ ਇਤ ਮੋਹੀ-।
ਹਰਖਤਿ ਅਪਨੇ ਘਰ ਗਈ, ਮੈਂ ਜਤਨ ਬਿਚਾਰਾ।
ਜਹਾਂਗੀਰ ਕੀ ਬੇਗਮਾ, ਸੁਨਿ ਪੰਥ ਮਝਾਰਾ ॥੧੩॥
ਪੱਤਣ ਚੰਬੇ ਦੂਣ[†] ਕੋ, ਡੇਰਾ ਤਹਿਂ ਘਾਲਾ।
ਸੁਨਿ ਕਰਿ ਮੈਂ ਨਿਸ਼ਚੇ ਭਲੇ, ਤਿਨ ਕੀ ਦਿਸ਼ਿ ਚਾਲਾ।
ਪਹੁੰਚਜੋ ਦੇਖਜੋ ਜਾਇ ਤਬਿ, ਸੰਗ ਮਾਨਵ ਜਾਲਾ।
ਲਾਇ ਘਾਤ ਨੀਕੇ ਰਹਜੋ, ਨਿਸ ਤਿਮਰ ਬਿਸਾਲਾ ॥੧੪॥
ਅਰਧ ਰਾਤਿ ਤਬਿ ਹੂੰ ਭਈ, ਮਿਲਿ ਪਹਿਰੂ ਮਾਂਹੀ[†]।
ਜਹਿਂ ਪ੍ਰਯੰਕ ਬੇਗਮ ਹੁਤੋ, ਪਹੁੰਚਜੋ ਤਿਸ ਪਾਹੀ।
ਬਿਚ ਤੰਬੂ ਕੇ ਸੁਪਤ ਸਭਿ, ਦਾਸੀ ਗਨ ਜੇਈ।

[1]ਬੜੀ ਖਲ੍ਹ ਨਾਲ। [ਅ਼. ਫ਼ਰਾਗ਼ਤ]

[†]ਪਾ:-ਚੰਬੇਦੂਲ।

[†]ਪਹਿਰੇਦਾਰਾਂ ਵਿਚ ਓਪਰਾ ਆਦਮੀ ਕੀਕੂੰ ਰਲ ਗਿਆ, ਇਸ ਤੋਂ ਬੀ ਇਹ ਵਾਰਤਾ ਮੰਨਣੇ ਜੋਗ ਨਹੀਂ।

ਧਨ ਕੇ ਧਰੇ ਸੰਦੂਖ ਗਨ, ਦੇਖੇ ਦਿਢ ਤੇਈ ॥੧੫॥
ਬੈਠਜੋ ਤਿਨ ਕੇ ਬੀਚ ਮੈਂ, ਕਰਿ ਕੈ ਬਲ ਹਾਥਾ।
ਤੋਰਜੋ ਤਾਰੋ ਏਕ ਕੋ, ਪੁਰ ਜੋ ਧਨ ਸਾਥਾ।
ਥਾਤੀ ਜਿਸ ਮਹਿਂ ਬਹੁਤ ਹੈਂ, ਇਕ ਤਬਹਿ ਨਿਕਾਸੀ।
ਹੁਤੋ ਪੰਚ ਸੈ ਜਿਸ ਬਿਖੈ, ਸੋ ਲੇਕਰਿ ਪਾਸੀ ॥੧੬॥
ਸੰਪਟ[1] ਜ਼ੇਵਰ ਕੇ ਭਰੇ, ਸਭਿ ਤਜਾਗਨਿ ਕੀਨੇ।
ਖੋਲ੍ਹਿ ਖੋਲ੍ਹਿ ਧਰਿ ਕੈ ਤਹਾਂ, ਨਹਿਂ ਕਰ ਮੈਂ ਲੀਨੇ।
ਇਕ ਥਾਤੀ ਲੇ ਨਿਕਸਿਓ, ਸਤਿਗੁਰ ਸਿਮਰੰਤਾ।
ਸਭਿ ਕੀ ਦ੍ਰਿਸ਼ਟਿ ਬਚਾਇ ਕੈ, ਆਯੋ ਉਤਲੰਤਾ ॥੧੭॥
ਦਿਜ ਨਾਰੀ ਕੋ ਦੀਨਿ ਤਬਿ, ਤਨੁਜਾ ਨਿਜ ਬਜਾਹੀ।
ਇਮ ਕੀਨਸਿ ਉਪਕਾਰ ਕੋ, ਮੈਂ ਲੀਨਸਿ ਨਾਂਹੀ।
ਬਹੁਰ ਸੁਨਹੁ ਜਬਿ ਪ੍ਰਾਤ ਭੀ, ਬੇਗਮ ਤਬਿ ਜਾਗੀ।
ਸੰਪੁਟ ਜ਼ਵਰ ਖੁਲ੍ਹੇ ਗਨ, ਤਿਨ ਹੇਰਨਿ ਲਾਗੀ ॥੧੮॥
ਦਾਸੀ ਬ੍ਰਿੰਦ ਜਗਾਇ ਕਰਿ, ਪਾਯਹੁ ਬਡ ਰੌਰਾ।
ਸਰਬ ਸੰਭਾਰਨ ਕਰਤਿ ਭੀ, ਇਤ ਉਤ ਧਨ ਟੋਰਾ।
-ਤਸਕਰ ਇਕ ਥਾਤੀ ਲਈ, ਔਰੇ ਸਭਿ ਛੋਰਾ।
ਇਹ ਕੈਸੇ ਕਾਰਨ ਭਯੋ, ਬਹੁ ਤਜਿ ਲੇ

[1]ਡੱਬੇ।

ਚੋਰਾ- ॥੧੯॥
ਜਹਾਂਗੀਰ ਢਿਗ ਜਾਇ ਕਰਿ, ਕਹਿ ਗਾਥ ਸੁਨਾਈ।
-ਜੇਵਰ ਲਾਖਹੁਂ ਕੇ ਤਜੇ, ਤਸਕਰ ਇਕ ਆਈ।
ਦਰਬ ਪੰਚਸੈ ਲੈ ਗਯੋ, ਕੁਛ ਜਾਇ ਨ ਜਾਨਾ।
ਬਿਸਮਤ ਮਤਿ ਸਗਰੇ ਭਏ- ਰਿਸ ਸ਼ਾਹੁ ਮਹਾਨਾ ॥੨੦॥
ਨਿਕਟਿ ਨਿਕਟਿ ਕੇ ਗ੍ਰਾਮ ਜੇ, ਸਭਿ ਪਕਰਿ ਮੰਗਾਏ।
ਦਈ ਸਜਾਇ ਅਨੇਕ ਬਿਧਿ, ਦਿਹੁ ਚੋਰ ਦਿਖਾਏ।
ਨਾਂਹਿ ਤ ਫਾਂਸੀ ਡਾਰਿ ਕੈ, ਸਭਿ ਕਰੌਂ ਬਿਨਾਸ਼ਾ।
ਸਕਲ ਗ੍ਰਾਮ ਕੋ ਖੋਜਿ ਕਰਿ, ਆਨਹੁ ਤਿਸ ਪਾਸਾ[1]- ॥੨੧॥
ਗ੍ਰਾਮ ਸ੍ਰਿਹਾਲੀ ਕੇ ਗਏ, ਤਿਨ ਬਾਕ ਬਖਾਨਾ।
-ਬਿਧੀਆ ਹਮਰੋ ਦੋਹਿਤਾ, ਅਤਿਸ਼ੈ ਬੁਧਿਵਾਨਾ।
ਉਪਕਾਰੀ ਸੋ ਕਰੈਗੋ, ਤੁਮਰੋ ਦੁਖ ਹਾਨਾ।
ਗਮਨਹੁ ਬੂਝਹਿਂ ਤਾਹਿ ਕੋ- ਕਹਿ ਕੀਨ ਪਯਾਨਾ ॥੨੨॥
ਕਹਜੋ, ਜੋਰ ਕਰ[1] ਜਬਿ ਮਿਲਜੋ -ਇਹੁ ਕਰਿ ਉਪਕਾਰਾ।
ਬੰਧਨ ਮਹਿਂ ਨਰ ਕੈਦ ਹੈਂ, ਮਾਰੇਂ ਬਹੁ ਬਾਰਾ-।
ਬਹੁਤਨਿ ਕੀ ਸੁਨਿ ਦੀਨਤਾ, ਮੈਂ ਰਿਦੈ ਬਿਚਾਰੇ।
-ਇਕ ਮੇਰੇ ਉਪਚਾਰ ਤੇ ਹੋਵਤਿ ਸੁਖ ਸਾਰੇ- ॥੨੩॥

[1]ਤਿਸ (ਚੋਰ) ਨੂੰ ਮੇਰੇ ਪਾਸ ਲੈ ਆਓ।

[1]ਹਥ ਜੋੜਕੇ।

ਗਯੋ ਸੰਗ ਤਿਨ ਕੇ ਤਬੈ, ਨਹਿਂ ਭੈ ਉਰ ਧਾਰਾ।
ਗੁਰੂ ਭਰੋਸਾ ਮੋਹਿ ਕੋ ਹ੍ਵੈ, ਬਾਂਕ ਨ ਬਾਰਾ[1]।
ਜਹਾਂਗੀਰ ਜਹਿਂ ਥਿਰ ਹੁਤੋ, ਤਹਿਂ ਲੌ ਪਹੁੰਚਾਯੋ।
ਮੇਰੀ ਦਿਸ਼ਾ ਬਿਲੋਕਿ ਕੈ, ਇਮ ਸ਼ਾਹੁ ਅਲਾਯੋ ॥੨੪॥
-ਤੂੰ ਤਸਕਰ ਹੈਂ ਦਰਬ ਕੋ-, ਮੈਂ ਸੁਨਤਿ ਬਖਾਨਾ।
-ਕਹਜੋ ਆਪ ਕੋ ਸਾਚ ਹੈ, ਹੌਂ ਹੀ ਹਰਿਆਨਾ-।
ਸ਼ਾਹੁ ਭਨਤਿ -ਕਿਸ ਹੇਤੁ ਤੇ, ਧਨ ਲੀਨਸਿ ਥੋਰਾ।
ਹੀਰੇ ਮੁਕਤਾ ਦਿਪਤਿ ਗਨ, ਕੰਚਨ ਮਹਿਂ ਬੋਰਾ ॥੨੫॥
ਸੋ ਤਜਾਗੇ ਤਹਿਂ ਹੀ ਪਰੇ, ਸਭਿ ਖੋਲ੍ਹਿ ਨਿਹਾਰੇ।
ਕਹਹੁ ਸਾਚ ਇਸ ਬਾਤ ਕੋ, ਨਤੁ ਦੈ ਹੈਂ ਮਾਰੇ-।
ਬਿਨਾ ਤ੍ਰਾਸ ਤਬਿ ਮੈਂ ਕਹੀ, -ਸ਼੍ਰੀ ਅਰਜਨ ਨਾਥਾ।
ਸੋ ਮੇਰੇ ਸਤਿਗੁਰ ਅਹੈਂ, ਮਾਥੇ ਪਰ ਹਾਥਾ ॥੨੬॥
ਤਿਨ ਕਹਜੋ ਉਪਕਾਰ ਹਿਤ, ਚੋਰੀ ਬੀ ਠਾਨੋ।
ਸੋ ਸੀਖਜਾ ਮੈਂ ਧਾਰਿ ਉਰ, ਬਰਤੌਂ ਹਿਤ ਜਾਨੌਂ[1]।
ਦਿਜ ਤਨੁਜਾ ਕੁਆਰੀ ਹੁਤੀ, ਦੇਖਜੋ ਘਰ ਦੀਨਾ।
ਕਰੀ ਜਾਚਨਾ ਆਨਿ ਢਿਗ, ਸਭਿ ਵਸਤੁ ਬਿਹੀਨਾ ॥੨੭॥
ਦਰਬ ਪੰਚ ਮੈ ਬਜਾਹ ਕੇ, ਹਿਤ ਖਰਚ

[1]ਵਾਲ ਨਾ ਵਿੰਗਾ।

[1]ਭਲਾ ਜਾਣਕੇ।

ਬਖਾਨਾ।
ਤਿਸ ਹਿਤ ਮੈਂ ਗਮਨਜੋ ਹੁਤੋ, ਕਿਯ ਕਾਜ ਮਹਾਨਾ।
ਅੰਗੀਕਾਰ ਨ ਕੁਛ ਕਰੌਂ, ਨਹਿਂ ਲਾਲਚ ਮੇਰੇ।
ਜਿਤਿਕ ਚਹਿਯ ਉਪਕਾਰ ਹਿਤ, ਲਜਾਯਹੁ ਬਿਨ ਦੇਰੇ- ॥੨੮॥
ਸ਼੍ਰੀ ਅਰਜਨ ਕੋ ਨਾਮ ਸੁਨਿ, ਸਿਰ ਸ਼ਾਹੁ ਨਿਵਾਯੋ।
ਦਿਯੇ ਛੋਰਿ ਮਾਨਵ ਸਕਲ ਲੇ, ਕਰਿ ਮੈਂ ਆਯੋ।
ਇੱਤਜਾਦਿਕ ਬਹੁ ਬਾਰ ਮੈਂ, ਹਿਤ ਪਰਉਪਕਾਰਾ।
ਆਨਜੋ ਦਰਬ ਚੁਰਾਇ ਕਰਿ, ਨਹਿਂ ਅੰਗੀਕਾਰਾ' ॥੨੯॥
ਸੁਨਿ ਬਿਸਮਾਨੀ ਨਾਨਕੀ, ਉਰ ਬਿਖੈ ਬਿਚਾਰੀ।
-ਕਰੈ ਕਿ ਨਹਿਂ ਇਹ ਮੋਹਿ ਹਿਤ-, ਪਰਖਨਿ ਬਿਧਿ ਧਾਰੀ।
ਸ਼੍ਰੀ ਸਤਿਗੁਰ ਕੇ ਸੁਨਤਿ ਹੀ, ਮੁਖ ਹਸਤਿ ਬਖਾਨੀ।
'ਬਿਧੀਚੰਦ! ਗੁਰ ਸਿੱਖ ਤੂੰ, ਮਤਿ ਚਤੁਰ ਮਹਾਨੀ ॥੩੦॥
ਘਨੇ ਕਰੇ ਉਪਕਾਰ ਤੈਂ, ਅਰੁ ਗੁਰ ਕੇ ਕਾਜਾ।
ਅਤਿਸ਼ੈ ਚਾਤੁਰਤਾ ਧਰੇ, ਆਨੇ ਜੁਗ ਬਾਜਾ[1]।
ਕਰੇ ਰਿਝਾਵਨ ਸਕਲ ਬਿਧਿ, ਦੇ ਖੁਸ਼ੀ ਬਿਸਾਲਾ।
ਅਬਿ ਮੇਰੋ ਭੀ ਕਾਜ ਕਰਿ, ਨਿਤ ਰਹਹੁ ਸੁਖਾਲਾ' ॥੩੧॥
ਕਰ ਜੋਰਤਿ ਬਿਧੀਏ ਕਹਜੋ, ਮੈਂ ਧੰਨ

[1]ਘੋੜੇ।

ਮਹਾਨਾ।
ਜਿਸ ਤੇ ਮਾਤ ਪ੍ਰਸੰਨ ਹੁਇ, ਨਿਜ ਕਾਜ ਬਖਾਨਾ[1]।
ਮਿੱਥਯਾ ਤਨ ਤੁਮ ਹਿਤ ਲਗਹਿ, ਨਹਿਂ ਆਛੋ ਔਰੀ।
ਕਰੌਂ ਆਪ ਕੋ ਕਾਰ ਮੈਂ, ਕਸ ਬਿਖਮ ਸੁ ਠੌਰੀ[1] ॥੩੨॥
ਸੁਨਿ ਸ਼ਰਧਾ ਕੇ ਬਾਕ ਕੋ, ਤਬਿ ਮਾਤ ਬਖਾਨਾ।
'ਜਹਾਂਗੀਰ ਕੀ ਬੇਗਮਾਂ, ਅਬਿ[†] ਹੁਇੰ ਜਿਸ ਥਾਨਾ।
ਜ਼ੇਵਰ ਜੇ ਵਰ ਤਿਨਹੁਂ ਕੇ, ਮਮ ਹਿਤ ਦਿਹੁ ਆਨੀ।
ਹੀਰੇ ਮੁਕਤਾ ਜਿਨਹੁ ਮਹਿਂ, ਲਗਿ ਮੋਲ ਮਹਾਨੀ' ॥੩੩॥
ਸੁਨਿ ਬਿਧੀਏ ਬੰਦਨ ਕਰੀ, 'ਮੈਂ ਲਯਾਵੋਂ ਜਾਈ।
ਗੁਰ ਆਇਸੁ ਤੇ ਗਮਨ ਕਿਯ, ਉਰ ਹਰਖ ਉਪਾਈ।
ਦਈ ਆਸ਼ਿਖਾ ਨਾਨਕੀ 'ਸੁਖ ਤੋਹਿ ਸ਼ਰੀਰੰ।
ਨਹਿ ਸੰਕਟ ਕਬਿਹੂੰ ਬਨਹਿ, ਗੁਰ ਸਿਖ ਬਡ ਬੀਰੰ' ॥੩੪॥

[1]ਆਖੋ।

[1]ਕੈਸੀ ਹੀ ਔਖੀ ਥਾਂ ਹੋਵੇ।

। [†]'ਅਬ' ਤਾਂ ਸ਼ਾਹ ਜਹਾਂ ਪਾਤਸ਼ਾਹ ਹੈ। ਜਹਾਂਗੀਰ ਮਰ ਚੁੱਕਾ ਹੈ। ਸੋ ਕਥਾ ਅਖੇਪਕ ਜਾਪਦੀ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥੨॥

## ੩. [ਬਿਧੀ ਚੰਦ]

੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪

ਦੋਹਰਾ:

ਲੇ ਕਰਿ ਆਸ਼ਿਖ ਮਾਤ ਤੇ, ਗੁਰ ਰਜਾਇ
ਕੋ ਪਾਇ।
ਲਵਪੁਰਿ ਕੇ ਸਨਮੁਖ ਚਲੵੋ, ਸ਼੍ਰੀ ਨਾਨਕ
ਕੋ ਧਜਾਇ ॥੧॥

ਨਿਸ਼ਾਨੀ ਛੰਦ:

ਗਮਨੵੋ ਮਾਰਗ ਕਾਜ ਹਿਤ, ਤਟ ਆਇ
ਬਿਪਾਸਾ।
ਹੁਤੇ ਘਾਟ ਪਰਲੋਕ ਤਹਿਂ, ਬੂਝੵੋ ਤਿਨ
ਪਾਸਾ।
'ਗੋਇੰਦਵਾਲ ਸਮੀਪ ਇਹੁ, ਡੇਰਾ ਕਿਨ
ਘਾਲਾ?
ਲਾਗਤਿ ਹੈਂ ਤੰਹੂ ਅਬਹਿ, ਜਿਹ ਸ਼ੋਭ
ਬਿਸਾਲਾ ॥੨॥
ਕਰਜੋ ਬਤਾਵਨ ਤਿਨਹੁ ਤਬ, 'ਹਜ਼ਰਤ†
ਕੀ ਦਾਰਾ।

†'ਹਜ਼ਰਤ' ਏਥੇ ਵਕਤ ਦੇ ਪਾਤਸ਼ਾਹ ਲਈ ਵਰਤਿਆ ਜਾਪਦਾ ਹੈ, ਜੋ ਸ਼ਾਹਜਹਾਂ ਹੈ। ਪਿਛੇ ਮਾਤਾ ਜੀ ਕਹਿੰਦੇ ਹਨ ਚੋਰੀ ਜਹਾਂਗੀਰ ਦੀ ਬੇਗਮਾਂ ਦੀ ਕਰਕੇ ਲਿਆ (ਦੇਖੋ ਪਿਛਲਾ ਅੰਕ ੩੩), ਸੋ ਜੇ ਜਹਾਂਗੀਰ ਦੀ ਬੇਗਮਾਂ ਦੀ ਕੀਤੀ ਤੇ 'ਹਜ਼ਰਤ' ਤਦੋਂ ਓਹ ਸੀ ਤਾਂ ਪੁਰਾਣਾ ਕਿੱਸਾ ਸਾਬਤ ਹੋ ਗਿਆ। ਜੇ ਵਰਤਮਾਨ ਦੀ ਕਹਾਣੀ ਹੈ ਕਿ 'ਮਾਤਾ ਨਾਨਕੀ ਦੇ ਕਹੇ ਹੁਣ ਚੋਰੀ ਕਰਨ ਗਿਆ' ਤਾਂ ਉਹ ਆਪੇ ਝੂਠੀ ਸਾਬਤ ਹੋ ਗਈ। ਆਖੇਪ ਕਰਨ ਵਾਲੇ ਦਾ ਹਾਫਜ਼ਾ ਖਰਾਬ ਹੈ ਜੋ ਝੂਠੇ ਦਾ ਹੋਇਆ ਹੀ ਕਰਦਾ ਹੈ, ਸੋ ਸ਼ਾਹਜਹਾਂ ਦੀ ਦਾਰਾ ਤੇ ਜਹਾਂਗੀਰ ਦੀ ਬੇਗਮ ਦਾ ਵੇਰਵਾ ਬੀ ਭੁੱਲ ਗਿਆ ਹੈ। ਇਹ ਸਾਖੀ ਮਹਿਮਾ ਪ੍ਰਕਾਸ਼ ਵਿਚ ਬੀ ਨਹੀਂ ਹੈ।

ਬੇਗਮਾਤ ਆਗਵਨ ਭਾ, ਤਿਹ ਸਿਵਰ
ਉਤਾਰਾ।
ਅਬਿ ਲੌਂ ਨਹਿਂ ਪ੍ਰਾਪਤ ਭਈ, ਆਵਤਿ ਹੈਂ
ਪਾਛੇ।
ਤਯਾਰੀ ਪੁਰਬ ਹੀ ਕਰਤਿ, ਥਲ ਸੋਧਤਿ
ਆਛੇ[1]' ॥੩॥
ਸੁਨਿ ਹਰਖੵੋ ਪਰਖੵੋ ਤਬਹਿ, -ਕਾਰਜ
ਬਨਿ ਆਵੈ।
ਬੇਗਮ ਪੁਰ ਤੇ ਵਹਿਰ ਹੀ, ਨੀਕੀ ਬਿਧਿ
ਪਾਵੈਂ-।

[1]ਸਾਫ ਕਰਦੇ ਹਾਂ।

ਰਹਯੋ ਤਹਾਂ ਕਰਿ ਘਾਤ ਕੋ, ਦਿਨ ਟਾਰਨ
ਕੀਨਾ।
ਰਵਿ ਅਸਤਯੋ ਫੈਲਯੋ ਤਿਮਰ, ਨਿਸ ਚੰਦ
ਬਹੀਨਾ ॥੪॥
ਦੇਖਤਿ ਦਾਵ ਬਿਚਾਰਤੋ, ਬੇਗਮ ਢਿਗ
ਜਾਨੇ[1]।
ਖਰੇ ਪਾਹਰੂ ਚਹੁੰ ਦਿਸ਼ਿਨਿ, ਬਨ ਕਰਿ
ਸਵਧਾਨੇ।
ਨਹਿ ਪ੍ਰਵੇਸ਼ ਵਿਚ ਹੁਇ ਸਕਹਿ, ਅਵਕਾਸ਼
ਨ ਪਾਵੈ।
ਆਪਸ ਮਹਿਂ ਬੋਲਤਿ ਰਹੇ, ਇਕ ਦੁਤਿਯ
ਜਗਾਵੈ ॥੫॥
ਤ੍ਰਾਸ ਪਾਇ ਤਸਕਰਨਿ ਕੋ, ਗਹਿ ਸਿਪਰ
ਕ੍ਰਿਪਾਨਾ।
ਖਰੇ ਰਹੇ ਚਹੁੰਦਿਸ਼ਿ ਭਟ, ਨਹਿਂ ਆਲਸ
ਠਾਨਾ।
ਰਹਯੋ ਤਕਾਵਤਿ ਦਾਵ ਕੋ, ਅਵਿਕਾਸ਼
ਨਿਹਾਰੈ।
ਬੇਗਮ ਲਗਿ ਪਹੁੰਚਯੋ ਨ ਕਿਮ, ਬਿਧਿ
ਅਧਿਕ ਬਿਚਾਰੈ ॥੬॥
ਤੀਨ ਪਹਿਰ ਬੀਤੀ ਨਿਸਾ, ਸਭਿ ਜਾਗ
ਪਰੇ ਹੈਂ।
ਚਲਨਿ ਪੰਥ ਬਿਨ ਘਾਮ ਤੇ, ਹੁਇ ਤਯਾਰ
ਖਰੇ ਹੈਂ।
ਬੇਗਮ ਜਾਗੀ ਤਿਸੀ ਛਿਨ, ਕੀਨਸਿ ਨਿਜ
ਤਯਾਰੀ।
ਹਥਨੀ ਤੁੰਗ ਬਿਲੰਦ ਇਕ, ਤਿਸ ਪਰ
ਅੰਬਾਰੀ ॥੭॥
ਕੰਚਨ ਕੀ ਦਮਕਤਿ ਮਹਦ, ਨਗ ਜਰੇ
ਬਿਸਾਲੇ।
ਜ਼ਰੀ[1] ਸਤਾਰਨ ਤੇ ਅਧਿਕ, ਸੁੰਦਰ ਸ਼ੁਭ
ਢਾਲੇ।

[1]ਜਾਣ ਦਾ।

[1]ਤਿੱਲਾ ਆਦਿ (ਜ਼ਰੀ)।

ਬੇਗਮ ਹੇਤੁ ਅਰੂਢਨੇ, ਸੋ[1] ਨਿਕਟਿ ਮੰਗਾਈ।
ਸੰਪੁਟ ਮਹਿਂ ਜ਼ੇਵਰ ਧਰੇ, ਦਿਨ ਮਹਿਂ ਤਨ ਪਾਈ ॥੮॥
ਹਾਲਤਿ ਚਾਲਤਿ ਪੰਥ ਮਹਿਂ, ਯਾ ਤੇ ਸੁ ਉਤਾਰੇ।
ਹੀਰੇ ਮੁਕਤਾ ਗੁੱਛ ਬਡ, ਜਿਨ ਮੋਲ ਉਦਾਰੇ।
ਸੰਪੁਟ ਹੁਤੋ ਬਿਸਾਲ ਹੀ, ਕੰਕਨ ਕੋ ਚਾਰੂ।
ਭਰ ਕਰਿ ਦਾਸੀ ਹਾਥ ਦੇ, ਬੇਗਮ ਅਸਵਾਰੂ[1] ॥੯॥
ਚਢਿ ਹਥਨੀ ਪਰ ਸੋ ਲਿਯੋ, ਊਰੂ ਤਰ ਰਾਖਾ।
ਬਿਧੀਚੰਦ ਮਿਲਿ ਨਰਨਿ ਮੈਂ, ਪਿਖਿ ਧਰਿ ਅਭਿਲਾਖਾ।
ਸਭਿ ਇਕੱਤ੍ਰ ਜ਼ੇਵਰ ਲਖੇ, ਹਰਖ੍ਯੋ ਬੁਧਿਵਾਨਾ।
-ਲੈਹੌਂ ਸੰਪੁਟ ਪੰਥ ਮੈਂ-, ਦਿਢ ਚਿਤਵਨ ਠਾਨਾ ॥੧੦॥
ਕਿਤਿਕ ਅਗਾਰੀ ਚਲਿ ਪਰੇ, ਮਗ ਮਹਿਂ ਨਰ ਲਾਰਾ[1]।
ਹੁਇ ਨਿਚਿੰਤ ਗਵਨੇ ਸਕਲ, ਉਰ ਤ੍ਰਾਸ ਬਿਸਾਰਾ।
ਬਿਧੀ ਚੰਦ ਕਰਿ ਦ੍ਰਿਸ਼ਟਿ ਮਹਿਂ, ਬੇਗਮ ਅਸਵਾਰੀ।
ਚਲ੍ਯੋ ਸੰਗ ਚਾਹਤਿ ਲਿਯੋ, ਜ਼ੇਵਰ ਮੁਲ ਭਾਰੀ ॥੧੧॥
ਮੂਤ੍ਰ ਤਜਨਿ ਹਿਤ ਟਿਕ ਗਯੋ, ਜੋ ਹਥਨੀ ਪਾਛੇ।
ਦਾਵ ਜਾਨਿ ਅਵਕਾਸ਼ ਲਹਿ, ਅਬਿ ਲੇਵੌਂ ਆਛੈ।
ਤਿਹ ਸਮ ਬਨ ਹੋਯੋ ਨਿਕਟਿ, ਬੋਲਤਿ

[1]ਭਾਵ ਹਥਨੀ।

[1]ਅਸਵਾਰ ਹੋਈ।

[1]ਕਤਾਰ, ਵਹੀਰ।

ਤਿਸ ਜੈਸੇ।
ਲਾਸ[1] ਗਹੀ ਦਿਢ ਹਾਥ ਮੈਂ, ਜੋਹਨ ਕਰਿ[2] ਤੈਸੇ ॥੧੨॥

[1]ਮੋਟਾ ਰੱਸਾ। [2]ਜੋਹ ਕਰਕੇ।

ਭੁਜ ਬਲ ਤੇ ਆਰੂਢ ਕਰਿ, ਅੰਤਰ ਕਰ ਘਾਲਾ[1]।
ਲਗ੍ਯੋ ਜਾਇ ਸੰਪੁਟ ਜਹਾਂ, ਗਹਿ ਖੈਂਚਿ ਨਿਕਾਲਾ।
ਬਿਸਮਤਿ ਬੇਗਮ ਬੋਲਤੀ, 'ਕੋ ਹੈਂ, ਤੂੰ ਕੋ ਹੈਂ?
ਲੇਵਤ ਹੀ ਉਤਰ੍ਯੋ ਤਰੇ, ਕਰਿ ਛਾਰ ਉਚੋਹੈਂ[1] ॥੧੩॥

[1](ਅੰਬਾਰੀ) ਦੇ ਅੰਦਰ ਹੱਥ ਪਾਇਆ।

[1]ਉੱਚੀ ਛਾਲ।

'ਚੋਰ ਚੋਰ' ਕੂਕੀ ਤਬਹਿ, ਦੌਰੇ ਨਰ ਆਏ।
ਹਥਨੀ ਕੇ ਚਹੁ ਦਿਸ਼ਿ ਫਿਰੇ, ਨਹਿਂ ਕੁਛ ਦਰਸਾਏ।
ਬਿਧੀ ਚੰਦ ਕਰਿ ਸ਼ੀਘ੍ਰਤਾ, ਤਜਿ ਮਗ ਤਤਕਾਲਾ।
ਸੰਪੁਟ ਦਿਢ ਸੰਭਾਰਿ ਕਰਿ, ਪਾਛੈ ਹਟਿ ਚਾਲਾ ॥੧੪॥
ਦੂਰ ਫਰਕ ਕੋ ਪਾਇ ਕਰਿ, ਪ੍ਰਾਤੀ ਹੁਇ ਆਈ।
ਉਲੰਘਿ ਬਿਪਾਸਾ ਨਦੀ ਕੋ, ਸਭਿ ਚਿੰਤ ਗਵਾਈ।
ਤਮ ਮਹਿਂ ਨਰ ਇਤ ਉਤ ਫਿਰੇ, ਮਗ ਨੇਰੇ ਨੇਰੇ।
ਨਹਿਂ ਪਾਯੋ ਤਸਕਰ ਗਯੋ[1], ਬਿਸਮਾਇੰ ਘਨੇਰੇ ॥੧੫॥

[1]ਚੋਰ ਨਾ ਪਾਯਾ ਗਿਆ।

ਬੇਗਮ ਭਈ ਹਿਰਾਨ ਮਨ, 'ਅਸ ਚੋਰ ਨ ਹੇਰਾ।
ਤੁਮ ਸਭਿ ਮਹਿਂ ਤੇ ਲੇ ਗਯੋ, ਹਠ ਧਾਰਿ ਬਡੇਰਾ।'
ਸ੍ਰੀ ਸਤਿਗੁਰ ਗੁਨ ਗਾਵਤੋ, ਆਨੰਦ ਉਪਜਾਵੈ।

ਬਿਧੀ ਚੰਦ ਕਰਤਾਰ ਪੁਰਿ, ਮਾਰਗ ਕੋ ਆਵੈ ॥੧੬॥
ਸੁਖ ਸੋਂ ਪਹੁੰਚਜੋ ਆਇ ਕਰਿ, ਪੁਰਿ ਵਿਖੈ ਪ੍ਰਵੇਸ਼ਾ।
ਗਯੋ ਮਹਿਲ ਜਹਿਂ ਨਾਨਕੀ, ਆਨੰਦ ਵਿਸ਼ੇਖਾ।
ਸੁੰਦਰ ਸੰਪੁਟ ਹੇਮ ਕੋ, ਧਰਿ ਦੀਨਿ ਅਗਾਰੀ।
ਹਾਥ ਜੋਰਿ ਕਰਿ ਬੰਦਨਾ, ਸਭਿ ਗਿਰਾ ਉਚਾਰੀ ॥੧੭॥
'ਮਾਤਾ! ਕਰੀ ਸਹਾਇਤਾ, ਇਹ ਭੂਖਨ ਆਨੇ।
ਬੇਗਮ ਡੇਰਾ ਨਿਕਟਿ ਹੀ, ਮਿਲਿ ਗਯੋ ਮਹਾਨੇ।
ਸਿੱਖਨਿ ਕੇ ਕਾਰਜ ਪੁਰਹੁ, ਜਹਿਂ ਕਹਾਂ ਸਹਾਈ।
ਰਾਖਹੁ ਮੇਰੀ ਲਾਜ ਨਿਤ, ਇਹ ਕਹਾਂ ਬਡਾਈ' ॥੧੮॥
ਬਿਸਮਤਿ ਚਿਤ ਹ੍ਵੈ ਨਾਨਕੀ, ਆਨੰਦ ਉਪਜਾਯੋ।
'ਚੋਰੀ ਮੈਂ ਅਤਿਸ਼ੈ ਚਤੁਰ, ਤੂਰਨ ਹੀ ਲਜਾਯੋ।'
ਦਾਸੀ ਸੰਗ ਬਖਾਨਿ ਕੈ, ਸੰਪੁਟ ਖੁਲ੍ਹਿਵਾਯੋ।
ਭਰਜੋ ਜਵਾਹਰ ਬ੍ਰਿੰਦ ਤੇ, ਜਗਮਗ ਝਮਕਾਯੋ ॥੧੯॥
ਮੁਕਤਾ ਗਨ ਕਰਨਾ ਭਰਨ[1], ਬਡ ਆਥ ਸੁ ਢਾਰੇ[2]।
ਸੀਸ ਫੂਲ[1] ਹੀਰੇ ਜਰੇ, ਜਿਨ ਮੋਲ ਉਦਾਰੇ।
ਬੇਸਰ[1], ਗਰ ਭੂਖਨ ਭਲੇ, ਅਰੁ ਹਾਥਨਿ ਕੇਰੇ।
ਦੇਖਤਿ ਦੇਤਿ ਪ੍ਰਮੋਦ ਕੋ, ਦੁਤਿਵੰਤ ਬਡੇਰੇ ॥੨੦॥

[1]ਕੰਨਾਂ ਦੇ ਗਹਿਣੇ। [2]ਸੁਡੌਲ ਤੇ ਸੁਹਣੀ ਆਬ ਵਾਲੇ। ਪਾ:-ਨਰ = ਨਾਰੀ।

[1]ਚੌਕ।

[1]ਨੱਥ।

ਉਰ ਪ੍ਰਸੰਨ ਬਹੁ ਨਾਨਕੀ, ਬਰ ਸੁੰਦਰ
ਦੀਨੇ।
'ਗੁਰ ਜਸੁ ਕੇ ਸੰਗ ਜਸੁ ਰਹੈ, ਜਗ ਮਹਿਂ
ਸੁਖ ਲੀਨੇ।
ਸੱਤਿਨਾਮ ਮਨਿ ਮਹਿਂ ਬਸਹਿ, ਸਿੱਖੀ ਬਡ
ਧਾਰੋ।
ਜਨਮ ਮਰਨ ਬੰਧਨਿ ਛੁਟਹਿਂ, ਗੁਰਿ ਤੋਹਿ
ਉਧਾਰੋ ॥੨੧॥
ਤੋਹਿ ਨਾਮ ਕੋ ਉਚਰ ਕਰਿ, ਰਿਪੁ ਤੇ ਜੈ
ਪਾਵੈਂ।
ਪੁਰਸ਼ਾਰਥ ਗੁਰ ਹਿਤ ਕਰੇ, ਸਭਿ ਬਿਘਨ
ਮਿਟਾਵੈਂ।
ਪਰਉਪਕਾਰੀ ਬਹੁ ਰਹਯੋ, ਬਿਦਤਹਿਂ ਜਗ
ਮਾਂਹੀ।
ਦੁਖ ਬਿਹੀਨ ਤਨ ਤੁਵ ਰਹੈ, ਸਭਿ ਕਰੈਂ
ਸਰਾਹੀ' ॥੨੨॥
ਬਾਰ ਬਾਰ ਇਮ ਨਾਨਕੀ, ਆਸ਼ਿਖ ਬਹੁ
ਦੀਨੇ।
ਆਗਜਾ ਲੇ ਕਰਿ ਮਾਤ ਤੇ, ਉਠਿ ਬੰਦਨ
ਕੀਨੇ।
ਸ਼੍ਰੀ ਹਰਿ ਗੋਵਿੰਦ ਕੋ ਦਰਸ, ਪੁਨ ਜਾਇ
ਨਿਹਾਰਾ।
ਪਗ ਪੰਕਜ ਪਰ ਸੀਸ ਧਰਿ, ਪਰਸੰਗ
ਉਚਾਰਾ ॥੨੩॥
ਮੁਸਕਾਨੇ ਗੁਨ ਖਾਨਿ ਸੁਨਿ, ਸਨਮਾਨ
ਬਿਠਾਯੋ।
'ਤੁਵ ਸਮਤਾ ਨਹਿਂ ਕਿਸੂ ਮਹਿਂ,' ਜਸੁ
ਭਾਖਿ ਸੁਨਾਯੋ।
ਬਿਧੀ ਚੰਦ ਕੇ ਕਰਮ ਅਸੁ, ਸੁਨਿ ਪਿਖਿ
ਬਿਸਮਾਵੈ।
ਜਹਾਂ ਨ ਪਹੁੰਚਯੋ ਜਾਇ ਕਿਸ, ਤਤਛਿਨ
ਤਹਿਂ ਜਾਵੈ ॥੨੪॥

ਜਬਿ ਸਤਿਗੁਰ ਮੰਦਿਰ ਗਏ, ਸੁਠ ਪਲੰਘ
ਸੁਹਾਏ।
ਸਕਲ ਬਿਭੂਖਨ ਨਾਨਕੀ, ਤਬਿ ਆਨਿ
ਦਿਖਾਏ।
'ਬਿਖਮ ਥਾਨ ਤੇ ਆਨ ਕਰਿ, ਇਹ
ਅਰਪਨ ਕੀਨੇ।
ਬੁਧਿ ਬਲ ਮੈਂ ਅਤਿ ਚਤੁਰ ਹੈ, ਸਮ ਅਪਰ
ਨ ਚੀਨੇ' ॥੨੫॥
ਸੁਨਿ ਕਰਿ ਸ਼੍ਰੀ ਸਤਿਗੁਰ ਕਹਜੋ, 'ਇਸ
ਕਰਮ ਬਿਸਾਲੇ।
ਹਯ ਲਜਾਵਨ ਅਚਰਜ ਕਰਜੋ, ਬਿਚ
ਮਾਨਵ ਜਾਲੇ।
ਨਹਿ ਆਵਤਿ ਕਹਿਬੇ ਬਿਖੈ[1], ਕਯਾ ਕਹੈਂ
ਸੁਨਾਈ।'
ਇੱਤਜਾਦਿਕ ਬਹੁ ਭਾਂਤਿ ਕੀ, ਕਰਿ ਦਾਸ
ਬਡਾਈ ॥੨੬॥
ਦੇਖਿ ਬਿਭੂਖਨ ਨਾਨਕੀ, ਨਹਿ ਪਹਿਰਨ
ਚਾਹੇ।
ਅਪਨੇ ਉਚਿਤ ਨ ਚੀਨਿ ਕੈ, ਕਹਿ ਭਰਤਾ
ਪਾਹੇ।
ਪੈਂਦੇ ਖਾਂ ਕੀ ਭਾਰਜਾ, ਕਹਿ ਨਿਕਟਿ
ਬੁਲਾਈ।
ਬਹੁ ਮੋਲੇ ਤਤਛਿਨ ਦਿਏ, ਲੈ ਕਰਿ
ਹਰਿਖਾਈ ॥੨੭॥
ਪੁਨ ਬਾਬਕ ਕੀ ਨਾਰਿ ਕੋ, ਬਖਸ਼ੇ
ਤਤਕਾਲਾ[†]।

[1]ਇਸ ਦੇ ਕਰਮ) ਕਹਿਣ ਵਿਚ ਨਹੀਂ ਆਂਵਦੇ।

[†]ਇਥੇ ਇਹ ਦੱਸਣ ਦੀ ਕੋਸ਼ਸ਼ ਕੀਤੀ ਗਈ ਹੈ ਕਿ ਮਾਤਾ ਜੀ ਨੇ ਚੋਰੀ ਦਾ ਮਾਲ ਅੰਗੀਕਾਰ ਕਰਨਾ ਉਚਿੱਤ ਨਹੀਂ ਜਾਤਾ, ਜਿਸ ਦਾ ਭਾਵ ਇਹ ਹੈ ਕਿ ਚੋਰੀ ਪ੍ਰਯੋਜਨ ਨਹੀਂ ਬਿਧੀ ਚੰਦ ਦੀ ਚਤੁਰਤਾ ਦੀ ਅਜ਼ਮਾਇਸ਼ ਸੀ। ਪਰ ਅਸਲ ਗੱਲ ਇਹ ਹੈ ਕਿ ਪ੍ਰਸੰਗ ਅਣਹੋਏ ਹਨ। ਇਹ ਸਾਖੀ ਮਹਿ: ਪ੍ਰ: ਵਿਚ ਬੀ ਨਹੀਂ ਹੈ ਤੇ ਕਹਾਣੀ ਬੀ ਅਟਪਟੀ ਹੈ। ਜਿਵੇਂ ਬੀਰਬਲ ਦੀ ਚਤੁਰਤਾ ਸ਼ੇਖ ਚਿਲੀ ਦੀ ਮਸਖਰੀ ਤੇ ਸੁਥਰੇ ਜੀ ਦੇ ਜ਼ਿੰਦਾ ਦਿਲੀ ਦੇ ਕਿੱਸੇ ਕਹਾਣੀਆਂ ਕਛੁ ਚਤਰ ਲੋਕ ਹਰ ਸਮੇਂ ਨਵੇਂ ਘੜ ਲੈਂਦੇ ਹਨ, ਤਿਵੇਂ ਇਹ ਬਿਧੀ ਚੰਦ ਦੇ ਨਾਉਂ ਤੇ ਕਿਸੇ ਚਤਰ ਦੀ ਘੜੀ ਘਾੜਤ ਮਾਤ੍ਰ ਹੈ। ਕਹਾਣੀ ਠੱਪਣ ਵਾਲੇ ਨੂੰ ਜਹਾਂਗੀਰ ਤੇ ਸ਼ਾਹਜਹਾਂ ਦਾ ਬੀ ਫਰਕ ਚੇਤੇ ਨਹੀਂ।

ਜਬਰ ਜਵਾਹਰ ਜਰੇ ਜਿਨ, ਬਰ ਦਿਪਹਿ
ਉਜਾਲਾ।

ਲੇ ਕਰਿ ਸੁਜਸੁ ਬਖਾਨਤੀ, ਉਰ ਮੋਦ ਉਪਾਏ।
ਲਾਖਹੁਂ ਕੀਮਤ ਜਿਨਹੁਂ ਕੀ, ਨਿਜ ਤਨ ਪਹਿਰਾਏ ॥੨੮॥
ਇਸ ਪ੍ਰਕਾਰ ਕਰਤਾਰਪੁਰਿ, ਕੇਤਿਕ ਦਿਨ ਟਾਰੇ।
ਸੁਨਿ ਸੁਨਿ ਆਵੈਂ ਸੰਗਤਾਂ, ਚਹੁ ਦਿਸ਼ਿਨਿ ਨਿਹਾਰੇ।
ਮਨੋ ਕਾਮਨਾ ਪਾਇ ਕਰਿ, ਗਨ ਭੇਟ ਚੜ੍ਹਾਵੈਂ।
ਦੇਸ਼ ਬਿਦੇਸ਼ਨ ਸਿੱਖ ਬਹੁ, ਪੁਰਬਨਿ ਦਰਸਾਵੈਂ ॥੨੯॥
ਸਭਿ ਦਿਸ਼ਿ ਬਿਖੈ ਮਸੰਦ ਗਨ, ਆਨਹਿਂ ਗੁਰ ਕਾਰਾ।
ਲਾਖਹੁਂ ਧਨ ਕੌਂ ਅਰਪਤੇ, ਸਤਿਗੁਰ ਦਰਬਾਰਾ।
ਤਿਮ ਹੀ ਖਰਚ ਬਿਸਾਲ ਹ੍ਵੈ, ਗੁਰ ਦੇਗ ਚਲਾਵੇਂ।
ਸੁਭਟਨਿ ਕੋ ਦੇ ਚਾਕਰੀ, ਸਿਰੁਪਾਉ ਦਿਵਾਵੈਂ ॥੩੦॥

ਦੋਹਰਾ:

ਇਸ ਬਿਧਿ ਗੁਰ ਘਰ ਕੇ ਖਰਚ, ਨਿਤਪ੍ਰਤਿ ਹੋਤਿ ਬਿਸਾਲ।
ਤਿਮ ਹੀ ਆਵਤਿ ਦਰਬ ਬਹੁ, ਪੂਰਹਿਂ ਗੁਰੂ ਕ੍ਰਿਪਾਲ ॥੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥੩॥

## ੪. [ਬਿਧੀਚੰਦ। ਬਾਲੂ ਹਸਨਾ। ਪੈਂਦੇ ਦੇ ਘਰ ਪੁੱਤ੍ਰ ਹੋਣਾ]

੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫

ਦੋਹਰਾ:
ਸਹਿਜ ਸੁਭਾਇਕ ਸਤਿਗੁਰੂ, ਗਏ ਮਹਿਲ ਕੇ ਮਾਂਹਿ।
ਬਿਧੀਚੰਦ ਕੋ ਸੰਗ ਲੇ, ਬੈਠੇ ਤਹਾਂ ਸੁਹਾਹਿਂ ॥੧॥
ਚੌਪਈ:
ਤਬਹਿ ਨਾਨਕੀ ਅਰੁ ਮਰਵਾਹੀ।
ਬੈਠੀ ਆਇ ਬੰਦਿ ਕਰ ਪਾਹੀ।
ਮੁਸਕਾਵਤਿ ਬੂਝਤਿ ਗੁਰ ਸੰਗਾ।
'ਬਿਧੀਚੰਦ ਤੁਮਰੋ ਸਿਖ ਚੰਗਾ ॥੨॥
ਭਾ ਅਵਤਾਰ ਆਪ ਕੋ ਭਾਰਾ।
ਕਲਿ ਮਹਿਂ ਕੁਟਿਲ ਕਰੇ ਨਿਸਤਾਰਾ।
ਬਨਜੋ ਸਿੱਖ ਰਾਵਰ ਕੋ ਆਇ।
ਤਊ ਸੁਭਾਵ ਨ ਪਲਟਜੋ ਜਾਇ ॥੩॥
ਚੋਰੀ ਕਰਤਿ ਹੇਤੁ ਉਪਕਾਰੇ।
ਗੁਰ ਕੇ ਕਾਰਜ ਅਨਿਕ ਸੁਧਾਰੇ।'
'ਬਿਧੀਚੰਦ ਭਾਈ ! ਹਿਤ ਧਰੇ।
ਅਪਰ ਕਰਮ ਜੋ ਕਿਛ ਤੈਂ ਕਰੈ ॥੪॥
ਕਰਹੁ ਸੁਨਾਵਨਿ ਹਮ ਕੋ ਸੋਇ।
ਜਿਨ ਸੁਨਿਬੇ ਮਨ ਅਚਰਜ ਹੋਇ।
ਤੋਹਿ ਸਮਾਨ ਸੁਨਜੋ ਨਹਿਂ ਕਾਨਾ।
ਕਿਮ ਦੇਖਨਿ ਮਹਿਂ ਆਵਹਿ ਜਾਨਾ[1]† ॥੫॥

[1]'ਤੇਰੇ ਜਿਹਾ (ਕੋਈ ਹੋਰ) ਕੰਨੀਂ ਨਹੀਂ ਸੁਣਿਆਂ, ਦੇਖਣ ਤੇ ਜਾਣਨ ਵਿਚ ਕੀਕੂੰ ਆ ਸਕੇ। †ਪਾ:-ਨਹਿਂ ਦੇਖਨ ਨਹਿਂ ਆਇਸ ਜਾਨਾ। ਪੁਨਾ: ਕਿਮ ਦੇਖਨ ਨਹਿ ਆਵਹਿ ਜਾਨਾ।

ਤੁਝ ਸਮ ਇਕ ਤੁਝ ਹੀ ਕਉ ਜਾਨਾ।
ਅਪਰ ਕਰਜੋ ਸੋ ਕਰਹੁ ਬਖਾਨਾ।'
ਸੁਨਿ ਬਿਧੀਏ ਕਰ ਜੋਰਿ ਸੁਨਾਯੋ।
'ਸੁਨਹੁ ਮਾਤ ! ਇਕ ਕਰਮ ਕਮਾਯੋ ॥੬॥
ਸ੍ਰੀ ਅਰਜਨ ਮੁਝ ਸੰਗ ਉਚਾਰਾ।
-ਤੁਵ ਸਿਰ ਚੋਰੀ ਲੇਖ ਉਦਾਰਾ।

ਜੇ ਅਬਿ ਚਹਹੁ[1] ਕਰਹੁ ਉਪਕਾਰਾ।
ਪਰ ਧਨ ਆਪ ਨ ਲਿਹੁ ਕਰ ਧਾਰਾ[1]- ॥੭॥
ਇਮ ਸੁਨਿ ਮੈਂ ਇਕ ਕੇ ਘਰ ਗਯੋ।
ਤਿਨ ਕੇ ਬਹੁ ਦਾਰਿਦ ਪਿਖਿ ਭਯੋ।
ਦੰਪਤਿ ਬੈਠੇ ਬਹੁ ਮੁਰਝਾਏ।
ਏਕ ਸਮੈ ਦਿਨ ਨਹਿਂ ਤ੍ਰਿਪਤਾਏ[1] ॥੮॥
ਇਕ ਕੰਨਜਾਂ ਤਿਨ ਕੇ ਘਰ ਮਾਂਹੀ।
ਬਰ ਪ੍ਰਾਪਤਿ ਧਨ ਬਿਨ ਨਹਿਂ ਬਜਾਹੀ।
ਨਿਤ ਚਿੰਤਾ ਮਹਿਂ ਰਹੈਂ ਬਿਸੂਰਤਿ।
ਰਹੈਂ ਸਥਿਰ ਜਿਮ[†] ਪਾਹਨਿ ਮੂਰਤਿ ॥੯॥
ਤਿਨ ਕੋ ਦੇਖਿ ਦਜਾ ਮੁਹਿ ਆਈ।
-ਮੈਂ ਦੈਹੌਂ ਧਨੁ- ਗਿਰਾ ਸੁਨਾਈ।
-ਜਿਸਤੇ ਕੰਨਜਾਂ ਕੋ ਹੁਇ ਬਜਾਹੁ।
ਅਰੁ ਬੈਠੇ ਭੋਜਨ ਲਿਹੁ ਖਾਹੁ- ॥੧੦॥
ਤਿਸ ਪੁਰਿ ਮਹਿਂ ਇਕ ਘਰ ਚਲਿ ਗਯੋ।
ਬ੍ਰਿੰਦ ਮੇਲ ਤਹਿਂ ਦੇਖਤਿ ਭਯੋ।
ਮਿਲਜੋ ਨਰਨ ਮਹਿਂ ਅੰਤਰ ਬਰਜੋ।
ਹੁਤੋ ਬਜਾਹੁ ਸਭਿ ਦੇਖਨਿ ਕਰਜੋ ॥੧੧॥
ਤਬਿ ਬਰਾਤ ਅੰਤਰ ਬੁਲਵਾਈ।
ਹਿਤ ਭੋਜਨ ਕਰਿ ਪਾਂਤਿ ਬਿਠਾਈ।
ਤਹਿਂ ਮੈਂ ਭਯੋ ਪਰੋਸਨ ਵਾਰਾ।
ਭਰਜੋ ਟੋਕਰਾ ਲਜਾਉਂ ਅਹਾਰਾ ॥੧੨॥
ਤਬਿ ਮੈਂ ਲੈ ਪਕਵਾਨ ਘਨੇਰਾ।
ਗਯੋ ਨਿਕਸਿ ਕਰਿ ਕਿਨਹੁੰ ਨ ਹੇਰਾ।
ਤਿਨ ਛੁਧਿਤਨਿ ਕੋ ਦੀਨਸਿ ਆਨਿ।
ਲੇ ਹਰਿਖਾਇ ਸੁ ਕੀਨਸਿ ਖਾਨ ॥੧੩॥
ਅਪਰ ਵਸਤੁ ਕੁਛ ਹਾਥ ਨ ਆਈ।
ਜਾਇ ਅਪਰ ਘਰ ਸੰਨ੍ਹ ਲਗਾਈ।
ਅੰਤਰ ਬਰਜੋ ਚੁਬਾਰੇ ਚਰਜੋ।
ਬੈਠਜੋ ਬਨੀਆ ਤਹਾਂ ਨਿਹਰਜੋ ॥੧੪॥

[1]ਚੋਰੀ ਕਰਨੀ) ਚਾਹਵੇਂ ਤਾਂ।
[1]ਪਰਾਏ ਧਨ ਨੂੰ ਆਪ ਹੱਥ ਨਾਂ ਲਾਈਂ ਅਥਵਾ ਧਾਰਨ ਨਾ ਕਰੀਂ।
[1]ਦਿਨ ਵਿਚ ਇਕ ਵੇਲੇ ਬੀ ਨਹੀਂ ਸੀ ਰਜ ਖਾਂਦੇ।
[†]ਪਾ:-ਜਨੁ।

[1]ਰੁਜਨਾਵੇ ਲੇਖੇ ਕੀ ਬਿਧੀ।
ਰਹਜੋ ਜੋਰਿ ਹੋਵਤਿ ਨਹਿਂ ਸਿਧੀ[2]।
ਤੀਨ ਜਾਮ ਜਾਮਨਿ ਬਿਤ ਗਈ।
ਗਿਨਤਿ ਮੰਦ ਮਤਿ ਤਜਾਗਿ ਨ ਦਈ ॥੧੫॥
ਜਾਗਤਿ ਇਸਤ੍ਰੀ ਬਜਾਕੁਲ ਹੋਈ।
ਦੂਧ ਕਟੋਰਾ ਭਰਿ ਕਰਿ ਸੋਈ।
ਢਿਗ ਹੁਇ ਕਹਿ ਸਮੁਝਾਵਨ ਕਾਜ।
-ਖਾਇ ਨ ਪੀਓ ਤੈਂ ਕਿਛੁ ਆਜ ॥੧੬॥
ਜੇ ਅਬਿ ਤੁਝ ਤੇ ਜਾਇ ਨ ਦੇਖਾ[1]।
ਤਜਾਗਿ ਦੇਹੁ ਪੁਨ ਕੀਜਹਿ ਲੇਖਾ-।
ਸੁਨਤਿ ਬਾਕ ਕੋ ਰਿਸ ਤੇ ਰਾਚਾ।
ਨਿਜ ਇਸਤ੍ਰੀ ਕੋ ਹਤਸਿ ਤਮਾਚਾ ॥੧੭॥
ਭਈ ਕ੍ਰੋਧ ਧਰ ਗੇਰਿ ਕਟੋਰਾ।
ਦੂਧ ਬਿਥਾਰਜੋ ਪਤਿ ਕੀ ਓਰਾ।
ਕਹਜੋ -ਸ਼ੂਮ ਤੂੰ ਭਯੋ ਮਹਾਨੇ।
ਦੇਵ ਪਿਤਰ ਕਿਸਹੂੰ ਨਹਿਂ ਮਾਨੇ ॥੧੮॥
ਇਕ ਦਮਰੀ ਪਰ ਰਾਤਿ ਗੁਜਾਰੀ।
ਸਮੁਝਾਯੋ ਤੇ ਰਿਸ ਕਰਿ ਮਾਰੀ-।
ਇਮ ਕਹਿ ਰੁਦਤਿ ਹੋਇ ਦੁਖਿਆਰੀ।
ਸੁਪਤੀ ਜਾਇ ਨੀਂਦ ਲੇ ਭਾਰੀ ॥੧੯॥
ਭਈ ਕਲਹ, ਬਨੀਏ ਦੁਖ ਪਾਯਹੁ।
ਤਜੀ ਵਹੀ ਤਿਹ ਠਾਂ ਸੁਪਤਾਯਹੁ।
ਜਬਿ ਦੋਨੋ ਕਹੁ ਸੁਧਿ ਨਹਿਂ ਰਹੀ।
ਦੁਰਜੋ ਏਕ ਥਲ ਮੈਂ ਸਭਿ ਲਹੀ ॥੨੦॥
ਜਾਇ ਚੁਬਾਰੇ ਮਹਿਂ ਬਰਿ ਗਯੋ।
ਧਰਜੋ ਸੰਦੂਖ ਨਿਹਾਰਤਿ ਭਯੋ।
ਕਰਿ ਬਲ ਕੋ ਬਹੁ ਤੋਰਜੋ ਤਾਰਾ।
ਤਾਕੀ ਖੋਲਿ ਬੀਚ ਕਰ ਡਾਰਾ ॥੨੧॥
ਥੈਲੀ ਧਨ ਕੀ ਲਾਗਸਿ ਹਾਥ।
ਲੈ ਕਰਿ ਮੈਂ ਤੂਰਨਤਾ ਸਾਥ।

[1]ਰੋਜ਼ਨਾਮਚੇ (ਦੀ ਵਹੀ) ਦੇ ਲੇਖੇ ਦੀ ਬਾਕੀ ਮੇਲ ਰਹਿਆ, ਪਰ ਸਿੱਧ ਨ ਹੋਈ, ਭਾਵ ਵਿਧ ਮਿਲਦੀ ਨਹੀਂ ਸੀ।

[1]ਹਿਸਾਬ) ਦੇਖਿਆ ਨਹੀਂ ਜਾਂਦਾ।

ਨਿਕਸਯੋ ਵਹਿਰ ਗਯੋ ਘਰ ਤਿਨ ਕੇ।
ਦੀਰਘ ਦਾਰਿਦ ਹੁਤੋ ਸੁ ਜਿਨ ਕੇ ॥੨੨॥
ਸੁਪਤਿ ਪਰੇ ਦੰਪਤਿ ਕੋ ਦੇਖਿ।
ਕਰੇ ਜਗਾਵਨ ਦੁਖੀ ਪਰੇਖਿ।
ਸਰਬ ਦਰਬ ਕੋ ਦੇ ਕਰਿ ਆਯੋ।
ਸ਼੍ਰੀ ਅਰਜਨ ਕੋ ਆਨਿ ਸੁਨਾਯੋ ॥੨੩॥
ਗੁਰ ਪ੍ਰਸੰਨ ਮਨ, ਸਿਰ ਕਰ ਧਰਜੋ।
ਕਹਜੋ -ਲੇਖ ਚਰੀ ਅਬਿ ਟਰਜੋ[1]।

[1]ਚੋਰੀ ਦਾ ਲੇਖ ਮੇਟ ਦੇਣਾ ਤਾਂ ਗੁਰੂ ਜੀ ਦਾ ਬਿਰਦ ਹੈ, ਪਰਉਪਕਾਰ ਲਈ ਬੀ ਚੋਰੀ ਦੀ ਛੂਟ ਮਿਲਨੀ ਸੰਭਵ ਨਹੀਂ ਕਿਉਂਕਿ ਗੁਰੂ ਸਿਖਜ਼ਾ ਇਸ ਦੇ ਉਲਟ ਹੈ।

ਗੁਰ ਘਰ ਕੇ ਬਹੁ ਕਾਜ ਸੁਧਾਰਹਿਂ।
ਆਪ ਤਰੈਂ ਅਵਰਨ ਕੋ ਤਾਰਹਿਂ- ॥੨੪॥
ਇਮ ਸਤਿਗੁਰ ਕੋ ਬਰ ਹੈ ਮੋਹੀ।
ਬਡੇ ਭਾਗ ਕਰਿ ਮਿਲਿਬੋ ਹੋਹੀ।
ਕਰੀ ਕ੍ਰਿਪਾ ਗਨ ਪਾਪ ਨਿਵਾਰੇ।
ਅਪਨੇ ਚਰਨ ਲਾਇ ਨਿਸਤਾਰੇ' ॥੨੫॥
ਸੁਨਿ ਗੁਰ ਪਤਨੀ ਅਚਰਜ ਲਹਜੋ।
'ਸਾਧ ਸਾਧ' ਬਿਧੀਏ ਕਹੁ ਕਹਜੋ।
ਕਿਤਿਕ ਕਾਲ ਬੈਠਜੋ ਦਰਸਾਯੋ।
ਪੁਨ ਉਠਿ ਕਰਿ ਨਿਜ ਥਲ ਚਲਿ ਆਯੋ ॥੨੬॥
ਖਾਨ ਪਾਨ ਕਰਿ ਨਿਸਾ ਬਿਤਾਈ।
ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ।
ਸ਼ੋਚ ਸ਼ਨਾਨ ਠਾਨਿ ਗੁਰ ਪੂਰੇ।
ਬੈਠਹਿਂ ਪੁਨ ਦਿਵਾਨ ਗਨ ਸੂਰੇ ॥੨੭॥
ਇਕ ਬਾਲੂ ਸਿਖ ਸੇਵਾ ਲਾਗਜੋ।
ਪ੍ਰੇਮ ਪਾਇ ਪੰਕਜ ਕੇ ਪਾਗਜੋ।
ਜਬਿ ਗੁਰ ਚਢਿ ਕਰਿ ਕਿਤਹੁਂ ਸਿਧਾਵੈਂ।
ਅੱਗ੍ਰ ਤੁਰੰਗਮ ਦੌਰਜੋ ਜਾਵੈ ॥੨੮॥
ਖੇਦ ਨ ਮਾਨਹਿ ਦੂਰ ਸਿਧਾਰੈ।
ਜਾਇ ਤਹਾਂ ਗੁਰ ਜਹਾਂ ਪਧਾਰੈਂ।
ਸ਼੍ਰੀ ਹਰਿਗੋਵਿੰਦ ਕੋ ਮੁਖ ਹੇਰਹਿ।

ਹਸਹਿ ਅਧਿਕ ਹੁਇ ਖੁਸ਼ੀ ਘਨੇਰਹਿ
॥੨੯॥
ਬੈਠਤਿ ਚਲਤਿ ਸਮੁਖ ਜਬਿ ਹੋਇ।
ਹਸਨਿ ਬਦਨ ਤੇ ਹਰਖਤਿ ਸੋਇ।
ਧਰਜੋ ਨਾਮ ਤਬਿ ਗੁਰ ਨਿਜ ਰਸਨਾ।
'ਭਯੋ ਆਜ ਤੇ ਬਾਲੂ ਹਸਨਾ' ॥੩੦॥
ਤਿਸ ਦਿਨ ਤੇ ਤਿਸ ਕੇ ਗੁਰ ਕਹੋ[1]।
'ਅਬਿ ਗੁਰਦਿੱਤੇ ਕੇ ਸੰਗ ਰਹੋ।'
ਮਾਨਜੋ ਬਾਕ ਪ੍ਰੇਮ ਮਨ ਰੰਗ।
ਰਹਨਿ ਲਗਜੋ ਗੁਰ ਨੰਦਨ ਸੰਗ ॥੩੧॥
ਚਢੈ ਵਹਿਰ ਤਬਿ ਆਗੈ ਧਾਵਹਿ।
ਜਹਿਂ ਪੁਹੰਚਹਿ ਚਲਿ ਤਹਾਂ ਸਿਧਾਵੈ।
ਇਕ ਦਿਨ ਸ਼੍ਰੀ ਗੁਰਦਿੱਤਾ ਗਏ।
ਬਨ ਅਖੇਰ ਕੋ ਖੇਲਤਿ ਭਏ ॥੩੨॥
ਨਿਕਸਜੋ ਸ਼ੂਕਰ ਚਲਜੋ ਪਲਾਈ।
ਗੁਰ ਸੁਤ ਦੇਖਿ ਤੁਰੰਗ ਧਵਾਈ।
ਗਏ ਦੂਰ ਲੌਂ ਸਭਿ ਹਟਿ ਰਹੇ।
ਪਹੁੰਚਜੋ ਗਯੋ ਨ ਸ਼੍ਰਮ ਕੋ ਲਹੇ ॥੩੩॥
ਇਕ ਬਾਲੂ ਹਸਨਾ ਤਹਿਂ ਗਯੋ।
ਸਤਿਗੁਰ ਨੰਦ ਬਿਲੋਕਤਿ ਭਯੋ।
ਅਧਿਕ ਜਾਨਿ ਸੇਵਾ, ਹਰਖਾਏ।
ਟੋਪੀ ਬਖਸ਼ਿ ਦਈ ਤਿਸ ਥਾਏਂ ॥੩੪॥
ਲੇਕਰਿ ਸਿੱਧ ਸ਼ਕਤਿ ਕੋ ਪਾਈ।
ਭਯੋ ਗਜਾਨ ਮਨੁ ਆਨੰਦ ਪਾਈ।
ਹਤਜੋ ਕੋਲ ਸੋ ਆਨਿ ਉਠਾਏ।
ਪੁਰਿ ਕਰਤਾਰ ਬਿਖੈ ਚਲਿ ਆਏ ॥੩੫॥
ਸਕਲ ਪ੍ਰਸੰਗ ਸੁਨਾਯੋ ਗੁਰ ਕੋ।
'ਬਖਸ਼ਿਸ਼ ਕਰੀ ਪ੍ਰੇਮ ਪਿਖਿ ਉਰ ਕੋ।'
ਸ਼੍ਰੀ ਹਰਿਗੋਵਿੰਦ ਭਏ ਪ੍ਰਸੰਨ।
ਸਭਿਨਿ ਸੁਨਾਇ ਬਖਾਨਿ ਬਦੰਨ ॥੩੬॥
'ਅਬਿ ਤੇਰੀ ਪੂਰੀ ਭਈ ਸੇਵਾ।
ਕਰੇ ਰਿਝਾਵਨਿ ਬਹੁ ਗੁਰਦੇਵਾ।

[1]ਗੁਰੂ ਜੀ ਨੇ ਕਹਿਆ।

ਬੈਠਹੰ ਭਜਨ ਕਰਹੁ ਪ੍ਰਭੁ ਕੇਰਾ।
ਜਨਮ ਮਰਨ ਕਾਟਜੋ ਅਬਿ ਤੇਰਾ'
॥੩੭॥
ਲੇ ਗੁਰ ਖੁਸ਼ੀ ਦ੍ਵਾਰ ਥਿਰ ਰਹਜੋ।
ਰਾਤਿ ਦਿਵਸ ਹਰਿ ਸਿਮਰਨ ਲਹਜੋ।
ਇਮ ਸ਼੍ਰੀ ਹਰਿਗੋਵਿੰਦ ਕ੍ਰਿਪਾਲਾ।
ਕਰੇ ਉਧਾਰਨ ਸਿੱਖ ਬਿਸਾਲਾ ॥੩੮॥
ਬੈਠੇ ਹੁਤੇ ਦਿਵਾਨ ਮਝਾਰੀ।
ਪੈਂਦੇ ਖਾਨ ਆਯੋ ਬਲ ਭਾਰੀ।
ਹਾਥ ਜੋਰਿ ਹਰਖਤਿ ਹੁਇ ਕਹੇ।
'ਸੁਤ ਜਨਮਜੋ ਤੁਮ ਕਰੁਨਾ ਲਹੇ[1] ॥੩੯॥
ਨਿਜ ਰਸਨਾ ਤੇ ਨਾਮ ਬਖਾਨੋ।
ਜੀਵਨ ਰਹੇ ਦਾਸ ਨਿਜ ਜਾਨੋ।'
ਕ੍ਰਿਪਾ ਠਾਨਿ ਗੁਰ ਕੀਨਿ ਬਖਾਨ।
'ਪੈਂਦੇ ਖਾਂ ਕੋ ਸੈਦੇ ਖਾਨ ॥੪੦॥
ਤਵ ਸੁਤ ਕੋ ਸੁਤ ਜੋ ਉਪਜੈਹੈ।
ਹਮ ਤੇ ਪਲਟਾ ਸੋ ਪੁਨ ਪੈ ਹੈ।'
ਸੁਨਿ ਬਿਸਮਜੋ ਕਹਿ ਪੈਂਦੇਖਾਨ।
'ਕਹਾਂ ਬਾਕ ਇਹ ਕੀਨਿ ਬਖਾਨ?'
॥੪੧॥
ਤਬਿ ਗੁਰ ਭਨਜੋ 'ਨੇਤਿ[1] ਹੈ ਐਸੇ।
ਜਿਸਹਿ ਨ ਮੇਟਿ ਸਕਹਿ ਕੋ ਕੈਸੇ।
ਜਬਿ ਹੁਇ ਹੈ ਤਬਿ ਜਾਨਜੋ ਜਾਇ।'
ਸੁਨਿ ਦਿਵਾਨ ਸਗਰੋ ਬਿਸਮਾਇ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀਚੰਦ ਬਾਲੂ ਹਸਨਾ ਪੈਂਦੇ ਖਾਨ ਨੰਦ' ਪ੍ਰਸੰਗ ਬਰਨਨੰ ਨਾਮ ਚਤਰਥੋ ਅੰਸੂ ॥੪॥

[1]ਭਾਵ ਆਪ ਦੀ ਬਖਸ਼ਿਸ਼ ਨਾਲ।

[1]ਹੋਣਹਾਰ।

## ੫. [ਪੈਂਦੇ ਦਾ ਘਰ ਜਵਾਈ। ਸ੍ਰੀ ਤੇਗ ਬਹਾਦਰ ਜੀ ਦੇ ਵਿਆਹ ਦੀ ਤਿਆਰੀ]

੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬

ਦੋਹਰਾ:

ਤਨੁਜਾ ਪੈਂਦੇ ਖਾਨ ਕੀ, ਬਰ ਕੇ ਉਚਿਤ
ਪਛਾਨ।
ਛੋਟੇ ਮੀਰ ਸੁ ਗ੍ਰਾਮ ਮਹਿਂ, ਬਾਸਹਿ ਏਕ
ਪਠਾਨ ॥੧॥

ਹਾਕਲ ਛੰਦ:

ਤਿਹ ਨਾਮ ਖਾਨ ਅਸਮਾਨਾ।
ਬਯ ਖੋੜਸ ਬਰਖਨਿ ਜਾਨਾ।
ਸੋ ਪਦਰ[1] ਸਮੇਤ ਬਸੰਤਾ। — [1]ਪਿਤਾ।
ਢਿਗ ਸ਼ਾਹੁ ਚਾਕਰੀ ਵੰਤਾ ॥੨॥
ਸਨਮਾਨ ਸਮੇਤ ਮਹਾਨਾ।
ਧਨ ਸ਼ਾਹੁ ਦੇਤਿ ਭਟ ਜਾਨਾ।
ਨਿਜ ਸਮਤਾ[1] ਭਲੇ ਪਛਾਨੀ। — [1]ਬਰਾਬਰੀ।
ਕੁਲ, ਧਨ, ਬਯ ਸੁੰਦਰ ਮਾਨੀ ॥੩॥
ਤਬਿ ਪੈਂਦੇ ਖਾਨ ਕਰਿ ਨਾਤਾ।
ਦੇ ਸੁਤਾ ਸੁ ਕੀਨਿ ਜਮਾਤਾ।
ਤਤਕਾਲ ਨਿਕਾਹੁ ਕਰਾਯੋ।
ਘਰ ਅਪਨੇ ਤਿਸੈ ਬਸਾਯੋ ॥੪॥
ਸੁਤ ਉਪਜਯੋ ਬਾਰਿਕ ਸੋਈ[1]। — [1]ਪੈਂਦੇ ਦੇ ਘਰ ਜੋ) ਪੁੱਤ੍ਰ ਹੋਇਆ ਉਹ ਅਜੇ ਬਾਲਕ ਸੀ (ਇਸ ਵਾਸਤੇ)।
ਤਨੁਜਾਪਤਿ ਸੁਤ ਸਮ ਜੋਈ[1]। — [1]ਜਵਾਈ ਨੂੰ ਪੁੱਤਰ ਵਾਂਗ ਦੇਖਦਾ ਸੀ (ਪੈਂਦਾ)।
ਤਿਸ ਦੇਖਿ ਰਹੈ ਸੁਖ ਪਾਈ।
ਕਰਿ ਰਾਖਯੋ ਸਦਨ ਜਵਾਈ[1] ॥੫॥ — [1]ਘਰ ਜਵਾਈ ਬਣਾ ਰਖਿਆ।
ਲੇ ਗੁਰ ਤੇ ਵਸਤੁ ਮਹਾਨਾ।
ਸਭਿ ਦੇਤਿ ਤਾਂਹਿ ਸੁਖ ਮਾਨਾ।
ਤਿਮ ਪੈਂਦੇ ਖਾਨ ਕੀ ਦਾਰਾ।
ਬਹੁ ਕਰਤਿ ਰਹਤਿ ਨਿਤ ਪਜਾਰਾ ॥੬॥
ਕਰਿ ਭੋਜਨ ਸ੍ਵਾਦਲ ਨਾਨਾ।
ਅਚਿਵਾਇ ਆਪਨੇ ਪਾਨਾ।
ਇਮ ਬੀਤਯੋ ਕੇਤਿਕ ਕਾਲਾ।
ਮਿਲਿ ਭੋਗਹਿ ਅਨੰਦ ਬਿਸਾਲਾ ॥੭॥

ਸ੍ਰੀ ਗੁਰੂ ਬਿਲਾਸ ਧਰੰਤੇ।
ਚਢਿ ਜਾਤਿ ਅਖੇਰ ਕਰੰਤੇ।
ਗਨ ਜੀਵਨ ਜਗਤ ਉਧਾਰੈਂ।
ਬਿਚਰੰਤੇ ਵਹਿਰ ਪ੍ਰਹਾਰੈਂ[1] ॥੮॥

[1]ਬਾਹਰ ਵਿਚਰਦੇ ਜੀਵਾਂ ਨੂੰ ਮਾਰਦੇ ਹਨ ਭਾਵ ਸ਼ਿਕਾਰ ਤੋਂ ਹੈ।

ਬਹੁ ਸਿੱਖਨਿ ਦੇ ਉਪਦੇਸ਼ਾ।
ਕਿਹ ਕਾਟਤਿ ਜਗਤ ਕਲੇਸ਼ਾ।
ਬਡ ਤ੍ਰਿਪਤਿ ਭਏ ਰਿਪੁ ਮਾਰੇ।
ਜਸ ਦਸ ਦਿਸ਼ਿ ਅਧਿਕ ਬਿਥਾਰੇ ॥੯॥
'ਬਡ ਮੁਗ਼ਲ ਮਾਰ ਗੁਰ ਸੂਰਾ।
ਨਿਜ ਦਾਸ ਕਾਮਨਾ ਪੂਰਾ।
ਪਰਵਿਰਤ ਪੰਥ ਮਹਿਂ ਤੈਸੇ।
ਨਿਰਬਿਰਤ ਬਿਖੈ ਰਹਿਂ ਜੈਸੇ[1] ॥੧੦॥

[1]ਪਰਵਿਰਤੀ ਮਾਰਗ ਵਿਚ ਤਿਵੇਂ ਰਹਿੰਦੇ ਹਨ ਜਿਵੇਂ ਨਿਵਿਰਤੀ ਵਿਚ ਰਹਿੰਦੇ ਹਨ। ਭਾਵ ਦੋਹੀਂ ਪਾਸੀ ਪੂਰਨ ਹਨ। ਰਾਜ ਤੇ ਜੋਗ ਦੋਹਾਂ ਵਿਚ ਪੂਰਨ ਪਦ ਤੇ ਹਨ।

ਸ੍ਰੀ ਨਾਨਕ ਅੰਗਦ ਚੰਦੰ।
ਸ੍ਰੀ ਅਮਰਦਾਸ ਸੁਖਕੰਦੰ।
ਗੁਰ ਰਾਮਦਾਸ ਗੁਨ ਖਾਨੀ।
ਸ੍ਰੀ ਅਰਜਨ ਜਿਮ ਬ੍ਰਹਮ ਗਜਾਨੀ ॥੧੧॥
ਤਿਮ ਸ੍ਰੀ ਹਰਿਗੋਵਿੰਦ ਬੀਰਾ।
ਉਰ ਨਿਸ਼ਚਾ ਤਥਾ ਗਹੀਰਾ।
ਜਿਮ ਪੰਚਹੁ ਸ਼ਾਂਤਿ ਸਰੂਪੰ।
ਤਿਮ ਖਸ਼ਟਮ ਭਏ ਅਨੂਪੰ ॥੧੨॥
[1]ਪਰਵਿਰਤਿ ਰਾਖਿਬੋ ਦਲ ਕੋ।
ਭਟ ਕਰਨਿ ਬਟੋਰਨ ਬਲ ਕੋ।
ਤੁਰਕੇਸ਼ੁਰ ਸੋਂ ਬਡ ਝੇਰਾ।
ਨਿਤ ਕਰਨ ਉਖੇਰ ਬਿਖੇਰਾ ॥੧੩॥
ਰਿਪੁ ਹਿਤ ਸੰਗ੍ਰਾਮ ਮਚਾਏ।
ਪੁਰਸ਼ਾਰਥ ਕਰੇ ਕਰਾਏ।
[1]ਪਰ ਨਿਸ਼ਚਾ ਗਜਾਨ ਮਹਾਨਾ।
ਸਭਿਹਿਨਿ ਕੈ ਏਕ ਸਮਾਨਾ' ॥੧੪॥
ਇਮ ਕੇਤਿਕ ਸਮਾ ਬਿਤਾਯੋ।

[1]ਅਗੇ ਪਰਵਿਰਤੀ ਦੇ ਕੰਮ ਦੱਸਦੇ ਹਨ:-।

[1]ਅਗੇ ਨਵਰਿਤੀ ਦੀ ਬ੍ਰਿਤਿ ਦੱਸਦੇ ਹਨ:-

ਸ਼ੁਭ ਮਾਘ ਮਾਸ ਤਬਿ ਆਯੋ।
ਪਿਖਿ ਲਾਲਚੰਦ ਮਨ ਆਨੀ।
ਨਿਜ ਦਾਰਾ ਸੰਗ ਬਖਾਨੀ ॥੧੫॥
'ਨਿਜ ਤਨੁਜਾ ਗੁਜਰੀ ਕੇਰਾ।
ਹੈ ਬਜਾਹਨਿ ਸਮਾ ਅਛੇਰਾ।
ਕਰਿ ਦੀਜੈ ਉਰ ਅਭਿਲਾਖਾ।'
ਸੁਨਿ ਬਿਸ਼ਨੁ ਕੁਇਰ ਬਚ ਭਾਖਾ ॥੧੬॥
'ਇਹ ਤੋਹਿ ਮਨੋਰਥ ਆਛਾ।
ਮਮ ਉਰ ਮਹਿਂ ਦੀਰਘ ਬਾਂਛਾ।
ਕਰਿ ਦੇਹੁ ਬਿਲੰਬ ਨ ਕੀਜੈ।
ਲਿਖਿ ਸਾਹਾ ਗੁਰ ਕੋ ਦੀਜੈ' ॥੧੭॥
ਕਰਿ ਮਸਲਤ ਬਿੱਪ੍ਰ ਬੁਲਾਯੋ।
ਕਹਿ ਸਾਹਾ ਤਬਹਿ ਸੁਧਾਯੋ†।

'ਜਬਿ ਫਲਗਣ ਨੌਮੀ ਆਵੈ।
ਤਬਿ ਬਜਾਹ ਰਚਹੁ ਸੁਖ ਪਾਵੈ' ॥੧੮॥
ਲਿਖਿ ਕਾਗਦ ਬਿੱਪ੍ਰ ਪਠਾਯੋ।
ਚਲਿ ਸਤਿਗੁਰ ਕੇ ਢਿਗ ਆਯੋ।
ਕਹਿ ਆਸ਼ਿਖ ਬੈਠਿ ਸੁਨਾਵਾ।
'ਮੈਂ ਸਾਹਾ ਲੈ ਕਰਿ ਆਵਾ' ॥੧੯॥
ਕਹਿ ਪਾਤੀ ਤਬਹਿ ਪਠਾਈ।
ਸੁਨਿ ਮੰਦਿਰ ਸੁਧਿ ਪਹੁੰਚਾਈ।
ਤਿਨ ਰੀਤਿ ਕਰੀ ਕੁਲ ਜੇਤੀ।
ਉਤਸਾਹੁ ਬਿਸਾਲ ਸਮੇਤੀ ॥੨੦॥
ਮਿਲਿ ਗਾਵਤਿ ਗੀਤ ਰਸਾਲੇ।
ਉਪਜਾਵਤਿ ਅਨੰਦ ਬਿਸਾਲੇ।
ਦਿਜ ਸੇਵ ਕਰਾਇ ਰਖਾਯੋ।
ਪੁਨ ਦੀਨਿ ਬਿਦਾਇ ਪਠਾਯੋ ॥੨੧॥
ਜਬਿ ਬਜਾਹ ਦਿਵਸ ਨਿਯਰਾਏ।
ਸਨਬੰਧੀ ਸਕਲ ਬੁਲਾਏ।
ਪਕਵਾਨ ਭੇਜ ਸਭਿ ਥਾਨੇ।
ਉਤਸਾਹ ਕੀਨਿ ਹਰਖਾਨੇ ॥੨੨॥

†ਪਿੱਛੇ ਕਈ ਵੇਰ ਲਿਖ ਆਏ ਹਾਂ ਕਿ ਇਹ ਗੁਰੂ ਘਰ ਦੀ ਮਿਰਯਾਦਾ ਨਹੀਂ; ਦੇਖੋ ਰਾਸਿ ੪ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ।

ਸੁਤ ਬਨਿਤਾ ਕੇ ਜੁਤਿ ਦਾਤੂ।
ਗੁਰ ਅਮਰ ਬੰਸ ਹਰਖਾਤੂ।
ਗੁਰ ਸਸੁਰ ਆਇ ਹਰਿਚੰਦੂ।
ਲਖਿ ਦੋਹਿਤ ਬਜਾਹ ਅਨੰਦੂ ॥੨੩॥
ਧਨ ਬਨਿਤਾ ਲੇ ਪਰਿਵਾਰਾ।
ਚਲਿ ਆਏ ਪੁਰਿ ਕਰਤਾਰਾ।
ਸਰ ਸੁਧਾ ਛੋਰਿ ਨਰ ਔਰੀ।
ਹਰਿਚੰਦ ਸੰਗ ਤਿਸ ਠੌਰੀ ॥੨੪॥
ਸਭਿ ਦਰਸ਼ਨ ਗੁਰ ਕੇ ਆਏ।
ਸੁਤ ਬਜਾਹ ਸੁਨਤਿ ਮੁਦ ਪਾਏ।
ਯੁਤ ਭਾਗਨ ਆਯੋ ਦ੍ਵਾਰਾ।
ਲੇ ਰਾਮਾ ਅਪਨੀ ਦਾਰਾ ॥੨੫॥
ਸੁਨਿ ਜੋਧ ਰਾਇ ਨਰ ਗਨ ਕੋ।
ਸ਼ੁਭ ਵਸਤੁ ਗੁਰੂ ਅਰਪਨ ਕੋ।
ਤ੍ਰਿਯ ਬ੍ਰਿੰਦ ਲਏ ਪਟਰਾਨੀ।
ਚਲਿ ਆਈ ਅਨੰਦ ਮਹਾਨੀ ॥੨੬॥
ਸੁਨਿ ਸਾਧੂ ਰੂਪਾ ਆਯੋ।
ਪਰਿਵਾਰ ਸੰਗ ਸਭਿ ਲਯਾਯੋ।
ਇੱਤਯਾਦਿਕ ਜਿਨ ਸੁਧ ਪਾਈ।
ਸਭਿ ਪਹੁੰਚੇ ਬਿਲਮ ਭੁਲਾਈ ॥੨੭॥
ਸੁਤ ਸਾਧੂ ਧਰਮਾ ਲੀਨੇ।
ਗੁਰ ਮਿਲਿਬੇ ਮਗ ਪਗ ਦੀਨੇ।
ਰਥ ਚਢਿ ਕਰਿ ਬੀਰੋ ਆਈ।
ਗੁਰ ਸੁਤਾ ਮਿਲਨਿ ਲਲਚਾਈ ॥੨੮॥
ਸਭਿ ਆਨਿ ਗੁਰੂ ਪਦ ਬੰਦੇ।
ਮਿਲਿ ਭੱਲੇ ਤ੍ਰੇਹਣ ਬ੍ਰਿੰਦੇ।
ਗੁਰ ਜਥਾ ਜੋਗ ਸਨਮਾਨੇ।
ਸੁਧ ਲੀਨਸਿ ਖਾਨੁ ਰੁ ਪਾਨੇ ॥੨੯॥
ਸਨਬੰਧੀ ਅਰੁ ਪਰਵਾਰਾ।
ਮਿਲਿ ਜਥਾ ਜੋਗ ਮੁਦ ਧਾਰਾ।
ਸ਼ੁਭ ਨਾਨਕੀ ਰੁ ਮਰਵਾਹੀ।
ਕਹਿ ਗਿਰਾ ਮ੍ਰਿਦੁਲ ਸਭਿ ਪਾਂਹੀ ॥੩੦॥

ਤ੍ਰਿਯ ਜਿਤ ਕਿਤ ਜੇਤਿਕ ਆਈ।
ਕਰਿ ਮੰਗਲ ਦੇਤਿ ਬਧਾਈ।
ਮਿਲ ਗਾਵਤਿ ਸੁੰਦਰ ਗੀਤਾ।
ਜੇ ਅਨੰਦ ਬਧਾਵਤਿ ਚੀਤਾ ॥੩੧॥
ਗੁਰ ਘਰ ਕੋ ਦੇਖਿ ਸਮਾਜਾ।
ਜਿਸ ਦੇਸ਼ਨ ਪਤਿ ਮਹਾਰਾਜਾ।
ਸਨਬੰਧੀ ਸਰਬ ਸਰਾਹੈਂ।
'ਇਨ ਉਦਯੋ ਪ੍ਰਤਾਪ ਮਹਾਂ ਹੈ ॥੩੨॥
ਰਣ ਕਰਤੇ ਸ਼ਾਹੁ ਹਰਾਯੋ।
ਪਦ ਪਾਛੈ ਨਹੀਂ ਹਟਾਯੋ।
ਅਸ ਅਪਰ ਨ ਜਗ ਮੈਂ ਕੋਈ।
ਇਨ ਸੰਗ ਜੰਗ ਚਹਿ ਜੋਈ ॥੩੩॥
ਗੁਰ ਘਰ ਮਹਿਂ ਪੂਰਬ ਪੀਰੀ।
ਅਬਿ ਇਨਹੁ ਦੁਤੀ ਲੇ ਮੀਰੀ।
ਪਰਤਾਪ ਸੁਜਸੁ ਜਗ ਛਾਯੋ।
ਸਮ ਰਾਜਨਿ ਐਸ਼੍ਵਰਜ ਪਾਯੋ' ॥੩੪॥
ਇੱਤਜਾਦਿਕ ਮਿਲਿ ਮਿਲਿ ਭਾਖੈਂ।
ਰਣ ਗਾਥ ਬੂਝਿ ਅਭਿਲਾਖੈਂ।
ਨਿਤ ਗੁਰ ਢਿਗ ਸਭਾ ਬਿਸਾਲਾ।
ਸਭਿ ਬੈਠਤਿ ਆਨੰਦ ਨਾਲਾ ॥੩੫॥
ਨਿਤ ਸ੍ਵਾਦਲ ਹੋਤਿ ਅਹਾਰਾ।
ਖਟ ਰਸ ਕੇ ਅਨਿਕ ਪ੍ਰਕਾਰਾ।
ਬਹੁ ਰਾਗ ਰੰਗ ਨਿਤ ਹੋਵੈਂ।
ਨਿਜ ਧੰਨ ਮਾਨਿ ਮਿਲਿ ਜੋਵੈਂ[1] ॥੩੬॥ [1]ਦਰਸ਼ਨ ਕਰਦੇ ਹਨ।
ਗਨ ਮੰਗਤ ਜਨ ਸੁਨਿ ਆਵੈਂ।
ਧਨ ਧਾਨ ਬਸਨ ਬਹੁ ਪਾਵੈਂ।
ਜਸ ਗਾਵਤਿ ਬਿਬਿਧ ਪ੍ਰਕਾਰੇ।
'ਜੈ ਸਤਿਗੁਰ' ਕਰਤਿ ਉਚਾਰੇਂ ॥੩੭॥
ਦਿਨ ਇਸ ਬਿਧਿ ਕੇਤਿਕ ਬੀਤੇ।
ਸਭਿ ਕਰਤਿ ਬਜਾਹ ਕੀ ਰੀਤੇ।
ਧੁਨਿ ਊਚੀ ਬਾਜਤਿ ਬਾਜੇ।
ਸ਼ਰਨਾਇ ਮ੍ਰਿਦੰਗਨਿ ਸਾਜੇ[1] ॥੩੮॥ [1]ਸਾਜ਼।

ਗਨ ਢੋਲਕ ਢੋਲ ਬਜਾਵੈਂ।
ਬਡ ਦੁੰਦਭਿ ਨਾਦ ਉਠਾਵੈਂ।
ਡਫ ਮੁਰਲੀ ਝਾਂਝ ਬਿਸਾਲਾ।
ਮਿਲਿ ਪਟਹਿ ਨਫੀਰੀ ਜਾਲਾ ॥੩੯॥
ਨਿਤ ਨੌਬਤ ਦ੍ਵਾਰ ਅਗਾਰੀ।
ਸਭਿ ਕਰਹਿਂ ਕੁਲਾਹਲ ਭਾਰੀ।
ਕਿਤ ਹੋਵਤਿ ਬਿਬਿਧਿ ਤਮਾਸ਼ੇ।
ਸੁਰ ਲੋਕ ਮਨਿੰਦ ਬਿਲਾਸੇ ॥੪੦॥
ਕਿਤ ਨਟ ਗਨ ਕਰਤਿ ਅਖਾਰੇ।
ਮਿਲਿ ਨਰ ਸਮੁਦਾਇ ਨਿਹਾਰੇਂ।
ਦਿਨ ਬੀਤਤਿ ਜਾਨਹਿਂ ਨਾਂਹੀ।
ਬਹੁ ਸੁੰਦਰ ਮੰਗਲ ਮਾਂਹੀ ॥੪੧॥
ਸ਼੍ਰੀ ਤੇਗ ਬਹਾਦਰ ਸੋਹੇ।
ਨਰ ਨਾਰਿ ਰੂਪ ਪਿਖਿ ਮੋਹੇ।
ਸਮ ਪਿਤ ਕੇ ਦੀਰਘ ਡੀਲੰ।
ਮੁਖ ਮੰਡਲ ਚੰਦ ਸੁਸ਼ੀਲੰ ॥੪੨॥
ਭੁਜ ਲਾਂਬੀ ਆਯੁਤ ਛਾਤੀ।
ਬਿਸਤਿਰਤਿ ਆਂਖ ਕੁਛ ਰਾਤੀ[1]। [1]ਲਾਲ।
ਜੁਗ ਕੰਧ ਉਤੰਗ ਸੁਹਾਏ।
ਗਤਿ ਮੰਦ ਮੰਦ ਛਬਿ ਪਾਏ ॥੪੩॥
ਉਦਬਰਤਨ[1] ਮਲਿਬੇ ਹੇਤਾ। [1]ਵੱਟਣਾ।
ਮਿਲਿ ਨਾਰਿ ਸੁਹਾਗ ਸਮੇਤਾ।
ਮੁਖ ਗਾਵਤਿ ਮਰਦਨ ਕੀਨਾ।
ਸਭਿ ਤਨ ਕੌ ਗਹਿ ਭੁਜ ਪੀਨਾ ॥੪੪॥
ਇਸ਼ਨਾਨੇ ਸੌਰਭ ਸੰਗਾ[1]। [1]ਸੁਗੰਧੀਆਂ ਨਾਲ।
ਸ਼ੁਭ ਸ਼ੋਭਤਿ ਭੇ ਸ਼ੁਭ ਅੰਗਾ।
ਬਹੁ ਸੂਖਮ ਚੀਰ ਜਿ ਚਾਰੂ।
ਕਰਿ ਪੋਸ਼ਿਸ਼ ਪੀਤ ਉਦਾਰੂ ॥੪੫॥
ਤਨ ਪਹਿਰਤਿ ਦੁਤੀ[1] ਬਧਾਈ। [1]ਸੁੰਦ੍ਰਤਾ।
[1]ਜਨੁ ਸਿਮਟਿ ਛਟਾ ਇਕ ਥਾਈਂ। [1]ਚੰਦ੍ਰਮਾਂ ਵਰਗੇ ਮੁਖੜੇ ਨੂੰ (ਮਾਨੋਂ) ਬਿਜਲੀਆਂ ਨੇ ਇਕ ਥਾਂ ਇਕੱਠੀਆਂ ਹੋਕੇ ਵਿਚ ਲੈ ਲਿਆ ਹੈ।
ਮੁਖ ਚੰਦ ਬੀਚ ਮੈਂ ਲੀਨਾ[2]।

ਜਗ ਨਯਨਿ ਕਮਲ ਰਸ ਲੀਨਾ[1] ॥੪੬॥
ਕਰ ਕੰਙਣਾ ਬੰਧਨ ਕੀਨਾ।
ਬਹੁ ਦਾਨ ਦਿਜਨਿ ਕੋ ਦੀਨਾ।
ਮਿਲਿ ਗਾਵਤਿ ਕੋਕਿਲ ਬੈਨੀ।
ਬਡ ਤੀਛਨ ਪੰਕਜ ਨੈਨੀ ॥੪੭॥
ਕਟ ਕੇਹਰਿ ਬਰ, ਗਜਗੌਨੀ।
ਧਰ ਬਸਨ ਬਿਭੂਖਨ ਲੌਨੀ[1]।
ਸਭਿ ਤੇਗ ਬਹਾਦਰ ਸੰਗਾ।
ਚਲਿ ਗਾਵਤਿ ਅਨੰਦ ਉਮੰਗਾ ॥੪੮॥
ਗਨ ਮਿਲੀ ਬਰਾਤ ਸੁਹਾਈ।
ਦੁਤਿ ਬਸਨ ਬਿਭੂਖਨ ਛਾਈ।
ਨਿਜ ਪੁਰਿ ਮਹਿਂ ਕਰਨ ਢੁਕਾਊਂ।
ਨਹਿਂ ਬਾਹਿਨ ਲੀਨਸਿ ਕਾਊ ॥੪੯॥
ਗੁਰ ਚਲੇ ਰੂਪ ਅਭਿਰਾਮੂ।
ਜਹਿਂ ਲਾਲਚੰਦ ਕੋ ਧਾਮੂ।
ਧਰਿ ਜੋਧ ਹਾਥ ਪਰ ਹਾਥਾ।
ਸਭਿ ਭੱਲੇ ਤ੍ਰੇਹਣ ਸਾਥਾ ॥੫੦॥
ਸਿਖ ਸੰਗਤਿ ਮਿਲਿ ਸਮੁਦਾਏ।
ਬਰਬੀਰ ਸੰਗ ਛਬਿ ਪਾਏ।
ਧਰਿ ਸਿਪਰ ਖੜਗ ਨਿਜ ਅੰਗਾ।
ਜੇ ਅਹੈਂ ਬਹਾਦੁਰ ਜੰਗਾ ॥੫੧॥
ਗਨ ਮੇਲ ਅਪਰ ਸਭਿ ਚਾਲੇ।
ਚਹੁੰਦਿਸ਼ਿ ਮਹਿਂ ਭੀਰ ਬਿਸਾਲੇ।
ਪੁਰਿ ਬਿਖੈ ਗਰੀ ਜਿ ਬਜ਼ਾਰਾ।
ਗਨ ਮਾਨਵ ਸਭਿਨਿ ਮਝਾਰਾ ॥੫੨॥
ਧਰਿ ਭੂਖਨ ਬਸਤ੍ਰ ਨਵੀਨੇ।
ਬਨਿ ਛੈਲ ਫਿਰਤਿ ਰਸ ਲੀਨੇ।
ਗਨ ਬਾਦਤ ਬਜੇ ਬਿਸਾਲੇ।
ਸਭਿ ਆਗੇ ਦੂਲਹੁ ਚਾਲੇ ॥੫੩॥
ਸਿਰ ਸ਼ੇਖਰ[1] ਸੁੰਦਰ ਸੋਭੇ।
ਨਰ ਨਾਰਿ ਪਿਖਤਿ ਮਨ ਲੋਭੇ।
ਇਮ ਗਮਨੇ ਕਰਨ ਢੁਕਾਊ।

[1]ਰਸ ਵਿਚ ਲੀਨ ਹਨ।

[1]ਸੁੰਦਰ।

[1]ਮੁਕਟ, ਸਿਰ ਤੇ ਪਹਿਨਣੇ ਦਾ ਸੇਹਰਾ ਸੰ: ਸ਼ੇਖਰ।

ਬਰਖਾਵਤਿ ਬਿਤ[1] ਚਿਤ ਚਾਊ ॥੫੪॥ [1]ਧਨ।
ਤਬਿ ਲਾਲ ਚੰਦ ਹੁਇ ਆਗੇ।
ਕਰਿ ਮਿਲਨੀ ਪ੍ਰੇਮ ਸੁ ਪਾਗੇ।
ਕਰਿ ਅੱਗ੍ਰ ਬਿਲੰਦ ਅਕੋਰੰ।
ਤਹਿਂ ਖਰੋ ਹੁਇ ਕਰ ਜੋਰੰ ॥੫੫॥
ਪਗ ਪੰਕਜ ਕੋ ਲਪਟਾਯੋ।
ਗੁਰ ਗਹਿ ਕਰਿ ਹਾਥ ਉਠਾਯੋ।
ਮਿਲਿ ਅੰਕ ਗਯੋ ਨਿਜ ਧਾਮਾ।
ਕਰਿ ਤਜਾਰ ਭਲੇ ਸਭਿ ਸਾਮਾ[1] ॥੫੬॥ [1]ਸਾਮਾਨ।
ਸ਼੍ਰੀ ਤੇਗ ਬਹਾਦਰ ਭਾਏ।
ਸੁਸਰਾਲ ਦ੍ਵਾਰ ਲਗਿ ਆਏ।
ਕੁਲ ਰੀਤਿ ਕਰੀ ਨਰ ਨਾਰੀ।
ਬਹੁ ਗਾਵਤਿ ਦੇ ਕਰਿ ਗਾਰੀ[†] ॥੫੭॥ [†]ਦੇਖੋ ਰਾਸ ੪ ਅੰਸੂ ੪ ਅੰਕ ੫ ਦੀ ਹੇਠਲੀ ਟੂਕ।
ਪੁਨ ਹਟਿ ਕਰਿ ਡੇਰਾ ਕੀਨਾ।
ਪੁਰਿ ਅਧਿਕ ਕੁਲਾਹਲ ਚੀਨਾ।
ਸਭਿ ਟਿਕੀ ਬਰਾਤ ਅਨੰਦੇ।
ਗਨ ਮੰਗਲ ਪਿਖਿ ਹਰਖੰਦੇ ॥੫੮॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਤੇਗ ਬਹਾਦਰ ਬਜਾਹ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥੫॥

## ੬. [ਸ਼੍ਰੀ ਤੇਗ ਬਹਾਦੁਰ ਵਜਾਹ]

ਪ<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>2

ਦੋਹਰਾ:

ਜੁਗ ਘਟਿਕਾ ਨਿਸ ਕੇ ਬਿਤੇ,
ਭੋਜਨ ਹੇਤੁ ਬੁਲਾਇ।
ਸ਼੍ਰੀ ਗੁਰ ਹਰਿ ਗੋਬਿੰਦ ਜੀ,
ਚਲੇ ਸੰਗ ਸਮੁਦਾਇ ॥੧॥

ਹਾਕਲ ਛੰਦ:

ਸ਼੍ਰੀ ਤੇਗ ਬਹਾਦਰ ਦੂਲੋ।
ਸਭਿ ਆਗੇ ਗੁਰ ਅਨਕੂਲੋ[1]।
ਘਰ ਲਾਲਚੰਦ ਕੇ ਚਾਲੇ।
ਗਨ ਬਾਦਤ ਧੁਨੀ ਉਠਾਲੇ ॥੨॥
ਤਬਿ ਆਤਸ਼ਬਾਜ਼ੀ ਛੋਰੇ।
ਚਢਿ ਜਾਤਿ ਗਗਨ ਕੀ ਓਰੇ।
ਬਹੁ ਝਾਰ ਮਤਾਬੀ ਬਾਰੀ।
ਜਨੁ ਫੂਲ ਰਹੀ ਫੁਲਵਾਰੀ ॥੩॥
ਕੋ ਛੂਟਤਿ ਸ਼ਬਦ ਉਠਾਲੈਂ।
ਕੋ ਚਰਖੀ ਭ੍ਰਮਤਿ ਬਿਸਾਲੈਂ।
ਬਡ ਕਰਤਿ ਜੋਰ ਬਿਧਿ ਨਾਨਾ।
ਇਮ ਅਧਿਕ ਤਮਾਸ਼ੇ ਠਾਨਾ ॥੪॥
ਨਰ ਨਾਰਿ ਬਿਲੋਕਿ ਅਨੰਦੈ।
ਜਿਹ ਕਿਹ ਠਾਂ ਭੀਰ ਬਿਲੰਦੈ।
ਚਲਿ ਸਨੈ ਸਨੈ ਗੁਰ ਧੀਰਾ।
ਅਵਿਲੋਕਤਿ ਚਲਤਿ ਪ੍ਰਬੀਰਾ[1] ॥੫॥

ਘਰ ਲਾਲਚੰਦ ਕੇ ਜਾਈ।
ਗਨ ਪੰਕਤਿ ਕਰਿ ਬੈਠਾਈ।
ਬਰ ਚੰਦਨ ਚੌਂਕੀ ਚਾਰੂ।
ਰੁਚਿਰਾਸਨ ਤਿਸ ਪਰ ਡਾਰੂ ॥੬॥
ਸਨਮਾਨ ਗੁਰੂ ਬੈਠਾਏ।
ਕਰ ਧੋਵਨਿ ਕੋ ਜਲ ਲਯਾਏ।
ਪੁਨ ਥਾਰ ਸੁ ਧਰੇ ਅਗਾਰੀ।
ਪਕਵਾਨ ਅਨੇਕ ਪ੍ਰਕਾਰੀ ॥੭॥

[1]ਗੁਰੂ ਜੀ (ਦੀ) ਆਗਿਆਨੁਸਾਰ।

[1]ਸ੍ਰੇਸ਼ਟ ਸੂਰਮੇ [ਸੰਸ: ਪ੍ਰਵੀਰ = ਸ੍ਰੇਸ਼ਟ। ਬੀਰ, ਜੋਧਾ। ਮਹਾਨ ਪੁਰਖ]

ਬਹੁ ਸੁੰਦਰ ਦਏ ਅਹਾਰਾ।
ਸਭਿ ਅਚਹਿਂ ਸ੍ਵਾਦ ਲੇ ਭਾਰਾ।
ਮਨ ਭਾਵਤਿ ਅਚਿ ਤ੍ਰਿਪਤਾਏ।
ਪੁਨ ਪਾਨ ਪਖਾਰਿ ਸਬਾਏ ॥ ੮ ॥
ਧਨ ਡਾਰਿ ਜੂਠ ਮਹਿਂ ਆਏ।
ਨਿਜ ਡੇਰੇ ਬਿਖੈ ਸੁਹਾਏ।
ਨਿਸ ਡੂਢ ਜਾਮ ਜਬਿ ਬੀਤੀ।
ਹਿਤ ਲਾਵਾਂ ਦੇਨਿ ਸਪ੍ਰੀਤੀ ॥ ੯ ॥
ਨਰ ਪਠਿ ਕਰਿ ਗੁਰੂ ਬੁਲਾਏ।
ਲਖਿ ਸਮਾ ਤੁਰਤ ਚਲਿ ਆਏ।
ਸ਼੍ਰੀ ਤੇਗ ਬਹਾਦਰ ਬੈਸੇ।
ਜਹਿਂ ਬੇਦੀ ਸੁੰਦਰ ਹੈਸੇ ॥ ੧੦ ॥
ਗਣਪਤਿ ਸੁਰ ਪੂਜਨ ਕੀਨੇ[†]।
ਤਿਹ ਜਥਾ ਜੋਗ ਧਨ ਦੀਨੇ।
ਸ਼੍ਰੀ ਗੁਜਰੀ ਕੋ ਲੇ ਆਏ।
ਦਿਸ਼ ਬਾਮ ਬਿਖੈ ਬੈਠਾਏ ॥ ੧੧ ॥
ਕਰਿ ਪੂਜਾ ਅਗਨਿ ਪ੍ਰਕਾਸ਼ੀ।
ਬਿਚ ਹਵੀ[1] ਪਾਇ ਬਹੁ ਭਾਸੀ[2]।
ਦਿਜ ਬਚ ਤੇ ਫਿਰ ਕਰਿ ਫੇਰੇ।
ਸਭਿ ਲਾਗ ਦਿਯੋ ਤਿਸ ਬੇਰੇ ॥ ੧੨ ॥
ਕਰਿ ਰੀਤਿ ਜਥੋਚਿਤ ਸਾਰੀ।
ਚਲਿ ਆਏ ਡੇਰ ਮਝਾਰੀ।
ਤਬਿ ਸੰਮਤ ਸੋਰਹਿ ਸੈਯਾ।
ਬਿਤ ਅਪਰ ਉਨਾਨਵ ਭੈਯਾ[1†] ॥ ੧੩ ॥

[†]ਦੇਖੋ ਰਾਸ ੪ ਅੰਸੂ ੪ ਅੰਕ ੩੮ ਦੀ ਹੇਠਲੀ ਟੂਕ।

[1]ਘਿਉ। [2]ਪ੍ਰਕਾਸ਼ੀ।

[1]ਤਦੋਂ ਸੰਮਤ ੧੬੮੯ ਹੈ ਸੀ। [†]ਖਾਲਸਾ ਤਵਾਰੀਖ ਨੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਵਿਵਾਹ ਦਾ ਸੰਮਤ ੧੬੮੬ ਬਿਕ੍ਰਮੀ ਦਿੱਤਾ ਹੈ।

ਪੁਨ ਸੁਪਤਿ ਭਏ ਸੁਖ ਪਾਏ।
ਉਠਿ ਪ੍ਰਾਤੀ ਸਕਲ ਨਹਾਏ।
ਗੁਰ ਸ਼ਬਦ ਪਾਠ ਬਡ ਹੋਤਾ।
ਸੁਨਿ ਰਾਗ ਅਨੇਕ ਉਦੋਤਾ ॥ ੧੪ ॥
ਬਹੁ ਗਾਇਂ ਰਬਾਬੀ ਨੀਕੇ।
ਜਿਸ ਤੇ ਸੁਖ ਹੋਵਤਿ ਜੀ ਕੇ।
ਪੁਨ ਸਭਾ ਲਗੀ ਗੁਰ ਪਾਸੀ।

ਸਭਿ ਆਏ ਅਨੰਦ ਪ੍ਰਕਾਸ਼ੀ ॥੧੫॥
ਜਿਤ ਕਿਤ ਤੇ ਜਾਚਕ ਆਏ।
ਜਸ ਗਾਵਤਿ ਧਨ ਕੋ ਪਾਏ।
ਸ਼੍ਰੀ ਸਤਿਗੁਰ ਹਰਿਗੋਵਿੰਦੰ।
ਛਬਿ ਪਾਵਤਿ ਭਏ ਬਿਲੰਦੰ ॥੧੬॥
ਸੁਤ ਚਾਰਹੁੰ ਬੇਦ ਸਮਾਨਾ।
ਬਿਚ ਬ੍ਰਹਮਾ ਗਜ਼ਾਨ ਮਹਾਨਾ†।
ਸੁਰਰਾਜ[1] ਮਨਹੁੰ ਸੁਰ ਮਾਂਹੀ।
ਸਿਰ ਚਮਰ ਬਿਸਾਲ ਢਰਾਹੀਂ ॥੧੭॥
ਕੋ ਕੋ ਬਡ ਕਹੌਂ ਸਮਾਜਾ।
ਬਿਚ ਸਭਾ ਸੁਭਹਿਂ ਮਹਾਰਾਜਾ।
ਹਿਤ ਭੋਜਨ ਬਹੁਰ ਬੁਲਾਏ।
ਮਗ ਪਰਤਿ ਪਾਵੜੇ ਆਏ[1] ॥੧੮॥

†ਪਾ:-ਸਭਿ ਦੇ ਗਜ਼ਾਨਾ।
[1]ਇੰਦਰ।
[1]ਰਾਹ ਵਿਚ ਪਾਵੜੇ ਪੈਂਦੇ ਭਾਵ ਕਪੜੇ ਵਿਛੀਂਦੇ ਆਏ। [ਹਿੰ:. ਪਾਵੜਾ = ਰਸਤੇ ਵਿਚ ਵਿਛਾਇਆ ਜਾਣ ਵਾਲਾ ਕਪੜਾ, ਪਾਯੰਦਾਜ਼]

ਕਰਿ ਪੰਕਤਿ ਥਿਤ ਸਮੁਦਾਈ।
ਗੁਰ ਚੌਂਕੀ ਪਰ ਦੁਤਿ ਪਾਈ।
ਬਰ ਨੁਗਦੀ, ਮੋਦਕ ਬ੍ਰਿੰਦਾ।
ਧਰਿ ਅੱਗ੍ਰ ਜਲੇਬ ਬਿਲੰਦਾ ॥੧੯॥
ਇੱਤਜਾਦਿ ਪਰੋਸਿ ਅਹਾਰਾ।
ਬਡ ਹੋਤਿ ਭਈ ਜਿਵਨਾਰਾ[1]।

[1]ਜ਼ਿਆਫਤ। (ਅ) ਰਸੋਈ। [ਸੰਸ: ਜੇਮਨ = ਖਾਣਾ] [ਹਿੰ: ਜੇਵਨਾਰ]

ਤਬਿ ਗਾਵਤਿ ਨਾਗਰਿ ਨਾਰੀ।
ਲੇ ਨਾਮ ਗੁਰੂ ਦੇ ਗਾਰੀ† ॥੨੦॥
ਤਜੋਂ ਹੋਤਿ ਅਨੰਦ ਬਿਲੰਦਾ।
ਅਚਿ ਲੀਨਿ ਜਥਾ ਰੁਚਿ ਬ੍ਰਿੰਦਾ।
ਦੇ ਲਾਗ ਭਲੇ ਚਲਿ ਆਏ।
ਇਮ ਬਾਸੁਰ ਤੀਨ ਬਿਤਾਏ ॥੨੧॥
ਤਬਿ ਲਾਲਚੰਦ ਦੇ ਦਾਜਾ।
ਬਹੁ ਭੂਖਨ ਬਸਤ੍ਰ ਸਮਾਜਾ।
ਧਰਿ ਜਥਾ ਸ਼ਕਤਿ ਕਰ ਜੋਰੇ।
'ਨਹਿਂ ਸਰਜੋ ਕਛੁ ਢਿਗ ਮੋਰੇ ॥੨੨॥
ਇਕ ਤਨੁਜਾ ਮੈਂ ਹਿਤ ਸੇਵਾ।

†ਦੇਖੋ ਇਸੇ ਰਾਸ ਦੇ ਅੰਸੂ ੫ ਅੰਕ ੫੭ ਦੀ ਹੇਠਲੀ ਟੂਕ।

ਅਰਪੰਨ ਕੀਨਿ ਗੁਰ ਦੇਵਾ !'
ਲੇ ਬਿਸ਼ਨੁ ਕੁਇਰ ਸੰਗ ਦਾਰਾ।
ਹੁਇ ਦੀਨ ਸੁ ਬਾਕ ਉਚਾਰਾ ॥੨੩॥
ਸੁਨਿ ਸਤਿਗੁਰ ਭਏ ਕ੍ਰਿਪਾਲਾ।
'ਤੁਮ ਦੀਨੋ ਸਕਲ ਬਿਸਾਲਾ।
ਜਿਨ ਤਨੁਜਾ ਅਰਪਨ ਕੀਨੰ।
ਕਜਾ ਪਾਛੇ ਤਿਨ ਰਖਿ ਲੀਨੰ' ॥੨੪॥
ਸੁਨਿ ਲਾਲਚੰਦ ਪਦ ਬੰਦੇ।
ਪੁਨ ਡੋਰਾ ਲਜਾਇ ਬਿਲੰਦੇ।
ਤਹਿਂ ਗੁਜਰੀ ਸੁਤਾ ਬਿਠਾਈ।
ਪਤਿ ਸੇਵਨ ਸੀਖ ਸਿਖਾਈ ॥੨੫॥
ਸਭਿ ਕਰੇ ਬਿਸਰਜਨ ਚਾਲੇ।
ਧਨ ਬਰਖਾ ਕੀਨਿ ਬਿਸਾਲੇ।
ਨਿਜ ਘਰ ਲੌ ਆਵਤਿ ਸਾਰੇ।
ਧਨ ਡਾਰਤਿ ਗਰੀ ਬਜ਼ਾਰੇ ॥੨੬॥
ਗਨ ਬਾਜ ਬਜਾਵਤਿ ਊਚੇ।
ਗੁਰ ਮੰਦਿਰ ਆਨਿ ਪਹੂਚੇ।
ਮਿਲਿ ਆਗੇ ਨਾਗਰ ਨਾਰੀ।
ਬਹੁ ਗਾਇ ਗੀਤ ਮੁਦ ਭਾਰੀ ॥੨੭॥
ਸਭਿ ਬਿਖੈ ਨਾਨਕੀ ਆਵੈ।
ਸੁਤ ਬਧੂ ਪਿਖਿਨਿ ਲਲਚਾਵੈ।
ਜਬਿ ਪਹੁੰਚੇ ਪੌਰ ਅਗਾਰੀ।
ਸਿਰ ਵਾਰ ਵਾਰਿ ਤਿਸ ਬਾਰੀ[1] ॥੨੮॥ [1]ਸਿਰ ਤੋਂ ਜਲ ਤਿਸ ਵੇਲੇ ਵਾਰਿਆ।
ਕਰਿ ਪੀਵਨ ਆਨੰਦ ਧਾਰੇ।
ਹੁਇ ਸੁਤ ਊਪਰ ਬਲਿਹਾਰੇ।
ਕੁਲ ਰੀਤਿ ਕਰੀ ਮਨ ਭਾਈ।
ਲੇ ਅੰਤਰ ਮਹਿਲ ਸਿਧਾਈ ॥੨੯॥
ਧਨੁ ਥਾਤੀ[1] ਦੇ ਕਰਿ ਝੋਰੀ। [1]ਥੈਲੀ।
ਪਿਖਿ ਨੁਖਾ ਬਦਨ ਕੀ ਓਰੀ।
ਸ਼ੁਭ ਥਾਨ ਬਿਠਾਵਨ ਕੀਨੀ।
ਤ੍ਰਿਯ ਹੇਰਤਿ ਬਧੂ ਨਵੀਨੀ ॥੩੦॥
ਦੇ ਦਰਬ[1] ਸਰਬ ਹੀ ਹੇਰੈਂ। [1]ਨੇਂਹ ਨੂੰ) ਧਨ ਦੇ ਕੇ।

ਮੁਖ ਕਰਤਿ ਸਰਾਹ ਘਨੇਰੈਂ।
ਕਹਿ 'ਤੇਗ ਬਹਾਦਰ ਜੋਰੀ।
ਬਿਧ[1] ਰਚੀ ਰੁਚਿਰ ਰੁਚਿ ਬੋਰੀ[2] ॥੩੧॥
ਕਰਿ ਕੰਙਣਾ ਤਬਿ ਛੁਰਵਾਯੋ।
ਇਮ ਬਜਾਹ ਪ੍ਰਸੰਗ ਬਨਾਯੋ।
ਨਹਿਂ ਬਰਨਨ ਕੀਨਿ ਬਿਸਾਲਾ।
ਇਸ ਪਢੇ ਸੁਫਲ ਸੁਖ ਜਾਲਾ ॥੩੨॥
ਸਭਿ ਮੇਲ ਕਿਤਿਕ ਦਿਨ ਪਾਛੇ।
ਹੁਇ ਹਰਖ ਰਹਿਨ ਹੀ ਬਾਂਛੇ।
ਬਹੁ ਗ੍ਰਾਮ ਪੁਰਿਨਿ ਤੇ ਆਏ।
ਸਨਬੰਧੀ ਪ੍ਰੇਮਿ ਸਬਾਏ ॥੩੩॥
ਚਿਰਕਾਲ ਬਿਤੇ ਭਾ ਮੇਲਾ।
ਪੁਨ ਬਜਾਹ ਉਛਾਲ ਸੁਹੇਲਾ।
ਇਸ ਕਾਰਨ ਤੇ ਸੁਖ ਭਾਰੀ।
ਨਹਿਂ ਸਿਮਰਹਿਂ ਸਦਨ ਪਿਛਾਰੀ ॥੩੪॥
ਬਹੁ ਬਾਸੁਰ ਜਬਹਿ ਬਿਤਾਏ।
ਲਖਿ -ਗਮਨ ਅਬਹਿ ਬਨ ਆਏ-।
ਧਨ ਬਸਨ ਬਿਭੂਖਨਿ ਦੀਨੇ।
ਕਰਿ ਪ੍ਰੇਮ ਬਿਸਰਜਨ ਕੀਨੇ ॥੩੫॥
ਸਭਿ ਤ੍ਰੇਹਣ ਭੱਲੇ ਚਾਲੇ।
ਕਹਿ ਬਾਕ ਪ੍ਰੇਮ ਕੇ ਨਾਲੇ।
ਪੁਨ ਹਰੀ ਚੰਦ ਅਰੁ ਰਾਮਾ।
ਚਢਿ ਬਹਿਲਨਿ ਗਮਨੇ ਧਾਮਾ ॥੩੬॥
ਹਰਿਗੋਵਿੰਦ ਜਸੁ ਉਚਰੰਤੇ।
ਪ੍ਰਸਥਾਨੋ ਪੰਥ ਕਰੰਤੇ।
ਨਿਜ ਤ੍ਰਿਯ ਯੁਤਿ ਗਮਨਜੋ ਦ੍ਵਾਰਾ।
ਕਰਿ ਜਥਾ ਜੋਗ ਬਿਵਹਾਰਾ ॥੩੭॥
ਸੁਤ ਸਾਧੂ ਧਰਮਾ ਲੈ ਕੇ।
ਸਤਿਗੁਰ ਕੋ ਬੰਦਨ ਕੈ ਕੈ।
ਮਿਲਿ ਬੀਰੋ ਗੁਰ ਪਿਤ ਸੰਗਾ।
ਦੁਹ ਮਾਤਨਿ ਮਿਲੀ ਉਮੰਗਾ ॥੩੮॥
ਧਨ ਬਸਨ ਬਿਭੂਖਨ ਲੀਨੇ।

[1]ਬਿਧਾਤਾ ਨੇ। [2]ਸੁੰਦਰਤਾ ਵਿਚ ਡੁਬੀ ਹੋਈ।

ਮਿਲਿ ਭ੍ਰਾਤਨਿ ਸੋਂ ਹਿਤ ਕੀਨੇ।
ਨਿਜ ਸਦਨ ਗਈ ਸੁਖ ਪਾਏ।
ਪਰਿਵਾਰ ਹੇਰਿ ਸਮੁਦਾਏ ॥੩੯॥
ਤਬਿ ਰਾਇ ਜੋਧ ਗੁਰ ਪਾਸਾ।
ਕਰ ਬੰਦਿ ਕਰੀ ਅਰਦਾਸਾ।
ਨਿਜ ਸੁਤ ਕੋ ਪਾਇਨਿ ਪਾਵਾ।
ਜਿਸ ਫੱਤਾ ਨਾਮ ਰਖਾਵਾ ॥੪੦॥
ਪੁਨ ਭ੍ਰਾਤਾ ਸ਼ਾਹਿ ਸਲੇਮੂ।
ਕਰ ਬੰਦਨ ਚਾਹਤਿ ਛੇਮੂ।
ਤ੍ਰਿਯ ਸਿੱਖ ਸੁਤਾ ਚਲਿ ਆਈ।
ਪਗ ਕਰਜੋ ਪ੍ਰਣਾਮ ਗੁਸਾਈਂ ॥੪੧॥
ਸਭਿ ਊਪਰ ਖੁਸ਼ੀ ਬਿਸਾਲਾ।
ਗੁਰ ਕਰਤਿ ਭਏ ਤਿਸ ਕਾਲਾ।
ਹੁਇ ਬਿਦਾ ਪੰਥ ਪ੍ਰਸਥਾਨੇ।
ਗੁਰ ਜਸੁ ਕੋ ਕਰਤਿ ਬਖਾਨੇ ॥੪੨॥
ਪੁਨ ਸਾਧੂ ਰੂਪਾ ਆਯੋ।
ਪਗ ਪੰਕਜ ਸੀਸ ਨਿਵਾਯੋ।
ਕਰਿ ਬਿਨਤੀ ਸਦਨ ਪਯਾਨੇ।
ਗੁਰ ਖੁਸ਼ੀ ਕੀਨਿ ਹਿਤ ਠਾਨੇ ॥੪੩॥
ਇੱਤਯਾਦਿਕ ਮੇਲ ਜਿ ਸਾਰਾ।
ਮਿਲਿ ਨਿਜ ਨਿਜ ਸਦਨ ਸਿਧਾਰਾ।
ਗੁਰ ਕੀਰਤਿ ਭਾਖਤਿ ਜਾਤੇ।
ਸਤਿਨਾਮ ਸਿਮਰਿ ਸੁਖ ਰਾਤੇ[1] ॥੪੪॥
ਪੁਨ ਸਤਿਗੁਰ ਸਮਾ ਬਿਤਾਯੋ।
ਕਰਤਾਰ ਪੁਰੇ ਸੁਖ ਪਾਯੋ।
ਜਬਿ ਦਿਵਸ ਪੁਰਬ ਕੋ ਆਵੈ।
ਸਿਖ ਸੰਗਤਿ ਮਿਲਿ ਬਹੁ ਜਾਵੈ ॥੪੫॥
ਦਿਨ ਦੀਪਮਾਲ ਬੈਸਾਖੀ।
ਸਭਿ ਆਵਤਿ ਦਰਸ਼ਨ ਕਾਂਖੀ।
ਗਨ ਅਰਪਹਿਂ ਵਸਤੁਨਿ ਆਨੈਂ।
ਪਗ ਪੰਕਜ ਬੰਦਨ ਠਾਨੈਂ ॥੪੬॥
ਬਹੁ ਦਰਬ ਬਿਭੂਖਨ ਨਾਨਾ।

[1]ਸੁਖਦਾਈ।

ਪਟ ਅਦਭੁਤ ਮੋਲ ਮਹਾਨਾ।
ਗਨ ਸ਼ਸਤ੍ਰ ਅਨੇਕ ਪ੍ਰਕਾਰੀ।
ਹਯ ਆਨਹਿਂ ਦੇਂ ਧਨ ਭਾਰੀ ॥੪੭॥
ਮਨ ਕਰਤਿ ਕਾਮਨਾ ਪਾਵੈਂ।
ਸਿਖ ਦੂਰ ਦੂਰ ਤੇ ਆਵੈਂ।
ਜਹਿਂ ਸਤਿਗੁਰ ਨਿਜ ਸਿਖ ਜੋਵਹਿਂ।
ਸਭਿ ਥਾਨ ਸਹਾਇਕ ਹੋਵਹਿਂ ॥੪੮॥
ਕੋ ਦਸਵੰਧ ਦੇਵੈ ਆਈ।
ਕੋ ਅਰਪ ਮਨੌਤ ਬਨਾਈ।
ਕਰਿ ਚਾਉ ਪ੍ਰਥਮ ਕੋ ਆਵੈ।
ਕੋ ਪ੍ਰੇਮੀ ਦਰਸ਼ਨ ਪਾਵੈ ॥੪੯॥
ਸੁਤ ਆਦਿ ਕਾਮਨਾ ਪਾਵੈ।
ਕੋ ਭਗਤਿ ਗਯਾਨ ਲਿਵ ਲਾਵੈ।
ਇਸ ਲੋਕ ਲਹੈ ਸੁਖ ਕੋਈ।
ਪਰਲੋਕ ਚਹੈ ਗਤਿ ਹੋਈ ॥੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਜਾਹ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥੬॥

## ੭. [ਸਿੱਖਾਂ ਦੀਆਂ ਉਪਹਾਰਾਂ]

੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੮

ਦੋਹਰਾ:

ਬੀਤ ਗਏ ਖਟ ਮਾਸ ਇਮ, ਬਾਸੇ ਪੁਰਿ ਕਰਤਾਰ।
ਦੀਪਮਾਲ ਮੇਲਾ ਮਿਲ੍ਯੋ, ਗਨ ਨਰ ਨਹੀਂ ਸ਼ੁਮਾਰ ॥੧॥
ਦੂਰ ਦੂਰ ਤੇ ਭੂਰ ਸਿਖ, ਪੂਰਿ ਕਾਮਨਾ ਹੇਤੁ[1]।
ਆਇ ਹਜ਼ੂਰ ਨਿਹਾਰਤੇ, ਸ਼ਰਧਾ ਪ੍ਰੇਮ ਸਮੇਤ ॥੨॥

[1]ਕਾਮਨਾ ਪੂਰਨ ਕਰਨ ਲਈ।

ਚੌਪਈ:

ਇਸ ਪ੍ਰਕਾਰ ਗੁਰ ਦਿਵਸ ਬਿਤਾਏ।
ਦੁਸ਼ਟਨਿ ਹਨਿ ਗੁਰ ਸੰਤ ਸਹਾਏ।
ਬਡੀ ਭੀਰ ਨਿਤ ਪੁਰਿ ਕਰਤਾਰਾ।
ਆਇੰ ਜਾਇੰ ਨਰ ਨਹੀਂ ਸ਼ੁਮਾਰਾ ॥੩॥
ਬਡ ਪੂਰਬ ਤੇ[1] ਸੰਗਤਿ ਆਵੈ।
ਤਹਿਂ ਤੇ ਵਸਤੁ ਅਜਾਇਬ ਲ੍ਯਾਵੈ।
ਜੇ ਸਲਿਤਾਪਤਿ ਟਾਪੂ ਵਾਸੀ।
ਆਇੰ ਜਤਨ ਕਰਿ ਸਤਿਗੁਰ ਪਾਸੀ ॥੪॥

[1]ਪੂਰਬ ਦਿਸ਼ਾ ਤੋਂ।

ਤਿਮ ਹੀ ਦੱਛਨ ਕੇ ਸਮੁਦਾਈ।
ਦਰਸਹਿਂ ਬੰਦਹਿਂ ਕਰਹਿਂ ਬਡਾਈ।
ਤਿਤ ਦਿਸ਼ਿ ਅੰਗ[1] ਬੰਗ[2] ਤੇ ਆਦੀ।
ਪਾਇ ਕਾਮਨਾ ਹੁਇੰ ਅਹਿਲਾਦੀ ॥੫॥

[1]ਭਾਗਲ ਪੁਰ ਦਾ ਇਲਾਕਾ ਤੇ ਉੜੀਸਾ ਬੀ ਵਿਚ ਗਿਣਦੇ ਹਨ। [2]ਬੰਗਾਲ।

ਪਸ਼ਚਮ ਦਿਸ਼ਾ ਵਲਾਇਤ ਜੇਤੀ।
ਤੁਰਕ ਹਿੰਦੁ ਗਨ ਪ੍ਰੇਮ ਸਮੇਤੀ।
ਲੇ ਕਰਿ ਸ਼ਸਤ੍ਰ ਤੁਰੰਗਨਿ ਆਵੈਂ।
ਦਰਸ਼ਨ ਕਰਤਿ ਕਾਮਨਾ ਪਾਵੈਂ ॥੬॥
ਉੱਤਰ ਦਿਸ਼ ਕੇ ਸਿੱਖ ਮਹਾਨੈ।
ਵਸਤੁ ਦਰਬੁ ਸਤਿਗੁਰ ਢਿਗ ਆਨੈਂ।
ਸ਼੍ਰੀ ਨਾਨਕ ਫਿਰਿ ਕਰਿ ਸਭਿ ਅਵਿਨੀ।

ਬਿਸਤਾਰਨ ਕਰਿ ਸਿੱਖੀ ਰਵਨੀ ॥੭॥
ਜਹਿਂ ਤੇ ਆਵਨਿ ਸਮਰਥ ਹੋਈ।
ਦਰਸ਼ਨ ਹੇਤੁ ਆਇ ਸਭਿ ਕੋਈ।
ਜਹਿਂ ਤੇ ਪਹੁੰਚਯੋ ਜਾਇ ਨ ਇਹਾਂ।
ਕਰਹਿਂ ਤਿਹਾਵਲ ਹੁਇਂ ਜਹਿਂ ਕਹਾਂ ॥੮॥
ਹੁਇ ਇਕ ਥਾਇਂ ਅਰਾਧਹਿਂ ਗੁਰ ਕੋ।
ਕਰਿ ਅਰਦਾਸ ਭਾਵਨਾ ਪੁਰ ਕੋ[1]।
ਬਰਨੈਂ ਗੁਰ ਪ੍ਰਤਾਪ ਕਹਿਂ ਤੀਕਾ[1]।
ਜਹਿਂ ਕਹਿਂ ਬਿਦਤਿ ਜਗਤ ਰਹਿਂ ਨੀਕਾ ॥੯॥
ਦਿਵਸ ਵਿਸੋਏ[1] ਕੋ ਤਬਿ ਆਯੋ।
ਫਲ ਦਰਸ਼ਨ ਕੋ ਹੁਇ ਅਧਿਕਾਯੋ।
ਚਹੁੰਦਿਸ਼ਿ ਤੇ ਸੰਗਤ ਸਮੁਦਾਈ।
ਲੇ ਕਰਿ ਵਸਤੁ ਅਜਾਇਬ ਆਈ ॥੧੦॥
ਧਰਿ ਧਰਿ ਪ੍ਰੇਮ ਅਧਿਕ ਚਿਤ ਚਾਊ।
ਛੇਮ ਲੇਨਿ ਚਾਹਤਿ ਅਧਿਕਾਊ।
ਜਿਸ ਦਿਨ ਮਾਧਵ[1] ਕੀ ਸੰਕ੍ਰਾਂਤ।
ਪੁਰਿ ਕਰਤਾਰ ਬਿਖੈ ਬਹੁ ਭਾਂਤਿ ॥੧੧॥
ਸੰਗਤਿ ਕੇ ਡੇਰੇ ਗਨ ਛਾਏ।
ਪੁਰਿ ਕੇ ਚਹੁੰਦਿਸ਼ਿ ਪਿਖਿ ਪਿਖਿ ਛਾਏ।
ਅਰੁ ਜਲ ਕੋ ਸੁਖ ਜਹਾਂ ਨਿਹਾਰਾ।
ਮਿਲਿ ਮਿਲ ਨਰ ਗਨ ਡੇਰੇ ਡਾਰਾ ॥੧੨॥
ਅਧਿਕ ਭੀਰ ਪੁਰਿ ਕੇ ਚਹੁ ਫੇਰੇ।
ਬੀਚ ਨ ਮੇਵ ਸਕਹਿਂ ਬਹੁ ਡੇਰੇ।
ਜਿਤ ਕਿਤ ਧੁਨਿ ਹੋਵਤਿ ਗੁਰ ਬਾਨੀ।
ਗੁਰ ਜੈਕਾਰਾ ਕਰਹਿਂ ਬਖਾਨੀ ॥੧੩॥
ਦਰਸ਼ਨ ਦੇਨਿ ਹੇਤੁ ਗੁਰ ਪੂਰੇ।
ਦੀਨਿਸਿ ਹੁਕਮ 'ਫਰਸ਼ ਹੁਇ ਰੂਰੇ।

[1]ਪੂਰਨ (ਹੋਣ ਲਈ)।

[1]ਕਿਥੋਂ ਤਕ।

[1]ਵਿਸਾਖੀ ਦਾ।

[1]ਵੇਸਾਖ [ਸੰਸ: ਮਾਧਵ = ਵੇਸਾਖ ਦਾ ਮਹੀਨਾ। ਬਸੰਤ ਦੀ ਰੁਤ]

ਸਭਾ ਲਗਨ ਕੀ ਕਰੀਯਹਿ ਤਜਾਰੀ।'
ਸੁਨਤਿ ਦਾਸ ਕਰਿ ਆਨੰਦ ਭਾਰੀ ॥੧੪॥
ਬਰਣ ਬਰਣ ਕੇ ਫਰਸ਼ ਬਨਾਏ।
ਬਡੇ ਥਾਨ ਥਿਤ ਜਹਿਂ ਸਮੁਦਾਏ।
ਚਹੁੰਦਿਸ਼ਿ ਮਹਿਂ ਝਾਲਰ ਲਗ ਜ਼ਰੀ।
ਹੀਰੇ ਮੁਕਤਨਿ ਸੋਂ ਬਹੁ ਜਰੀ[1] ॥੧੫॥
ਅਸ ਗਾਦੀ ਗੁਰ ਕੇਰ ਡਸਾਈ।
ਬਹੁਤ ਦਰਬ ਲਗਿ ਰੁਚਿਰ ਬਨਾਈ।
ਤਿਸ ਪਰ ਰਾਖੇ ਬਡ ਉਪਧਾਨੋ।
ਬਸਤ੍ਰ ਅਜਾਇਬ ਲਗਜੋ ਮਹਾਨੋ ॥੧੬॥
ਰੇਸ਼ਨ ਡੋਰਨਿ ਗੁੰਫੇ ਜ਼ਰੀ।
ਜਿਨਹੁ ਲਗੀ ਮੁਕਤਾਹਲ ਲਰੀ[1]।
ਬਡੀ ਭੋਰ ਤੇ ਗੁਰੂ ਸ਼ਨਾਨੇ।
ਸੂਖਮ ਬਸਤ੍ਰ ਬਿਸਦ ਪਹਿਰਾਨੇ ॥੧੭॥
ਖੜਗ ਬਿਸਾਲ ਗਰੇ ਮਹਿਂ ਪਾਯੋ।
ਸਿਪਰ ਸਹਿਤ ਸਤਿਗੁਰੂ ਸੁਹਾਯੋ।
ਮੰਦ ਮੰਦ ਪਦ ਧਰਿ ਗੁਰ ਮੰਦਰ।
ਜਨੁ ਅਰਬਿੰਦ ਮ੍ਰਿਦੁਲ ਬਹੁ ਸੁੰਦਰ ॥੧੮॥
ਕ੍ਰਿਪਾ ਕਟਾਖ ਬਿਲੋਕਤਿ ਆਏ।
ਪੀਛੇ ਬੀਰ ਦਾਸ ਸਮੁਦਾਏ।
ਪਹੁੰਚਿ ਕਰੀ ਗਾਦੀ ਕੋ ਬੰਦਨ।
ਊਪਰ ਬੈਠੇ ਦੋਸ਼ ਨਿਕੰਦਨ ॥੧੯॥
ਚਮਰਦਾਰ ਲੇ ਚਵਰ ਖਲੋਵਾ।
ਹੰਸ ਮਨਿੰਦ ਢੁਰਾਵਤਿ ਹੋਵਾ।
ਸਭਾ ਬਿਸਾਲ ਲਗੀ ਚਹੁ ਫੇਰੇ।
ਲਾਜਤਿ ਜਾਂਹਿ ਸੁਧਰਮਾ[1] ਹੇਰੇ ॥੨੦॥
ਭਯੋ ਮੇਵਰੋ ਖਰੋ ਅਗਾਰੀ।
ਸਿੱਖਨਿ ਕੀ ਅਰਦਾਸ ਉਚਾਰੀ।
ਚਾਰਹੁੰ ਪੁਤ੍ਰ ਸਹਾਵਤਿ ਪਾਸ।
ਜਗ ਪੌਤ੍ਰੇ ਦੁਤਿ ਰਹੀ ਪ੍ਰਕਾਸ਼ ॥੨੧॥

[1]ਜੜੀ ਹੋਈ।

[1]ਮੋਤੀਆਂ ਦੀਆਂ ਲੜੀਆਂ।

[1]ਇੰਦਰ ਸਭਾ, ਭਾਵ ਦੇਵਤਿਆਂ ਦੇ ਸਮਾਜ ਤੋਂ ਹੈ।

ਭਾਟ ਨਕੀਬ ਕਹੈਂ ਜਸੁ ਠਾਂਢੇ।
ਕੰਚਨ ਛਰੀ ਦਾਰ ਛਬਿ ਬਾਢੇ।
ਹੁਕਮ ਭਯੋ 'ਸੰਗਤਿ ਸਭਿ ਆਵੈ।
ਮਨੋ ਕਾਮਨਾ ਚਾਹਤਿ ਪਾਵੈ ॥੨੨॥
ਸਨਮੁਖ ਸ਼ਬਦ ਰਬਾਬੀ ਗਾਵੈਂ।
ਸੁਨਹਿਂ ਪ੍ਰੇਮ ਤੇ ਸੁਖ ਉਪਜਾਵੈਂ।'
ਹੁਇ ਹੁਇ ਤਜਾਰ ਸਿੱਖ ਗਨ ਆਏ।
ਨਿਜ ਨਿਜ ਰੁਚਿਰ ਅਕੋਰਨਿ ਲਜਾਏ ॥੨੩॥
ਸਤਿਗੁਰ ਕੇ ਦਰਸ਼ਨ ਕੋ ਕਰੈਂ।
ਬੰਦਹਿਂ ਭੇਟ ਅਗਾਰੀ ਧਰੈਂ।
ਮੁੱਖਿ ਜਿ ਸਿੱਖ ਬੈਠਿ ਥਿਰ ਹੋਵੈਂ।
ਖਰੇ ਹਜ਼ਾਰਹੁਂ ਦਰਸ਼ਨ ਜੋਵੈਂ ॥੨੪॥
ਤ੍ਰਿਪਤਹਿਂ ਨਹਿਂ, ਮਨ ਰਹੈਂ ਲੁਭਾਈ।
ਜਨੁ ਅਰਬਿੰਦ ਮਲਿੰਦ ਭ੍ਰਮਾਈ।
ਹੋਤਿ ਅਨੇਕਨ ਕੀ ਅਰਦਾਸ।
'ਸ਼੍ਰੀ ਗੁਰ! ਸਿਖ ਕਾਰਜ ਹੁਇ ਰਾਸ' ॥੨੫॥
ਵਸਤੁਨਿ ਕੇ ਲਾਗੇ ਅੰਬਾਰੂ।
ਧਨ ਗਨ ਬਸਨ ਬਿਭੂਖਨ ਚਾਰੂ।
ਹਯ ਹੱਥਜਾਰ ਆਇ ਸਮੁਦਾਏ।
ਖੁਸ਼ੀ ਕਰਹਿਂ ਗੁਰ ਸਭਿ ਦਰਸਾਏ ॥੨੬॥
ਇਕ ਸਿਖ ਹੁਤੋ ਸੁਦਾਗਰ ਭਾਰੀ।
ਬਸਹਿ ਬਦਖ਼ਸ਼ਾਂ ਨਗਰ ਮਝਾਰੀ।
ਦੇਸ਼ ਬਿਦੇਸ਼ਨਿ ਮਹਿਂ ਬਿਵਹਾਰੂ।
ਜਿਸ ਕੋ ਹੋਵਤਿ ਦਰਬ ਉਦਾਰੂ ॥੨੭॥
ਤਿਸ ਨੇ ਧਨ ਦਸਵੰਧ ਨਿਕਾਰਾ।
ਅਰੁ ਮਨੌਤ ਕੋ ਸੰਚਜੋ ਸਾਰਾ।
ਵਸਤੁ ਅਜਾਇਬ ਸੁੰਦਰ ਦੇਖਿ।
ਕਰੀ ਖਰੀਦਨ ਮੋਲ ਵਿਸ਼ੇਖ ॥੨੮॥
ਦੇ ਧਨ ਲਾਖ ਤੁਰੰਗਮ ਲੀਨੋ।

ਬਹੁ ਚੰਚਲ ਗੁਨ ਬ੍ਰਿੰਦ ਪ੍ਰਬੀਨੋ।
ਇਕ ਪੁਸ਼ਾਕ ਬਨਿਵਾਇ ਬਿਸਾਲਾ।
ਸੂਖਮ ਅਧਿਕ ਅਜਾਬ[1] ਉਜਾਲਾ ॥੨੯॥ [1]ਅਸਚਰਜ।
ਤਿਸ ਪਰ ਮੋਲ ਖਰਚ ਬਡ ਕੀਨੋ।
ਚੀਰਾ ਚਾਰੁ ਦਰਬ ਦੈ ਲੀਨੋ।
ਬਾਜ ਸੁਪੈਦ ਹੰਸ ਕੀ ਨਜਾਈ।
ਕਿਸੂ ਦੇਸ ਤੇ ਲੀਨਿ ਮੰਗਾਈ ॥੩੦॥
ਮੁਖ ਮਾਂਗੀ ਕੀਮਤਿ ਤਿਸ ਦੀਨਿ।
ਸਤਿਗੁਰ ਖੁਸ਼ੀ ਹੇਤੁ ਸੋ ਲੀਨਿ।
ਖੰਡਾ ਏਕ ਬਿਲੰਦ ਦੁਧਾਰਾ।
ਘਰਯੋ ਪੁਲਾਦੀ ਲੋਹ ਕਰਾਰਾ ॥੩੧॥
ਕਲਗ਼ੀ ਏਕ ਜਰਾਵਨ ਜਰੀ।
ਜ਼ਾਹਰ ਅਜਬ ਜਵਾਹਰ ਖਰੀ।
ਸਿਪਰ ਅਧਿਕ ਸੁੰਦਰ ਲੇ ਆਇਵ।
ਸ਼੍ਰੀ ਸਤਿਗੁਰ ਲਾਇਕ ਲਖਿ ਪਾਇਵ ॥੩੨॥
ਏ ਸਭਿ ਵਸਤੂ ਬਹੁਤ ਉਜਾਗਰ।
ਲੇ ਪਹੁੰਚਯੋ ਗੁਰ ਢਿਗ ਸੌਦਾਗਰ।
ਧਰਿ ਹਜ਼ੂਰ ਪਗ ਬੰਦਨ ਕਰੀ।
ਦਰਸ਼ਨ ਕਰਤਿ ਨਿਮੇਖ ਨ ਪਰੀ[1] ॥੩੩॥ [1]ਅੱਖ ਨ ਝਮਕੀ।
ਰਹਯੋ ਜੋਰਿ ਕਰ ਪ੍ਰੇਮ ਬਿਸਾਲਾ।
ਖੁਸ਼ੀ ਦ੍ਰਿਸ਼ਟਿ ਕਰਿ ਪਿਖਯੋ ਕ੍ਰਿਪਾਲਾ।
ਬੂਝਯੋ 'ਕੌਨ ਦੇਸ਼ ਤੇ ਆਵਾ?
ਕੌਨ ਕਾਮਨਾ ਪੂਰਨ ਪਾਵਾ? ॥੩੪॥
ਬੋਲਯੋ ਬਿਨੈ ਸਨੀ ਬਰ ਬਾਨੀ।
'ਤੁਮ ਜਾਨਹੁ ਸਭਿ, ਨਾਂਹਿਨ ਛਾਨੀ।
ਤਊ ਬੂਝਿਬੇ ਹਿਤ ਕਰਿ ਕਹੌਂ।
ਮੁਲਖ ਬਦਖ਼ਸ਼ਾਂ ਕੇ ਤਹਿਂ ਰਹੌਂ ॥੩੫॥
ਦੇਸ਼ ਬਿਦੇਸ਼ਨਿ ਮਹਿਂ ਬਿਵਹਾਰਾ।
ਚਲਹਿ ਖੇਪ[1] ਭਰਿ ਵਸਤੁ ਹਜ਼ਾਰਾ। [1]ਵਪਾਰ।

ਬਹੁਤ ਲਾਭ ਮੁਝ ਆਵਤਿ ਰਹ੍ਯੋ।
ਤਿਹ ਦਸਵੰਧ ਜਿਤਿਕ ਮਨ ਲਹ੍ਯੋ ॥੩੬॥
ਸੋ ਮੈਂ ਸੰਚਤਿ ਰਹ੍ਯੋ ਘਨੇਰੇ।
ਅਰੁ ਜਬਿ ਕਾਜ ਅਟਕ ਕਛੁ ਮੇਰੇ।
ਮਾਨਤਿ ਰਹ੍ਯੋ ਮਨੌਤ ਮਹਾਨੀ।
ਤਹਿਂ ਸਹਾਇਤਾ ਰਾਵਰ ਠਾਨੀ ॥੩੭॥
ਸੋ ਮੈਂ ਤਿਹ ਸੋਂ ਰਹ੍ਯੋ ਮਿਲਾਵਤਿ।
ਸੰਚ੍ਯੋ ਦਰਬ ਭਯੋ ਮਨ ਭਾਵਤਿ।
ਉਰ ਮਹਿਂ ਇਹੀ ਮਨੋਰਥ ਧਾਰੇ।
-ਜਬਿ ਚਲਿ ਗੁਰ ਕੋ ਦਰਸ ਨਿਹਾਰੇਂ ॥੩੮॥
ਦੈ ਹੈਂ ਆਪ ਹਦੂਰ ਸਿਧਾਇ-।
ਚਿਰੰਕਾਲ ਇਮ ਗਯੋ ਬਿਤਾਇ।
ਇਕ ਫਕੀਰ ਤੁਮਰੇ ਢਿਗ ਰਹ੍ਯੋ।
ਰਾਵਰ ਕੋ ਸੁਭਾਉ ਸਭਿ ਲਹ੍ਯੋ ॥੩੯॥
-ਆਯੁਧ ਧਰਨ ਕਰਨ ਸੰਗ੍ਰਾਮੂ।
ਚਢਨ ਤੁਰੰਗਨਿ ਪਰ ਅਭਿਰਾਮੂ।
ਖੇਲਨਿ ਬਹੁ ਅਖੇਰ ਮਨ ਭਾਵੈਂ।
ਮਹਾਰਾਜ ਸਮ ਸੌਜ ਬਨਾਵੈਂ ॥੪੦॥
ਹਯ ਆਯੁਧ ਜੋ ਸਿੱਖ ਲਿਆਵੈ।
ਕਰਿ ਅਰਪਨ ਸਤਿਗੁਰੂ ਰਿਝਾਵੈ।
ਅੰਗ ਸੰਗ ਸੋ ਲੇਹਿਂ ਲਗਾਏ।
ਖੁਸ਼ੀ ਕਰਹਿਂ ਸਿਖ ਪਰ ਸੁਖਦਾਏ- ॥੪੧॥
ਮੈਂ ਸੁਨਿ ਕਰਿ ਤਬਿ ਰਚੇ ਉਪਾਇ।
ਆਛੀ ਵਸਤੁ ਖਰੀਦੀ ਜਾਇ।
ਬਹੁਤ ਮੋਲ ਦੇ ਲ੍ਯਾਇ ਤੁਰੰਗਾ।
ਅਤਿ ਚੰਚਲ ਸੁੰਦਰ ਸਰਬੰਗਾ ॥੪੨॥
ਸਿਪਰ ਖੜਗ ਬਡ ਕੀਮਤ ਕੇਰੇ।
ਕਲ਼ਗੀ ਕੋ ਦੇ ਮੋਲ ਬਡੇਰੇ।
ਦੁਰਲਭ ਬਾਜ ਸੇਤ[1] ਇਹੁ ਆਨਾ।

[1]ਚਿੱਟਾ।

ਪੋਸ਼ਿਸ਼ ਹਿਤ ਧਨ ਖਰਚਿ ਮਹਾਨਾ
॥੪੩॥
ਵਸਤੁਨਿ ਪਰ ਕੇਤਿਕ ਬਿਤ ਲਾਗਾ।
ਬਚਯੋ ਜਿਤਿਕ ਸੋ ਰਾਵਰ ਆਗਾ[1]।
ਅਧਿਕ ਭਾਰ ਤੇ ਲੇ ਦੀਨਾਰ[1]।
ਅਰਪਨ ਕੀਨਿ ਗੁਰੂ ਦਰਬਾਰ ॥੪੪॥
ਅਪਨੀ ਵਸਤੁ ਸੰਭਾਰਨਿ ਕੀਜੈ।
ਲਯਾਯੋ ਬਡੇ ਜਤਨ ਸੋਂ, ਲੀਜੈ।
ਦਾਸਨ ਕੀ ਰਾਖਤਿ ਹੋ ਲਾਜ।
ਬਿਰਦ ਬਿਸਾਲ ਗਰੀਬ ਨਿਵਾਜ' ॥੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸਿੱਖ ਵਸਤੂ ਲਿਆਵਨਿ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥੭॥

[1]ਆਪ ਦੇ ਹਜ਼ੂਰ ਹਾਜ਼ਰ ਹੈ।
[1]ਭਾਵ ਮੁਹਰਾਂ।

## ੮. [ਪੈਂਦੇ ਖਾਂ ਬਖਸ਼ਿਸ਼ਾਂ]

੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੯

ਦੋਹਰਾ:

ਸੁਨਿ ਸੌਦਾਗਰ ਬਾਕ ਕੋ, ਸ਼ਰਧਾ ਲਖਿ
ਅਧਿਕਾਇ।
ਸਤਿਗੁਰ ਭਏ ਪ੍ਰਸੰਨ ਤਬਿ, ਕਹਤਿ ਭਏ
ਇਸ ਭਾਇ ॥੧॥

ਚੌਪਈ:

'ਅਪਨੋ ਜਨਮ ਕ੍ਰਿਤਾਰਥ ਕੀਨਾ।
ਸਭਿ ਕੁਲ ਕੋ ਸੰਕਟ ਕਰਿ ਛੀਨਾ।
ਇਤੀ ਦੂਰ ਤੇ ਵਸਤੁ ਲਿਆਵਾ।
ਬਹੁ ਧਨ ਖਰਚਜੋ ਪ੍ਰੇਮ ਬਧਾਵਾ ॥੨॥
ਗੁਰ ਹਿਤ ਨਿਤ ਦਸੌਂਧ ਕੋ ਰਾਖਾ।
ਦਰਸ਼ਨ ਗੁਰ ਸ਼ਰਧਾ ਉਰ ਕਾਂਖਾ।
ਹਮ ਪ੍ਰਸੰਨ ਬਰ ਜਾਚਨ ਕੀਜੈ।
ਅਪਨੀ ਆਸ਼ਾ ਪੁਰਿ ਲਈਜੈ' ॥੩॥
ਹਾਥ ਜੋਰਿ ਤਬਿ ਕਹਜੋ ਸੁਦਾਗਰ।
'ਪ੍ਰੇਮ ਪਰਖਿਬੇ ਨਾਗਰ ਆਗਰ[1]। — [1]ਸ੍ਰੇਸ਼ਟ ਚਤੁਰ ਹੈ।
ਦਰਸ਼ਨ ਕਰੇ ਤ੍ਰਿਪਤਿ ਚਿਤ ਹੋਵਾ।
ਕ੍ਰਿਪਾ ਦ੍ਰਿਸ਼ਟਿ ਤੇ ਮੋ ਕਉ ਜੋਵਾ ॥੪॥
ਸਭਿ ਬਿਧਿ ਤੇ ਮੁਝ ਕਰਜੋ ਨਿਹਾਲੂ।
ਬਰ ਦੀਜੈ ਨਿਜ ਪ੍ਰੇਮ ਬਿਸਾਲੂ।
ਸਿਪਰ ਖੜਗ ਅਰੁ ਕਟ ਸੋਂ ਭਾਥਾ।
ਲਏ ਸਨੱਧ ਗਹੇ ਧਨੁ ਹਾਥਾ ॥੫॥
ਇਹ ਸਰੂਪ ਉਰ ਬਸਹੁ ਤੁਹਾਰਾ।
ਜਥਾ ਚਲਹਿ ਨਹਿਂ ਮੇਰੁ ਉਦਾਰਾ।
ਨਿਸ ਦਿਨ ਜਿਹਵਾ ਨਾਮ ਮੁਕੰਦ।
ਰਟਤਿ ਰਹੌਂ ਸ਼੍ਰੀ ਹਰਿ ਗੋਵਿੰਦ ॥੬॥
ਇਹੁ ਬਰ ਮੋ ਕਉ ਦੀਜਹਿ ਸ੍ਵਾਮੀ।
ਕ੍ਰਿਪਾ ਕਰਹੁ ਗੁਰ ਅੰਤਰਜਾਮੀ।
ਜਬਿ ਲੌ ਹੁਇ ਨ ਆਪ ਸੋਂ ਮੇਲ[1]। — [1]ਭਾਵ ਆਪ ਦੇ ਸਰੂਪ ਵਿਚ ਲੀਨ ਨਾ ਹੋਵਾਂ।
ਕਰਮਨਿ ਬਸਿ ਜੂਨਨ ਮਹਿਂ ਖੇਲ[1] ॥੭॥ — [1]ਕਰਮਾਂ ਦੇ ਵਸ ਹੋਕੇ ਜੂਨ ਵਿਚ ਖੇਡਦਾ ਰਹਾਂ।

ਜਹਿਂ ਜਹਿਂ ਜਨਮ ਧਰੌਂ ਮੈਂ ਜਾਈ।
ਰਹੌਂ ਸਿੱਖ ਤਬਿ ਲੌਂ ਗੁਨ ਗਾਈ।'
ਭਏ ਪ੍ਰਸੰਨ ਬਖਾਨਜੋ ਬੈਨ।
'ਤੇਰੋ ਜਨਮ ਅਪਰ ਅਬਿ ਹੈ ਨ ॥੮॥
-ਉਰ ਮਹਿਂ ਬਸੌਂ ਮਾਂਗਿ ਬਰ ਲੀਨੋ।
ਭਯੋ ਕਰਮ ਕੇ ਬੰਧ ਬਿਹੀਨੋ।
ਪੂਰਨ ਹੋਇ ਕਾਮਨਾ ਤੇਰੀ।
ਮਿਟੀ ਸਕਲ ਭਵਜਲ ਕੀ ਫੇਰੀ' ॥੯॥
ਕਿਤਿਕ ਸਮੈ ਥਿਰ ਦਰਸ਼ਨ ਹੇਰੇ।
ਪੁਨ ਆਇਸੁ ਲੇ ਗਮਨਜੋ ਡੇਰੇ।
ਅਰਪੀ ਵਸਤੁ ਸਕਲ ਗੁਰ ਦੇਖੀ।
ਪ੍ਰਥਮ ਤੁਰੰਗਮ ਚਪਲ ਵਿਸ਼ੇਖੀ ॥੧੦॥
ਕਰ ਪਰ ਬਾਜ ਬਿਠਾਇ ਨਿਹਾਰਾ।
ਅਧਿਕ ਗੁਨਨ ਮਹਿਂ ਦੁਲਭ ਉਦਾਰਾ।
ਸ਼੍ਰੀ ਗੁਰਦਿੱਤੇ ਕਹਜੋ ਸੁਨਾਈ।
'ਦੂਰ ਕਹੂੰ ਤੇ ਅਸ ਕਰ ਆਈ[1] ॥੧੧॥
ਅਪਰ ਨ ਕਹੂੰ ਦੇਖਿਬੇ ਆਵੈ।
ਬਡੋ ਅਹੈ ਗੁਨ ਬਿਸਦ ਸੁਹਾਵੈ।'
ਸੁਨਿ ਸਤਿਗੁਰ, ਸੁਤ ਚਿਤ ਕੀ ਜਾਨੀ।
-ਅਹੈ ਅਜਾਇਬ ਦੁਲਬ ਬਖਾਨੀ- ॥੧੨॥
'ਇਹ ਤੁਮ ਲੇਹੁ ਅਖੇਰ ਕਰੀਜੈ।
ਪਰਖਹੁ ਸੰਗ ਬਿਹੰਗ ਛੁਰੀਜੈ।
ਹੋਤ ਪ੍ਰਾਤਿ ਕੇ ਵਹਿਰ ਸਿਧਾਰਹੁ।
ਕਿਮ ਖਗ ਪਕਰੈ ਤਹਾਂ ਨਿਹਾਰਹੁ' ॥੧੩॥
ਪੈਂਦੇ ਖਾਨ ਦਿਸ਼ਾ ਪੁਨ ਹੇਰਾ।
ਘੋਰਾ ਬਖਸ਼ਜੋ ਮੋਲ ਬਡੇਰਾ।
ਪੋਸ਼ਿਸ਼ ਚੀਰ ਚਾਰੁ ਅਰੁ ਚੀਰਾ।
ਦੇ ਕਰਿ ਭਾਖਜੋ 'ਪਹਿਰੁ ਸਰੀਰਾ' ॥੧੪॥
ਪੁਨ ਖੰਡਾ ਲੇ ਹਾਥ ਨਿਹਾਰਾ।
ਪਰਖਜੋ ਆਛੋ ਲੋਹ ਕਰਾਰਾ।

[1]ਐਸੀ (ਵਸਤੂ) ਹੱਥ ਆਂਵਦੀ ਹੈ।

ਮਾਨ ਬਾਕ ਪੈਂਦੇ ਖਾਂ ਬੀਰ।
ਸਭਿ ਪੁਸ਼ਾਕ ਕੋ ਪਹਿਰਿ ਸ਼ਰੀਰ ॥੧੫॥
ਕਰੀ ਸਲਾਮ ਦੇਖਿ ਮੁਸਕਾਏ।
'ਇਹੁ ਖੰਡਾ ਲਿਹੁ ਅੰਗ ਲਗਾਏ।'
ਸ਼ੋਭਾ ਦੂਨ ਚਊਨੀ ਹੋਈ।
ਪੋਸ਼ਿਸ਼ ਅਧਿਕ ਦਰਬ ਲਗਿ ਜੋਈ ॥੧੬॥
ਭਏ ਪ੍ਰਸੰਨ ਬਹੁਰ ਸਮੁਝਾਵਹਿਂ।
'ਜਬਿ ਤੂੰ ਹਮਰੇ ਢਿਗ ਚਲਿ ਆਵਹਿਂ।
ਇਹ ਪੋਸ਼ਿਸ਼ ਤਨ ਪਹਿਰ ਸੁ ਆਵਹੁ।
ਖੜਗ ਸਿਪਰ ਤਬਿ ਅੰਗ ਸਜਾਵਹੁ ॥੧੭॥
ਅਬਿ ਤੂੰ ਚਢਿ ਤੁਰੰਗ ਕਹੁ ਫੇਰਿ।
ਕਰਹੁ ਦਿਖਾਵਨਿ ਚਪਲ ਬਡੇਰ।'
ਸੁਨਿ ਪੈਂਦਾ ਹਰਖੜੋ ਉਰ ਮਾਂਹੀ।
ਸਿਪਰ ਖੜਗ ਧਰ ਕਰਿ ਕਟ ਤਾਂਹੀ ॥੧੮॥
-ਮੁਝ ਕੋ ਜਾਨਹਿਂ ਬਡ ਬਲਵਾਨਾ।
ਰਣ ਮਹਿਂ ਬੀਰ ਕਰਹਿ ਘਮਸਾਨਾ।
ਇਸ ਕਾਰਨ ਤੇ ਸਤਿਗੁਰ ਦੇਤਿ।
ਮੋ ਸਮਤਾ ਕੋ ਦੁਤਿਯ ਨ ਲੇਤਿ- ॥੧੯॥
ਇੱਤਜਾਦਿਕ ਚਿਤ ਬਿਖੈ ਬਿਚਾਰਤਿ।
ਬਖਸ਼ਿਸ਼ ਲੇਤਿ ਗਰਬ ਕੋ ਧਾਰਤਿ।
ਉਠਿ ਹਯ ਪਰ ਆਰੂਢਨ ਭਯੋ।
ਜਿਸ ਹਿਤ ਦਰਬ ਲਾਖ ਗਿਨਿ ਦਿਯੋ ॥੨੦॥
ਮੰਦ ਮੰਦ ਚਢਿ ਪ੍ਰਥਮ ਚਲਾਯੋ।
ਫਿਰ ਫੇਰੇ ਪੁਨ ਪੋਈਏ ਪਾਯੋ।
ਤ੍ਰਿਤਿਯ ਬਾਰ ਘੋਰਾ ਜਬਿ ਛੇਰਾ।
ਦੌਰਜੋ ਅਸੁ[1], ਕਰਿ ਬੇਗ ਬਡੇਰਾ ॥੨੧॥
ਪੌਨ ਗੌਨ ਕੋ ਪਾਵਤਿ ਪਾਛੈ।
ਬਪੁਰੇ ਹਰਨ ਕਿ ਸਮਤਾ ਬਾਂਛੈ[1]।

[1]ਘੋੜਾ।

[1]ਵਿਚਾਰੇ ਹਰਨਾਂ ਨੇ ਕੀ ਬਰਾਬਰੀ ਦੀ ਇੱਛਾ ਕਰਨੀ ਹੈ।

ਠੌਰ ਅਦ੍ਰਿਸ਼ਟਿ ਬਿਖੈ ਚਲਿ ਜਾਨੇ[1]। — [1]ਇਤਨਾਂ ਤੇਜ਼ ਦੌੜਦਾ ਹੈ ਕਿ ਝੱਟ ਅਦ੍ਰਿਸ਼ਟ =) ਅੱਖਾਂ ਤੋਂ ਉਹਲੇ ਥਾਂ ਵਿਚ ਚਲਾ ਜਾਂਦਾ ਹੈ।

ਮਨ ਕੋ ਮਨਹੁੰ ਸਿਖਾਵਨ ਠਾਨੇ[1] ॥੨੨॥ — [1]ਮਾਨੋਂ ਮਨ ਨੂੰ ਬੀ ਇਹ (ਤੇਜ਼ੀ) ਸਿਖਾਉਂਦਾ ਹੈ।

ਨੈਨ ਨਾਗਰੀ ਕੇਰ ਸਰੀਖੇ[1]। — [1]ਨੈਣ ਇਸਤ੍ਰੀ ਦੇ (ਨੈਣਾਂ) ਵਰਗੇ ਹਨ।

ਪਲਟਨ ਮਨੋ ਇਸੀ ਤੇ ਸੀਖੇ[1]। — [1]ਪਰ ਮਲੂਮ ਇਹ ਹੂੰਦਾ ਹੈ ਕਿ ਇਸਤ੍ਰੀ ਦੇ ਨੈਣਾਂ ਨੇ) ਪਲਟਨਾ ਇਨ੍ਹਾਂ ਕੋਲੋਂ ਮਾਨੋ ਸਿੱਖਿਆ ਹੈ।

ਉਠੀ ਖੁਰਨ ਤੇ ਰਜ ਪਿਖਿਯੰਤਿ।

ਗਯੋ ਫੁਰਤਿ ਤੇ[1] ਹਯ ਨ ਦਿਖੰਤਿ ॥੨੩॥ — [1]ਕਾਹਲੀ ਨਾਲ ਗਿਆ।

ਹੇਰਤਿ ਸਭਿ ਕੇ ਮਨ ਬਿਸਮਾਨੇ।
'ਤੁਰੰਗ ਬਿਕੀਮਤਿ' ਕਰਤਿ ਬਖਾਨੇ।
ਸਤਿਗੁਰ ਦੇਖਤਿ ਬਾਕ ਅਲਾਯੋ।
'ਵਾਉ ਵਰੋਲਾ ਹੁਇ ਜਨੁ ਧਾਯੋ' ॥੨੪॥
ਇਮ ਗੁਰ ਕੋ ਕਹਿਬੋ ਸੁਨਿ ਸਾਰੇ।
ਵਾਉ ਵਰੋਲਾ ਨਾਮ ਉਚਾਰੇ।
ਚੌਥੀ ਬੇਰ ਤੁਰੰਗ ਫੰਦਾਯੋ।
ਨਟ ਜਿਮ ਗਿਨ ਗਿਨ ਪਾਵ ਟਿਕਾਯੋ ॥੨੫॥

ਛਾਤੀ ਛੁਵਤਿ ਹੈਂ ਪਗ ਭੌਨ[1]। — [1]ਭਉਂਕੇ ਪੈਰ ਛਾਤੀ ਨੂੰ ਛੂਹਦੇ ਹਨ।

ਕਰਤਿ ਕੁੰਡਲੀ ਸੁੰਦਰ ਦੌਨ[1]। — [1]ਦੋਵੇਂ (ਅਗਲੇ ਪੈਰ) ਸੁਹਣੀ ਕੁੰਡਲੀ ਕਰਦੇ ਹਨ।

ਛੁਇ ਛੁਇ ਪਾਛਲ ਜਾਨੁ ਅਵਨੀ[1]। — [1]ਪਿਛਲੇ ਗੋਡੇ ਧਰਤੀ ਨੂੰ ਛੁਹ ਛੁਹ ਜਾਂਦੇ ਹਨ।

ਉਠਿ ਉਠਿ ਪਰਤਿ ਕਰਤਿ ਗਤਿ ਰਵਨੀ[1] ॥੨੬॥ — [1]ਸੁਹਣੀ ਚਾਲ।

ਬਹੁਰੋ ਲਾਂਬੀ ਛਾਰ ਕਰਾਇ।
ਜਾਇ ਸੁ ਚਾਰਹੁੰ ਚਰਨ ਉਠਾਇ।
ਇਮ ਸਭਿ ਗੁਨ ਚੰਚਲ ਚਤੁਰਾਈ।
ਬਲ ਅਰੁ ਬੇਗ ਸਹਤ ਦਿਖਰਾਈ ॥੨੭॥
ਗੁਰ ਸਮੀਪ ਤਬਿ ਆਨਿ ਖਰੋਵਾ।
ਦੇਖਤਿ ਸਭਿ ਕੇ ਆਨੰਦ ਹੋਵਾ।
ਗੁਰ ਪ੍ਰਸੰਨ ਹੁਇ ਕਹ੍ਯੋ ਸੁਨਾਇ।
'ਸ਼੍ਰੀ ਗੁਰਦਿੱਤਾ ਪ੍ਰਾਤਿ ਸਿਧਾਇ ॥੨੮॥
ਹਿਤ ਅਖੇਰ ਕੇ ਸੰਗ ਚਢੀਜੈ।

ਬਾਜ਼ ਬਿਹੰਗਨਿ ਪਰ ਪਰਖੀਜੈ।
ਅਬਿ ਤੂੰ ਸਦਨ ਜਾਹੁ ਸੁਖ ਪਾਏ।
ਭੋਰ ਅਰੂਢਹੁ ਸੰਗ ਸਿਧਾਏ' ॥੨੯॥
ਪੈਂਦੇਖਾਨ ਕੀਨਸਿ ਪੁਨ ਨਮੋ।
ਹਰਖਤਿ ਗਮਨ ਕਰਯੋ ਤਿਹ ਸਮੋ।
ਗੁਰੂ ਕ੍ਰਿਪਾ ਲਹਿ[1] ਗਰਬ ਵਧਾਯੋ।
-ਮੋ ਸਮ ਜਗ ਮਹਿਂ ਅਪਰ ਨ ਜਾਯੋ ॥੩੦॥
ਚਹੁਂ ਦਿਸ਼ਿ ਮਹਿਂ ਜੋ ਵਸਤੁ ਅਜਾਇਬ।
ਸੋ ਆਵਹਿ ਹਿਤ ਸਤਿਗੁਰ ਸਾਹਿਬ।
ਨਿਜ ਹਿਤ ਅੰਗੀਕਾਰ ਨ ਕਰੈਂ।
ਅਪਰ ਕਿਸੂ ਪਰ ਨਜ਼ਰ ਨ ਧਰੈਂ ॥੩੧॥
ਸੁਤ ਆਦਿਕ ਸਭਿਹਿਨਿ ਕਹੁ ਤਜਾਗਿ।
ਮੋ ਪਰ ਕਰਹਿਂ ਅਧਿਕ ਅਨੁਰਾਗ।
ਬਲੀ ਸੂਰਮਾ ਡੀਲ ਬਿਲੰਦ।
ਮੁਝ ਕੋ ਜਾਨਹਿਂ ਧਰਹਿਂ ਅਨੰਦ ॥੩੨॥
ਜੋ ਸਿਖ ਲਜਾਵਤਿ ਵਸਤੁਨਿ ਆਛੇ।
ਸੋ ਮੁਝ ਕੋ ਦੇਵਤਿ ਬਿਨ ਬਾਂਛੇ।
ਅਪਰ ਨ ਮੁਝ ਸਮਾਨ ਕੋ ਹੇਰੈਂ।
ਰਣ ਕੋ ਧਰੈਂ ਭਰੋਸ ਬਡੇਰੈਂ ॥੩॥
'ਬਿਜੈ ਇਸੀ ਤੇ ਹਮ ਕਬਿ ਪਾਵਹਿਂ।'
ਇਮ ਜਾਨਤਿ ਸ਼ੁਭ ਵਸਤੁ ਦਿਵਾਵਹਿਂ-।
ਇੱਤਜਾਦਿਕ ਅਹੰਕਾਰ ਕਰੰਤਾ।
ਖਾਨ ਜਾਤਿ ਖਾਨਹਿ ਹਰਖੰਤਾ[1]- ॥੩੪॥
ਜਿਹ ਹੰਕਾਰ ਲੰਕਪਤਿ ਮਾਰਾ।
ਕੁਲ ਕੈਰਵ ਕੋ ਸਕਲ ਸੰਘਾਰਾ।
ਹਰਣਾਖ਼ਸ਼ ਹਿਰਨਾਛ ਨ ਰਹੇ।
ਮਰਯੋ ਸ੍ਵਾਸਬੀਰਜ[1] ਜਿਸੁ ਲਹੇ[2] ॥੩੫॥
ਰਕਤਬੀਜ[1] ਅਰੁ ਸੁੰਭ[2] ਨਿਸ਼ੁੰਭ[2]।
ਕੁੰਭਕਾਨ[1] ਅਰੁ ਕੁੰਭ[2] ਨਿਕੁੰਭ[3] ।

[1]ਸ਼੍ਰੀ ਗੁਰ ਜੀ ਦੀ ਕ੍ਰਿਪਾ ਦੇਖਕੇ।

[1]ਪੈਂਦੇ) ਖਾਨ ਘਰ ਜਾਂਦਾ ਹੋਇਆ ਖੁਸ਼ ਹੋ ਰਿਹਾ ਹੈ।

[1]ਇਕ ਦੈਂਤ ਜਿਸਦੇ ਸੁਆਸਾਂ ਤੋਂ ਰਾਕਸ਼ ਪੈਦਾ ਹੁੰਦੇ ਸਨ। [2]ਜਿਸ (ਹੰਕਾਰ ਨੂੰ) ਲੈ ਕੇ।

[1]ਇਸ ਦੀ ਲਹੂ ਦੀ ਬੂੰਦ ਤੋਂ ਰਾਕਸ਼ ਉਪਜਦੇ ਸਨ। [2]ਦੋ ਰਾਕਸ਼ ਭਿਰਾ ਜੋ ਦੁਰਗਾ ਨੇ ਮਾਰੇ ਸਨ।

[1]ਇਹ ਰਾਵਣ ਦਾ ਭਰਾ ਸੀ ਤੇ ਰਾਮਚੰਦਰ ਜੀ ਨੇ ਮਾਰਿਆ ਸੀ। [2]ਦੈਂਤ ਕੁੰਭ ਨੂੰ ਦੁਰਗਾ ਨੇ ਮਾਰਿਆ ਸੀ। [3]ਦੈਤ ਨਿਕੁੰਭ ਜੋ ਸਤ ਪੁਰ ਦਾ ਰਾਜਾ ਸੀ ਸ਼੍ਰੀ ਕ੍ਰਿਸ਼ਨ ਹਥੋਂ

ਮਰਿਆ ਸੀ। ਇਕ ਨਿਕੁੰਭ ਕੁੰਭਕਰਣ ਦਾ ਪੁੱਤ੍ਰ ਸੀ ਜੋ ਹਨੁਮਾਨ ਦੇ ਹਥੋਂ ਮਰਿਆ।

ਕੇਤਿਕ ਇਸ ਥਲ ਕਰਹਿਂ ਪ੍ਰਕਾਸ਼ੇ।
ਮਹਾਂ ਬਲੀ ਹੰਕਾਰ ਬਿਨਾਸ਼ੇ ॥੩੬॥
ਕਹਾਂ ਬਾਪਰੋ ਪੈਂਦੇ ਖਾਨ।
ਕਰਯੋ ਚਾਹਤਿ ਅਪਨੇ ਹਤਿ ਪ੍ਰਾਨ।
ਭਾਵੀ ਨੇ ਤੈਸੇ ਮਨ ਫੇਰਾ।
ਲੈ ਵਸਤੂ ਵਧਿ ਗਰਬ ਘਨੇਰਾ ॥੩੭॥
ਨਿਜ ਵਡਿਆਈ ਅਧਿਕ ਬਿਚਾਰਤਿ।
ਢਿਗ ਨਿਜ ਗ੍ਰਾਮ ਗਯੋ ਹੰਕਾਰਤਿ।
ਚਢ੍ਯੋ ਆਇ ਆਗੇ ਦਾਮਾਦ।
ਖਾਂ ਅਸਮਾਨ ਦੇਖਿ ਅਹਿਲਾਦ ॥੩੮॥
ਬੂਝ੍ਯੋ 'ਇਹੁ ਤੁਰੰਗ ਕਬਿ ਪਾਯੋ?
ਪੋਸ਼ਿਸ਼ ਨਈ ਪਹਿਰਿ ਕਿਤ ਆਯੋ?'
ਪ੍ਰਿਯ ਦਮਾਦ ਕੋ ਸਕਲ ਸੁਨਾਈ।
'ਇਹੁ ਸਭਿ ਵਸਤੁ ਗੁਰੂ ਤੇ ਪਾਈ ॥੩੯॥
ਦੂਰ ਦੇਸ਼ ਤੇ ਇਕ ਸਿਖ ਲ੍ਯਾਯੋ।
ਲਾਖਹੁਂ ਦਰਬ ਖਰਚਿ ਕਰਿ ਪਾਯੋ।
ਛੋਰਦਾਰ ਚੀਰਾ ਬਰ ਚੀਰ।
ਗੁਰ ਹਜ਼ੂਰ ਪਹਿਰਾਇ ਸਰੀਰ ॥੪੦॥
ਕਰਿ ਬਖਸ਼ਿਸ਼ ਕੋ ਹੁਕਮ ਪ੍ਰਕਾਸ਼ਾ।
-ਪਹਿਰਹੁ ਤਬਹਿ ਆਇ ਹਮ ਪਾਸਾ-।'
ਸੁਨਿ ਅਸਮਾਨ ਖਾਨ ਕਹਿ ਬੈਨ।
'ਇਹੁ ਸਭਿ ਤੁਮਰੀ ਲਾਇਕ ਹੈ ਨ ॥੪੧॥
ਤੁਮ ਹੋ ਬਡੇ ਛੋਟ ਮੁਹਿ ਜਾਨਹੁ।
ਦਿਹੁ ਤੁਰੰਗ ਮੈਂ ਫੇਰਨਿ ਠਾਨਹੁਂ।
ਪੋਸ਼ਿਸ਼ ਦੀਜਹਿ ਹੋਤਿ ਸਕਾਰੇ।
ਉਚਿਤ ਬਾਤ ਕੋ ਲੇਹੁ ਬਿਚਾਰੇ ॥੪੨॥
ਪੈਂਦੇ ਕਹ੍ਯੋ 'ਨ ਇਮ ਬਨਿ ਆਵੈ।
ਜਬਿ ਜਾਨਹਿਂ ਗੁਰ ਅਧਿਕ ਰਿਸਾਵੈਂ।
ਬਾਲਪਨੇ ਕੀ ਬਾਤ ਨ ਕੀਜੈ।

ਘਰ ਕੀ ਵਸਤੁ ਅਪਰ ਪਿਖਿ ਲੀਜੈ'
॥੪੩॥
ਇਮ ਦਮਾਦ ਸੋਂ ਕਹਿ ਰਿਸ ਸੰਗਾ।
ਗਮਨਜੋ ਅੱਗ੍ਰ ਕੁਦਾਇ ਤੁਰੰਗਾ।
ਫਿਰਜੋ ਗ੍ਰਾਮ ਕੇ ਗਿਰਦ ਦਿਖਾਵਤਿ।
ਸਭਿ ਗਰੀਅਨਿ ਕੇ ਬਿਖੈ ਫੰਦਾਵਤਿ
॥੪੪॥
ਨਿਜ ਉੱਤਮਤਾ ਕਰਹਿ ਜਨਾਵਨ।
ਸਭਿ ਖਾਨਨਿ ਕੋ ਫੇਰ ਦਿਖਾਵਨਿ।
ਜੋ ਮਿਲਿ ਜਾਇ ਬਾਤ ਤਿਸ ਕਹੈ।
'ਨਿਜ ਬਲ ਗੁਨ ਤੇ ਇਮ ਹਮ ਲਹੈਂ?'
॥੪੫॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਨ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥੮॥

## ੯. [ਪੈਂਦੇ ਖਾਨ ਤੇ ਉਸ ਦਾ ਜਵਾਈ। ਬਾਜ਼]

੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੦

ਦੋਹਰਾ:

ਅਸਮਾਂ ਖਾਂ ਚਿਤ ਚਟਪਟੀ, ਵਸਤੁ ਸੁਸਰ
ਕੀ[1] ਦੇਖਿ।
-ਲੈਹੌਂ ਕਹਿ ਨਿਜ ਸਾਸ ਕੋ, ਕੈ ਗ੍ਰਿਹ ਤਜੌਂ
ਅਸ਼ੇਖ ॥੧॥

[1]ਸਹੁਰੇ ਦੀ।

ਸ੍ਵੈਯਾ ਛੰਦ:

ਬਨੌਂ ਫਕੀਰ ਨਿਕਸਿ ਕਰਿ ਬਾਹਰ
ਮਿਲੌਂ ਨ ਤਿਨ ਕੀ ਤਨੁਜਾ ਸੰਗ।
ਮੋਹਿ ਉਚਿਤ ਹੈ ਸੁੰਦਰ ਪੋਸ਼ਿਸ਼
ਚੀਰਾ ਛੋਰਦਾਰ ਸਜਿ ਸੰਗ।
ਖਾਨ ਮਹਾਨ ਆਰਬਲ ਹੋਏ
ਤਊ ਬਾਂਕਪਨ† ਰਿਦੇ ਉਮੰਗ[1]।

[1]ਖਾਨ ਵਡੀ ਆਯੂ ਦਾ ਹੋਇਆ ਹੈ ਤਾਂ ਬੀ ਰਿਦੇ ਵਿਚ ਬਾਂਕੇਪਨ ਦੀ ਉਮੰਗ ਹੈ। †ਪਾ:-ਬਾਲਪਨ।

ਮੁਝ ਸਮ ਸੁਤ ਕੋ ਦੇਤਿ ਨ ਹਿਤ ਕਰਿ
ਅਨਲਾਇਕ ਨਹਿਂ ਸਹੌਂ ਪ੍ਰਸੰਗ[1]- ॥੨॥

[1]ਅਯੋਗ ਗੱਲ ਮੈਂ ਨਹੀਂ ਸਹਾਰ ਸਕਦਾ।

ਏਵ ਬਿਚਾਰਤਿ ਗਮਨੋ ਗ੍ਰਿਹ ਕੋ
ਬੈਠਿ ਸਾਸ ਢਿਗ ਦ੍ਰਿਗ ਚਲ ਨੀਰ।
ਮੁਰਝਾਨੋ ਮੁਖ, ਪਿਖਿ ਕਰਿ ਬੋਲੀ
'ਕਿਮ ਤੂੰ ਦੁਖ ਤੇ ਦਿਖਤਿ ਅਧੀਰ?'
ਸੁਨਿ ਕਰਿ ਕਹ੍ਯੋ 'ਕੀਨਿ ਅਪਮਾਨਾ
ਮੈਂ ਜਾਚੇ ਦੇ ਖਾਨ ਨ ਚੀਰ।
ਗੁਰੂ ਨਿਕਟਿ ਤੇ ਲ੍ਯਾਯੋ ਹਯ ਕੋ
ਮੁਹਿ ਅਰੂਢਿਬੇ ਦਿਯੋ ਨ ਬੀਰ ॥੩॥
ਤੈਂ ਦਿਵਾਇ ਤੌਂ ਕੁਸ਼ਲ ਅਹੈ ਮਮ
ਨਾਂਹਿ ਤ ਮਰਿ ਹੌਂ ਦੇਰਿ ਨ ਲਾਇ।
ਹਮ ਪਠਾਨ ਕੇ ਪੂਤ ਸਹੈਂ ਨਹਿਂ
ਜੇ ਪ੍ਰਤਿਕੂਲੀ ਬਾਤ ਬਨਾਇ[1]।

[1]ਜੇ (ਕੋਈ ਸਾਡੀ ਮਨਸ਼ਾ ਦੇ) ਉਲਟ ਗੱਲ ਕਰੇ।

ਸੁਤ ਸਮ ਮੋ ਕਹੁ ਪਜਾਰ ਕਰਹੁ ਨਿਤ
ਯਾਂ ਤੇ ਛਲ ਕੋ ਜਾਨ੍ਯੋ ਜਾਇ।
ਪੋਸ਼ਿਸ਼ ਤੁਰੰਗ ਦੇਹੁ ਤਬਿ ਜੀਵਨ
ਇਹੁ ਸਾਚੀ ਮੈਂ ਦੇਹੁ ਸੁਨਾਇ' ॥੪॥

ਸੁਨਤਿ ਸਾਸ ਨੇ ਦੀਨਿ ਦਿਲਾਸਾ
'ਹੇ ਸੁਤ ! ਸ੍ਵਾਸ ਨ ਲੇਹੁ ਬਿਸਾਲ[1]।
ਹਮਰੀ ਵਸਤੁ ਸਕਲ ਕੋ ਮਾਲਿਕ
ਤੌਂ ਹਿਤ ਕਰਿ ਸੰਚਤਿ ਧਨ ਮਾਲ।
ਖਾਨਹਿ ਆਇ ਖਾਨ ਲੈ ਦੈਹੌਂ[1],
ਕਹਾਂ ਬਸਤ੍ਰ ਅਰੁ ਤੁਰੰਗ ਕਮਾਲ[1]।'

[1]ਭਾਵ ਡੁਸਕਾਰੇ ਨਾਂ ਭਰ।

[1]ਘਰ (ਪੈਂਦੇ) ਖਾਂ ਆ ਜਾਵੇ ਮੈਂ ਲੈ ਦੇਵਾਂਗੀ।

[1]ਕਮਾਲ ਦੇ (ਭਾਵ ਵਧੀਆ) ਕਪੜੇ ਤੇ ਘੋੜਾ ਕੀ ਚੀਜ਼ ਹਨ।

ਇਮ ਕਹਿ ਨੇਤ੍ਰ ਪੌਂਛਿ, ਦੇ ਧੀਰਜ
ਕਰਤੀ ਪਜ਼ਾਰ ਪ੍ਰੀਤਿ ਕੇ ਨਾਲ ॥੫॥
ਇਤਨੇ ਮਹਿਂ ਪੈਂਦਾ ਗ੍ਰਿਹ ਆਯੋ
ਹਰਖਤਿ ਬਦਨ ਕਮਲ ਸਮ ਕੀਨਿ।
ਬੈਠਜੋ ਪਲੰਘ ਧਰਜੋ ਖਰ ਖੰਡਾ
ਸਿਪਰ ਸਹਿਤ ਬਪੁ ਗਰਮੀ ਚੀਨ।
ਬਸਤ੍ਰ ਉਤਾਰਿ ਧਰੇ ਸਭਿ ਤਤਛਿਨ
ਦਾਰਾ ਅੱਗ੍ਰ ਬਨਹਿ ਨਿਤ ਦੀਨਿ।
ਪ੍ਰਬਲ ਆਇ ਤਬਿ ਕੰਤ ਸਮੀਪੀ
ਪੋਸ਼ਿਸ਼ ਪਿਖਤਿ ਅਨੰਦ ਕੋ ਲੀਨਿ ॥੬॥
ਕਹਤਿ ਭਈ 'ਇਹ ਗੁਰ ਕੀ ਬਖਸ਼ਿਸ਼
ਜਾਚਤਿ ਚਹਿਤਿ ਖਾਨ ਅਸਮਾਨ।
ਰੁਦਤਿ ਕ੍ਰੋਧ ਤੇ ਹਠ ਬਹੁ ਧਾਰਸਿ
ਕਹੈ ਕਿ ਖਾਨ ਕੀਨਿ ਅਪਮਾਨ।
ਤੁਝ ਕੋ ਉਚਿਤ ਨਹੀਂ ਇਮ ਕਰਿਬੋ
ਅਨਖਵਾਨ ਹੈ ਪੂਤ ਪਠਾਨ।
ਸੁਤਾ ਛੋਰਿ ਕਰਿ ਗਮਨ ਜਾਇ ਕਿਤ
ਤੌਂ ਮੁਸ਼ਕਲ ਤਵ ਬਨਹਿ ਮਹਾਨ' ॥੭॥
[1] 'ਗੁਰ ਬਖਸ਼ਿਸ਼ ਦੇ, ਮੁਝ ਸੋਂ ਭਾਖਜੋ
-ਪੋਸ਼ਿਸ਼ ਇਹੀ ਪਹਿਰ ਨਿਤ ਆਇ।
ਹਯ ਪਰ ਚਢਹੁ ਅਖੇਰ ਕਰਹੁ ਜਬਿ
ਯਾਂ ਤੇ ਅਬਿ ਨ ਦਿਯੋ ਕੁਛ ਜਾਇ-।
ਕੇਤਿਕ ਦਿਨ ਮਹਿਂ ਕਰਿ ਪ੍ਰਸੰਨ ਗੁਰ
ਆਇਸੁ ਲੇ ਸਭਿ ਦੇਹੁਂ ਬਨਾਇ।
ਬਾਲਿਕ ਮੂਢ ਨ ਜਾਨਹਿ ਬੁਧਿ ਕੋ

[1]ਪੈਂਦੇ ਖਾਂ ਬੋਲਿਆ।

ਇਕ ਹਠ ਕੋ ਮਨ ਮਹਿਂ ਉਪਜਾਇ
॥੮॥
ਜਿਸ ਗੁਰ ਤੇ ਨਿਤ ਵਸਤੁ ਅਮੋਲਕ
ਕਿਮ ਤਿਨ ਕੋ ਕਹਿਬੋ ਨਹਿਂ ਮਾਨਿ।'
ਕਹੇ ਭਾਰਜਾ 'ਕਜਾ ਮੁਖ ਭਾਖਤਿ
ਨਹਿਂ ਦਮਾਦ ਕੀ ਕਰਹਿਂ ਪਛਾਨ।
ਬਨਹਿਂ ਫਕੀਰ, ਜਾਇ ਮਰਿ ਕੈਧੌਂ,
ਤੌ ਸ਼ੋਭਾ ਬਡ ਪਾਇਂ ਜਹਾਨ।
ਸੁਤਾ ਤਰੁਨ ਪਿਖਿ, ਹੋਇ ਮਰਨ ਤਬਿ,
ਕਹਾਂ ਰਹੈਗੀ ਤੌ ਕੁਲ ਕਾਨ' ॥੯॥
ਇਮ ਕਹਿ ਝਿਰਕਯੋ ਖਾਨ 'ਕਰਹੁ ਬੁਧਿ[1]' — [1]ਇਉਂ ਕਹਿਕੇ (ਪੈਂਦੇ) ਖਾਨ ਨੂੰ ਝਿੜਕਿਆ 'ਅਕਲ ਕਰ।'
ਬਸਤ੍ਰ ਸਿਰਾਨੇ ਲਿਏ ਉਚਾਇ[1]। — [1]ਤੇ ਸਿਰਹਾਣਿਓਂ ਕੱਪੜੇ ਉਠਾ ਲਏ (ਤੇ ਕਿਹਾ):-
'ਨਿਤ ਗੁਰ ਢਿਗ ਤੇ ਬਖਸ਼ਿਸ਼ ਪਾਵਤਿ
ਕਹਾਂ ਏਸ ਬਿਨ ਜੀਓ ਨ ਜਾਇ।'
'ਪਾਵਤਿ ਹਾਥ[1], ਕਹਾਂ ਤੂੰ ਕਰਤੀ? — [1]ਪੈਂਦੇ ਕਹਿੰਦਾ ਹੈ:-ਹੱਥ ਪਾਂਵਦੀ ਹੈਂ (ਪੁਸ਼ਾਕ ਨੂੰ)। 
ਰੋਜ਼ੀ ਖਾਨ ਬਿਗਾਰਤਿ ਕਾਇ।'
ਕਰ ਤੇ ਤਜਹਿ ਨ ਪੈਂਦਾ ਪੋਸ਼ਿਸ਼,
ਛੀਨਤਿ ਦਾਰਾ ਮੁਖ ਮੁਸਕਾਇ ॥੧੦॥
ਝਟਕਿ ਹਾਥ ਪਟ ਝਟਪਟ ਛੀਨੇ[1] — [1]ਹੱਥ ਨਾਲ ਝਟਕਾ ਦੇ ਕੇ ਕੱਪੜੇ ਝੱਟ ਪਟ ਖੋਹ ਲਏ।
ਇਸਤ੍ਰੀ ਜਿਤ[1] ਤੇ ਕਹ੍ਯੋ ਨ ਜਾਇ। — [1]ਇਸਤ੍ਰੀ ਦੇ ਅਧੀਨ ਹੋਏ (ਪੈਂਦੇ) ਤੋਂ।
ਜੇ ਨਹਿਂ ਕਟਹਿਂ ਸੁਭਟ ਕੇ ਠਟ[†] ਤੇ, — [†]ਪਾ:-ਫਟ।
ਲੋਹਾ ਸਹੈਂ ਨਹੀਂ ਤਜਿ ਥਾਇਂ[1]। — [1]ਸੂਰਮਿਆਂ ਦੇ ਇਕੱਠ ਤੋਂ ਜੋ ਕੱਟੇ ਨਹੀਂ ਜਾਂਦੇ ਤੇ ਜੋ (ਲੋਹਾ =) ਸ਼ਸਤ੍ਰ ਸਹਾਰਦੇ ਪਰ ਥਾਉਂ ਤੋਂ ਨਹੀਂ ਚੱਲਦੇ।
ਸੇ ਨਰ ਅਬਲਾ ਮ੍ਰਿਦੁਲ ਜੀਤ ਕਰਿ
ਬਸੀ ਬਨਾਇ ਲੇਤਿ ਸਤਿ ਭਾਇ[1][†]। — [1]ਉਨ੍ਹਾਂ ਨਰਾਂ ਨੂੰ ਨਰਮ ਇਸਤ੍ਰੀਆਂ ਜਿੱਤ ਕੇ ਸਹਿਜੇ ਹੀ ਵਸ ਕਰ ਲੈਂਦੀਆਂ ਹਨ। [†]ਪਾ:-ਸਭ ਭਾਇ।
ਨੀਚ ਗ੍ਰੀਵ ਗੁਰ ਦਿਸ਼ਿ ਤੇ ਚਿੰਤਤਿ
-ਮਿਲੋਂ ਜਬੈ ਕਜਾ ਕਹੌਂ ਤਦਾਇ-
॥੧੧॥
ਬੈਠਯੋ ਰਹਯੋ ਬਿਸੂਰਤਿ ਮੂਰਖ
ਕਿਸ ਪ੍ਰਕਾਰ ਨਹਿਂ ਬਨਯੋ ਉਪਾਇ।
ਖਾਂ ਅਸਮਾਨ ਸਾਸ ਤੇ ਲੇ ਕਰਿ

ਹੇਰਤਿ ਰਹਜੋ ਰਿਦੈ ਹਰਖਾਇ।
ਨਹਿਨ ਬਿਲੋਕੇ ਬਸਤ੍ਰ ਕਬਹੁਂ ਅਸ
ਕਹਾਂ ਪਹਿਰਿਬੇ ਮਹਿਂ ਤਿਸ ਆਇ।
ਚੀਰਾ ਛੋਰਦਾਰ ਸਿਰ ਬੰਧਜੋ
ਪੋਸ਼ਿਸ਼ ਪਹਿਰੀ ਅੰਗ ਸਜਾਇ ॥੧੨॥
ਖੜਗ ਸਿਪਰ ਕੋ ਤਨ ਲਗਾਇ ਕਰਿ
ਵਹਿਰ ਫਿਰਜੋ ਸਭਿ ਗ੍ਰਾਮ ਦਿਖਾਇ।
ਪੈਂਦਾ ਬਹੁਤ ਬਿਸੂਰਤਿ ਬਿਸਮਜੋ
ਪਿਯੋ ਨ ਪਾਨੀ ਭੋਜ ਨ ਖਾਇ।
ਪਰਜੋ ਨਿਸਾ ਮਹਿਂ ਚਿੰਤਾ ਕੇ ਬਸਿ
ਨਹੀਂ ਬਿਲੋਚਨ ਨਿੰਦ੍ਰਾ ਪਾਇ।
ਜਾਗਤਿ ਹੀ ਪ੍ਰਭਾਤਿ ਹੁਇ ਆਈ
ਰੋਗਾਤੁਰ ਸਮਿ ਪੌਢ ਰਹਾਇ ॥੧੩॥
ਪ੍ਰਾਤਿ ਜਾਨਿ ਅਸਮਾਨ ਖਾਨ ਤਬਿ
ਕਰਿ ਸ਼ਨਾਨ ਪੋਸ਼ਿਸ਼ ਪਹਿਰੰਤਿ।
ਚੀਰਾ ਛੋਰਦਾਰ ਸਿਰ ਸਜਿ ਕੈ
ਜ਼ਰੀਦਾਰ ਪਾਛੇ ਲਰਕੰਤਿ।
ਖੰਡਾ ਸਿਪਰ ਲਗਾਇ ਅੰਗ ਸੋਂ
ਦਿਖਿ ਸ਼ੋਭਾ ਤਨ ਮਨ ਹਰਖੰਤਿ।
ਪੈਂਦਖਾਨ ਕੇ ਬਿਨਾ ਬੂਝਿਬੇ
ਹਯ ਪਰ ਜ਼ੀਨ ਪਾਇ ਦੁਤਿਵੰਤਿ ॥੧੪॥
ਕਰਿ ਚਿਤ ਚੌਂਪ ਅਰੋਹ ਭਯੋ ਹਯ
ਵਹਿਰ ਅਖੇਰ ਕਰਨਿ ਕੋਚਾਲਿ।
ਮੁਦਤਿ ਫੰਦਾਵਤਿ ਕਬਹੁਂ ਭਜਾਵਤਿ
ਜਿਸ ਮਹਿਂ ਗੁਨ ਚਪਲਾਦਿ ਬਿਸਾਲ।
ਬਨ ਮਹਿਂ ਗਯੋ ਫਿਰਜੋ ਇਤ ਉਤ ਕੋ
ਖੋਜਤਿ ਮ੍ਰਿਗਨਿ ਬਿਹੰਗਨ ਜਾਲ।
ਬਹੁ ਫਿਰ ਕਰਿ ਗ੍ਰਾਮ ਬਾਗ ਢਿਗ
ਤਿਸ ਮਹਿਂ ਬੈਠਜੋ ਆਇ ਸੁਖਾਲ ॥੧੫॥
ਸ਼੍ਰੀ ਗੁਰਦਿੱਤਾ ਪਿਤਾ ਬਚਨ ਤੇ
ਪ੍ਰਾਤਿ ਭਏ ਤਜਾਰੀ ਨਿਜ ਕੀਨਿ।
ਸੁੰਦਰ ਹਯ ਪਰ ਜ਼ੀਨ ਪੁਵਾਇਵ

ਮੀਰ ਸ਼ਿਕਾਰ ਹਕਾਰਿ ਸੁ ਲੀਨਿ।
ਅਪਰ ਸੁਭਟ ਕਛੁ ਸੰਗ ਚਢਾਇਵ
ਪੈਂਦੇ ਖਾਂ ਆਇਵ ਨਹਿਂ, ਚੀਨਿ।
ਕਰਤਿ ਪ੍ਰਤੀਖਨਿ ਬਹੁਰ ਅਰੂਢੇ
ਲੇ ਕਰਿ ਸਾਥ ਸੁ ਬਾਜ਼ ਨਵੀਨ ॥੧੬॥
ਗਮਨੇ ਜਬਿ ਉਦਿਆਨ ਪਹੁਚੇ
ਬਾਜ਼ ਬਿਹੰਗਨਿ ਪਰ ਛੁਟਿਵਾਇ।
ਗਹੇ ਕਿਤਿਕ, ਤਿਸ ਤਾਮੋ[1] ਦੇ ਪੁਨ
ਅਧਿਕ ਸ਼ਿਕਾਰ ਕੀਨਿ ਮਨ ਭਾਇ।
ਕਰਹਿਂ ਸਰਾਹਨ 'ਬਾਜ਼ ਅਮੋਲਕ
ਇਸ ਕੇ ਸਮ ਨਹਿਂ ਪਿਖਯੋ ਕਦਾਇ।
ਝਟਪਤਿ ਖਗ ਕੋ ਜਾਨਿ ਨ ਦੇਤੋ'
ਭੱਖਜਤਿ ਮਾਸ ਭਯੋ ਤ੍ਰਿਪਤਾਇ ॥੧੭॥
ਗਯੋ ਅਘਾਇ ਨ ਤਜਾਗਯੋ ਸੋ ਪੁਨ
ਸ੍ਰੀ ਗੁਰਦਿੱਤੇ ਹਟਿਬੋ ਕੀਨਿ।
ਦਿਨ ਕੁਛ ਚਢਯੋ ਘਾਮ ਭਾ ਤੀਛਨ
ਸ੍ਰੀ ਕਰਤਾਰ ਪੁਰੇ ਮਗ ਲੀਨ।
ਪੈਂਦੇ ਖਾਨ ਕੇ ਗ੍ਰਾਮ ਬਰੋਬਰ
ਹੁਤੀ ਝੀਲ ਤਹਿਂ ਆਇ ਸੁ ਚੀਨ।
ਨਿਕਸਿ ਸੁਕਾਬ[1] ਚਲਯੋ ਉਡ ਨਭ ਕੋ
ਸਭਿਨਿ ਬਿਲੋਕਯੋ ਤਿਤ ਦ੍ਰਿਗ ਦੀਨ ॥੧੮॥
ਸ੍ਰੀ ਗੁਰਦਿੱਤੇ ਹੁਕਮ ਕਰਯੋ ਤਬਿ
'ਤਜਹੁ ਬਾਜ਼ ਇਸ ਲੇਹੁ ਗਹਾਇ।'
ਮੀਰ ਸ਼ਿਕਾਰ ਹਟਤਿ ਬਹੁਤੇਰਾ
'ਅਬਿ ਇਹੁ ਗਹਹਿ ਨ, ਰਹਿ ਤ੍ਰਿਪਤਾਇ।'
ਤਉ ਛੁਟਾਇਵ, ਗਯੋ ਗਗਨ ਕੋ,
ਨਹਿਂ ਸੁਕਾਬ ਕੋ ਪਾਛੈ ਧਾਇ।
ਜਹਿਂ ਅਸਮਾਨ ਖਾਨ ਥੋ ਉਤਰਯੋ
ਤਿਸੀ ਬਾਗ ਮਹਿਂ ਪ੍ਰਵਿਸ਼ਯੋ ਜਾਇ ॥੧੯॥

[1]ਤਾਮਾ, ਮਾਸ ਦਾ ਟੁਕੜਾ। [ਅ: ਤੁਅ਼ਮਾ = ਖੁਰਾਕ]

[1]ਸੁਰਖਾਬ।

ਹੁਤੇ ਬਿਹੰਗ ਉਡੇ ਤਹਿਂ ਸਭਿ ਹੀ
ਦੇਖਤਿ ਭਯੋ ਖਾਨ ਅਸਮਾਨ।
ਬੈਠਯੋ ਬਾਜ਼ ਸਫੈਦ ਕਿਸਮ ਕੋ
ਪਕਰਨ ਕੇ ਹਿਤ ਜਤਨ ਸੁ ਠਾਂਨਿ।
ਜਯੋਂ ਕਯੋਂ ਕਰਿ ਕੈ ਪਕਰ ਲੀਨਿ ਤਿਸ
'ਦਿਯੋ ਖ਼ੁਦਾਇ ਆਪ ਮੁਝ ਆਨਿ।'
ਆਇ ਪਿਛਾਰੀ ਦੇਖਹਿ ਕੋਇ ਨ
ਯਾਂ ਤੇ ਕੀਨਸਿ ਸ਼ੀਘ੍ਰ ਪਯਾਨ ॥੨੦॥
ਨੀਕੇ ਤਿੰਹ ਛਿਪਾਇ ਕਰਿ ਗਮਨਯੋ
ਬਿਨਾ ਪਿਖ ਘਰ ਪ੍ਰਵਿਸ਼ਯੋ ਜਾਇ।
ਨਿਕਟਿ ਸਾਸ ਕੇ ਤਬਹਿ ਸੁਨਾਇਵ
'ਮੋ ਕਹੁ ਦੀਨਸਿ ਬਾਜ਼ ਖ਼ੁਦਾਇ।
ਬਿਨਾਂ ਜਤਨ ਤੇ ਬੈਠਯੋ ਪ੍ਰਾਪਤਿ
ਬਡ ਕੀਮਤ ਕੋ ਸੇਤ ਸੁਹਾਇ।'
ਕਹਨਿ ਲਗੀ 'ਸੁਤ ! ਕਰਹੁ ਛੁਪਾਵਨ
ਜਿਸ ਤੇ ਪਿਖਹਿ ਨ ਕੋ ਝਗਰਾਇ'
॥੨੧॥

ਦੋਹਰਾ:
ਸੁਨਤਿ ਬਾਜ਼ ਕੀ ਬਾਤ ਕੋ,
ਉਠਿ ਤਬਿ ਪੈਂਦੇ ਖਾਨ।
ਦੇਖਨਿ ਲਗਯੋ ਪਛਾਨ ਲਿਯ,
-ਇਹੁ ਗੁਰ ਕੋ ਬਲਵਾਨ- ॥੨੨॥

ਸ੍ਵੈਯਾ ਛੰਦ:
'ਲੇ ਕਰਿ ਬਾਜ਼ ਜਾਉਂ ਮੈਂ ਗੁਰ ਢਿਗ
ਸਭਿ ਅਪਰਾਧ ਛਿਮਾ ਕਰਿਵਾਇ।
ਪੋਸ਼ਿਸ਼ ਪਹਿਰਿ ਅਰੂਢਨਿ ਹਯ ਪਰ
ਕਰਯੋ ਹਕਾਰਨ ਗਯੋ ਨ ਕਾਇ[1]।

ਇਸ ਕੋ ਪਿਖਿ ਪ੍ਰਸੰਨ ਪੁਨ ਹੋਵੈਂ
ਅਪਨੋ ਜਾਨੈਂ ਹਿਤ ਉਪਜਾਇਂ।
ਰੋਜ਼ੀ ਬਨੀ ਰਹੈ ਸੁਖ ਪਾਵਹਿ
ਜਿਨ ਤੇ ਸਭਿ ਸਮਾਜ ਨਿਤ ਪਾਇਂ'
॥੨੩॥

[1]ਪੋਸ਼ਾਕ ਪਹਿਰਕੇ ਤੇ ਘੋੜੇ ਤੇ ਸਵਾਰ ਹੋ ਕੇ (ਜੋ ਸ੍ਰੀ ਗੁਰੂ ਜੀ ਨੇ) ਸੱਦਣਾ ਕੀਤਾ ਸੀ ਮੈਂ ਕੋਈ ਨਹੀਂ ਗਿਆ।

ਸੁਨਤਿ ਖਾਨ ਅਸਮਾਨ ਬਖਾਨੀ
'ਕਹਾਂ ਖਾਨ ਜੀ ! ਖੋਯਹੁ ਦੀਨ।
ਹਿੰਦੂ ਗੁਰ ਕੋ ਸੇਵਕ ਬਨਿ ਕੈ
ਟੁਕਰਾ ਖਾਹਿਂ ਇਮਾਨ ਬਿਹੀਨ।
ਅਪਰ ਥਾਨ ਕਜਾ ਨਹੀਂ ਜੀਵਕਾ
ਸਕਲ ਖ਼ਾਨ ਕਜਾ ਰੋਜ਼ੀ ਹੀਨ।
ਇਤੋ ਤ੍ਰਾਸ ਧਰਿ, ਕਹਤਿ ਬਾਜ਼ ਦਿਹ,
ਚਹੈ ਖਤਾ ਬਖਸ਼ਾਵਨ ਕੀਨਿ ॥੨੪॥
ਜੇ ਗੁਰ ਕੋ ਸੁਧ ਹੋਇ ਬਾਜ਼ ਕੀ
ਪਠੈ ਸੈਨ ਮੈਂ ਕਰਿਹੌਂ ਜੰਗ।
ਜੇ ਬਲ ਅਧਿਕ ਮੋਹਿ ਪਰ ਘਾਲਹਿ,
ਜਾਇ ਮਿਲੌਂ ਹਜ਼ਰਤ ਕੇ ਸੰਗ।
ਪ੍ਰਥਮ ਚੁਰਾਯੋ ਬਾਜ਼ ਸ਼ਾਹੁ ਕੋ
ਇਸ ਤੇ ਭਲੋ ਸੇਤ ਤਨ ਰੰਗ।
ਸੋ ਪਲਟੋ ਮੈਂ ਦੇਉਂ ਜਾਇ ਕਰਿ
ਹੁਇ ਪ੍ਰਸੰਨ ਮੋ ਪਰ ਸਰਬੰਗ ॥੨੫॥
ਤੁਮ ਸਮ ਨਹੀਂ ਦੀਨਤਾ ਕਰਿਹੌਂ
ਐਂਠਦਾਰ[1] ਮੈਂ ਪੂਤ ਪਠਾਨ।
ਰਣ ਕਰਿ ਮਰਨਿ ਸਹੌਂ ਸਭਿ ਤਨ ਪਰ
ਦੇਨੋ ਬਾਜ਼ ਨ ਕਬਿਹੂੰ ਮਾਨਿ।
ਵਸਤੁ ਅਜਾਇਬ ਪਾਇ ਅਚਾਨਕ
ਦਈ ਖ਼ੁਦਾਇ ਰਿਦੈ ਇਮੁ ਜਾਨਿ।
ਕੌਨ ਮਰਦ ਅਸ ਗੀਦੀ ਕਾਰਜ
ਕਰਿ ਹੈ ਧਰਹਿ ਜੁ ਕੁਲ ਕੀ ਕਾਨ'
॥੨੬॥
ਸੁਨਿ ਪੈਂਦਾ ਬਹੁ ਦੁਖੀ ਹੋਇ ਮਨ
ਚਿੰਤਾ ਬਸਿ ਨਹਿਂ ਕਰਹਿ ਬਖਾਨਿ।
ਬਸਿ ਨ ਬਸਾਇ ਮਹਾਂ ਪਛੁਤਾਵਹਿ
-ਭਯੋ- ਲਖਹਿ -ਉਤਪਾਤ ਮਹਾਨ-।
ਮੀਰ ਸ਼ਿਕਾਰ ਇਤਨ ਮਹਿਂ ਪਹੁੰਚੇ
ਖੋਜਤਿ ਬਾਜ਼ ਉਤਾਇਲ ਠਾਨਿ।
ਬਾਗ਼ ਬਿਖੈ ਫਿਰ ਸਭਿ ਦਿਸ਼ਿ ਪਿਖਿ ਕਰਿ

[1]ਆਕੜ ਵਾਲਾ। ਅਣਖ ਵਾਲਾ।

ਨਹਿਂ ਪ੍ਰਾਪਤਿ ਮਨ ਭਏ ਹਿਰਾਨ ॥੨੭॥
ਪੁਨ ਪੈਂਦੇ ਕੇ ਗਏ ਸਦਨ ਦਰ,
ਕਰਿ ਗੁਹਾਰ ਕੋ ਲੀਨਿ ਬੁਲਾਇ।
ਨਿਕਸਤਿ ਵਹਿਰ ਨਾਰਿ ਸਿਖਰਾਇਵ,
ਦੇਖਹੁ ਕਿਸਹੁਂ ਨ ਦੇਹੁ ਸੁਨਾਇ।
ਚਹੈ ਦਮਾਦ ਜਿਯਨਿ ਕੋ ਜੇ ਚਿਤ
ਮੁਕਰ ਜਾਹੁ ਕਹੁ -ਇਤਹੁਂ ਨ ਆਇ-।
ਨਾਂਹਿ ਤ ਮਰਨ ਅਰੰਭ ਰਹ੍ਯੋ ਇਹੁ,
ਸੁਨਿ ਲੀਨਸਿ ਤੁਮ ਜਿਤਿਕ ਅਲਾਇ' ॥੨੮॥
ਮੀਰ ਸ਼ਿਕਾਰਨ ਸੋਂ ਮਿਲਿ ਬੋਲ੍ਯੋ
'ਇਤ ਦਿਸ਼ ਤੌਂ ਹਮ ਲਖ੍ਯੋ ਨ ਕੋਇ।'
ਕਹਿ ਕਰਿ ਗ੍ਰਾਮ ਸੁ ਡਿੰਡਮ ਫੇਰਾ
'ਗੁਰ ਕੋ ਬਾਜ਼ ਪਿਖ੍ਯੋ ਕਿਤ ਹੋਇ।
ਪੈਂਦੇ ਖਾਨ ਅਬਿ ਤਾਂਹਿ ਮੰਗਾਵਤਿ
ਨਹੀਂ ਦੁਰਾਵਨ ਕੀਜਹਿ ਸੋਇ।'
ਇਮ ਕਹਿ ਕਰਿ ਘਰ ਘਰ ਨਰ ਬਿਚਰੇ
ਕੌਨ ਕਹੈ 'ਤੂ ਨਿਜ ਘਰ ਜੋਇ' ॥੨੯॥
ਦੋਇ ਘਰੀ ਲਗਿ ਕਰਿ ਖੁਜਵਾਵਨ
ਆਇਵ ਤਬਹਿ ਖਾਨ ਅਸਮਾਨ।
'ਖੋਜ੍ਯੋ ਸਭਿ ਥਲ ਬਾਜ਼ ਨ ਪਾਯੋ,
ਕਰੋ ਨਿਹਾਰਨ ਆਨ ਜਿ ਥਾਨ।'
ਨਿਮਕ ਹਰਾਮ ਹੋਇ ਕਰਿ ਮਰਨੋ
ਪ੍ਰੇਰੇ ਕਾਲ ਸੁ ਕਰਤਿ ਬਖਾਨ।
ਮੀਰ ਸ਼ਿਕਾਰ ਸੁਨਤਿ ਬਿਸਮਾਨੇ
'ਭਯੋ ਗ੍ਰਾਮ ਮਹਿਂ ਕਪਟ ਮਹਾਨ' ॥੩੦॥

ਦੋਹਰਾ:
ਕਹਤਿ[1] 'ਬਿਲੋਕਤਿ ਹਮ ਰਹੇ, ਆਇ ਬਾਜ ਇਸ ਥਾਨ[2]।
ਨੀਕੇ ਖੋਜਹੁ ਲਜਾਈਏ[1], ਸ੍ਰੀ ਗੁਰ ਬਾਜ ਮਹਾਨ' ॥੩੧॥
ਇਮ ਕਹਿ ਕਰਿ ਗਮਨੇ ਤੁਰਤ, ਮੀਰ

[1]ਮੀਰ ਸ਼ਿਕਾਰ) ਕਹਿਣ ਲਗੇ। [2]ਇਸੇ ਥਾਂ ਬਾਜ਼ ਆਇਆ ਹੈ।

[1]ਹੇ ਖਾਨ ਜੀ!) ਚੰਗੀ ਤਰ੍ਹਾਂ ਖੋਜ ਕੇ ਲਿਆਓ।

ਸ਼ਿਕਾਰ ਹਿਰਾਨ।
ਸ਼੍ਰੀ ਗੁਰਦਿੱਤੇ ਦਿਸ਼ਿ ਗਏ, ਕਹਿਨ 'ਬਾਜ਼
ਘਰ ਖਾਨ[1]' ॥੩੨॥

[1]ਖਾਨ ਦੇ ਘਰ ਹੀ ਬਾਜ਼ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਾਜ਼' ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥੯॥

## ੧੦. [ਪੈਂਦਾ ਗੁਰੂ ਜੀ ਦੇ ਹਜ਼ੂਰ]

੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੧

ਦੋਹਰਾ:

ਧਾਏ ਮੀਰ ਸ਼ਿਕਾਰ ਤਬਿ, ਸ਼੍ਰੀ ਗੁਰਦਿੱਤੇ ਪਾਸ।
ਖਾਨਨਿ ਸਦਨ ਦੁਰਾਇ ਲਿਯ, ਬਾਜ਼ ਬਿਸਦ ਬਿਨ ਤ੍ਰਾਸ ॥੧॥

ਸੈਯਾ ਛੰਦ:

ਫੇਰਜੋ ਡਿੰਡਮ ਬਿਦਤ ਜਨਾਵਹਿ[1],
ਬਾਜ ਭਲੋ ਪਿਖਿ ਲਾਲਚ ਕੀਨਿ।
ਨਹੀਂ ਗ੍ਰਾਮ ਤੇ ਵਹਿਰ ਉਡਜੋ ਕਿਤ,
ਰਹੇ ਬਿਲੋਕਤਿ ਹਮ ਦ੍ਰਿਗ ਦੀਨਿ।
ਕਪਟ ਕਰਤਿ ਮਨ, ਰਾਖਨ ਕੇ ਹਿਤ
ਤਿਨ ਕੀ ਗਤਿ ਨੀਕੇ ਲਖਿ ਲੀਨਿ।'
ਗੁਰ ਸੁਤ ਸੁਨਤਿ ਬਿਚਾਰਨ ਕਰਿ ਕੈ
ਚਲੇ ਪਿਤਾ ਕੇ ਨਿਕਟਿ ਪ੍ਰਬੀਨ ॥੨॥
ਬਦਨ ਖਿੰਨ ਕੁਛ ਚਿੰਤਾ ਕੇ ਬਸਿ,
ਗਏ ਉਤਾਇਲ ਸਤਿਗੁਰ ਤੀਰ।
ਕਰਿ ਬੰਦਨ ਬੈਠੇ, ਅਵਲੋਕੇ,
ਬੂਝਤਿ ਭਏ ਪੁੱਤ੍ਰ ਕੋ ਧੀਰ।
'ਗਏ ਅਖੇਰ ਬਾਜ ਕਸ ਦੇਖਜੋ?
ਖਗ ਪਰ ਚੋਟ ਕਰੀ ਕਿਮ ਬੀਰ?
ਝਪਟਤਿ ਬਿਹੰਗ ਕਿ ਨਹਿਂ ਉਡ ਕਰਿ ਕੈ,
ਜਾਇ ਕਿ ਨਹੀਂ ਦੂਰ ਤੇ ਨੀਰ[1]' ॥੩॥
ਗੁਰ ਸੁਤ ਸਕਲ ਪ੍ਰਸੰਗ ਸੁਨਾਯੋ
'ਗਏ ਵਹਿਰ ਪਿਖਿ ਬ੍ਰਿੰਦ ਬਿਹੰਗ।
ਜਿਸ ਪਰ ਮੀਰ ਸ਼ਿਕਾਰਨਿ ਛੋਰਜੋ
ਤਿਸ ਕੋ ਤਤਛਿਨ ਬਲ ਕੇ ਸੰਗ।
ਲਿਯੋ ਦਬਾਇ, ਜਾਨ ਨਹਿਂ ਦੀਨਸਿ,
ਉਕਸ ਨ ਪਾਯੋ ਕੋ ਖਗ ਅੰਗ।
ਤਾਮੋ ਖਾਤਿ ਰਹਜੋ, ਤਬਿ ਤ੍ਰਿਪਤਜੋ,
ਹਟੇ ਹੇਰਿ ਕਰਿ ਤਿਸ ਕੋ ਢੰਗ ॥੪॥
ਛੋਟੇ ਮੀਰ ਨਿਕਟਿ ਜਬਿ ਆਏ

[1]ਢੰਡੋਰਾ ਫੇਰ ਕੇ ਪ੍ਰਗਟ ਜਣਾਇਆ ਹੈ।

[1]ਨੇੜੇ।

ਇਕ ਸੁਕਾਬ ਨਿਕਸਜੋ ਦ੍ਰਿਸ਼ਟਾਇ।
ਤਿਸ ਪਰ ਬਾਜ਼ ਛੋਰਿ ਕਰਿ ਦੀਨਸਿ
ਕਰੀ ਨ ਚੋਟ ਰਹਜੋ ਤ੍ਰਿਪਤਾਇ।
ਉਡਿ ਕਰਿ ਗ੍ਰਾਮ ਮਝਾਰ ਪ੍ਰਵੇਸ਼ਜੋ
ਮੀਰ ਸ਼ਿਕਾਰ ਗਏ ਤਬਿ ਧਾਇ।
ਸਦਨ ਛੁਪਾਯੋ ਕਿਸ ਪਠਾਨ ਪਿਖਿ,
ਖੋਜਿ ਰਹੇ ਤਹਿਂ ਹਾਥ ਨ ਆਇ ॥੫॥
ਜਿਮ ਮਨ ਭਾਇ ਕਰੋ ਪ੍ਰਭੁ ਜੀ ! ਅਬਿ,
ਬਿਨ ਪੈਂਦੇ ਘਰ ਅਪਰ ਨ ਸੋਇ।'
ਅੰਤਰਜਾਮੀ ਘਟ ਘਟ ਸ੍ਵਾਮੀ
ਖਾਮੀ[1] ਕਰੀ ਲਈ ਸਭਿ ਜੋਇ।
ਹੋਨਹਾਨ ਕੋ ਲਖਿ ਮੁਸਕਾਏ
-ਤੁਰਕ ਇਮਾਨ ਬਿਹੀਨ ਸੁ ਹੋਇ-।
ਤੂਸ਼ਨਿ ਕਰੀ ਛਿਮਾ ਉਰ ਧਾਰੀ
ਮਹਾਂ ਗੰਭੀਰ ਧੀਰ ਮਨ ਭੋਇ ॥੬॥
ਮੇਲਾ ਅਧਿਕ ਸੰਗਤਾਂ ਦਰਸਤਿ
ਮਨ ਬਾਂਛਤਿ ਗੁਰ ਤੇ ਬਰ ਪਾਇ।
ਤ੍ਰਿਪਤ ਨ ਹੋਤਿ, ਬਿਲੋਕਤਿ ਦ੍ਰਿਗ ਭਰਿ,
ਬੈਠਤਿ ਨਿਕਟਿ ਮੋਦ ਉਪਜਾਇ।
ਸੁਨਹਿਂ ਬਾਕ ਸਨਮੁਖ ਇਕ ਥਿਰ ਹ੍ਵੈ
ਕਰਹਿਂ ਪ੍ਰੇਮ ਉਰ ਰੂਪ ਬਸਾਇ।
ਜਪਹਿਂ ਨਾਮ ਸਿੱਖੀ ਬਡਿ ਸ਼ਰਧਾ,
ਚਾਹਤਿ ਇਕ ਪਰਲੋਕ ਸਹਾਇ ॥੭॥
ਇਮ ਮੇਲਾ ਬਡ ਪੰਚ ਦਿਵਸ ਲੌ
ਰਹਜੋ ਹਜ਼ੂਰ ਸਮੇਤ ਅਨੰਦ।
ਮੁੱਖਜ ਸਿੱਖ ਜਿਨ ਕੇ ਸੰਗ ਸੰਗਤਿ
ਤਿਸੀ ਦੇਸ਼ ਕੋ ਮਹਾਂ ਮਸੰਦ।
ਦੇ ਦੇ ਸਿਰੋਪਾਉ ਸਭਿਹਿਨਿ ਕੋ
ਕਰੇ ਬਿਸਰਜਨ ਜਥਾ ਬਿਲੰਦ।
ਸਨੇ ਸਨੇ ਗਮਨੇ ਇਮ ਸਗਰੇ
ਬਰਨਤਿ ਸਤਿਗੁਰ ਕੇ ਗੁਨ ਬ੍ਰਿੰਦ ॥੮॥
'ਡੀਲ ਬਿਸਾਲ, ਸੁਭਾਉ ਕ੍ਰਿਪਾਲੂ,

[1]ਕਚਿਆਈ, ਖੋਟ।

ਉਪਕਾਰੀ ਸਤਿਗੁਰ ਬਰ ਬੀਰ।
ਦਾਤਾ ਮਹਿਦ ਨਿਹਾਲ ਕਰਤਿ ਜਨ,
ਰਿਪੁ ਤੁਰਕਨਿ ਗਨ ਹਰਤਾ ਧੀਰ।
ਜਹਿਂ ਕਹਿਂ ਦਾਸਨਿ ਬਨਹਿਂ ਸਹਾਇਕ
ਜੇ ਸਿਮਰਤਿ ਉਰ ਪਰਤੇ ਭੀਰ[1]।
ਧਨੁਖ ਤੀਰ ਧਰਿ ਹਰਿ ਅਰਿ ਤੀਰਹਿਂ[1]
ਪੀਰਨ ਪੀਰ ਸੁ ਮੀਰਨ ਮੀਰ' ॥੯॥
ਇੱਤਯਾਦਿਕ ਗੁਨ ਬਰਨਤਿ ਜਾਤੇ
ਦੇਸ਼ ਬਿਦੇਸ਼ਨ ਮਹਿਂ ਬਿਦਤਾਇ।
ਅਦਭੁਤ ਕਰਮ ਜਿਨਹੁਂ ਕੇ ਦਿਖੀਯਤਿ,
ਅਨਗਨ ਸੈਨਾ ਦੀਨਿ ਖਪਾਇ।
ਸਮਸਰ ਪੁਜਯੋ ਨ ਮੁਲਖਨਿ ਮਾਲਿਕ[1]
ਅਪਰ ਕੌਨ ਅਰ ਸਕਹਿ ਅਗਾਇ।
ਸ਼੍ਰੀ ਹਰਿਗੋਵਿੰਦ ਚੰਦ ਬੰਦਨਾ
ਕਰਹਿ ਸੁਰਾਸਰ ਜਿਨ ਕੇ ਆਇ ॥੧੦॥
ਪੰਚ ਦਿਵਸ ਅਸ ਬੀਤ ਗਏ ਜਬਿ
ਸਤਿਗੁਰ ਬੈਠੇ ਸਭਾ ਲਗਾਇ।
ਪੈਂਦਖਾਨ ਕੋ ਸਿਮਰਨ ਕੀਨਸਿ
-ਕਿਸ ਕਾਰਨ ਤੇ ਇਤ ਨਹਿਂ ਆਇ?
ਪੋਸ਼ਿਸ਼ ਬਰ ਤੁਰੰਗ ਕੋ ਲੈ ਕਰਿ
ਫੇਰ ਨਹੀਂ ਨਿਜ ਬਦਨ ਦਿਖਾਇ।
ਉਰ ਹੰਕਾਰ ਕਿ ਹਯ ਤੇ ਗਿਰ ਗਾ,
ਲਗੀ ਚੋਟ, ਕੈ ਰਹਯੋ ਲਜਾਇ- ॥੧੧॥
ਕਾਰਨ ਘਨੇ ਬਿਚਾਰ ਕਰੇ ਇਮ,
ਤਬਿ ਸਤਿਗੁਰੂ ਪਠਾਯੋ ਦਾਸ।
'ਸੁਧ ਸਗਰੀ ਨੀਕੇ ਅਬਿ ਲੀਜਹਿ,
ਗਮਨਹੁਂ ਪੈਂਦਖਾਨ ਕੇ ਪਾਸ।
ਹਮ ਦਿਸ਼ਿ ਤੇ ਤਿਸ ਜਾਇ ਹਕਾਰਹੁ
ਆਨਹੁਂ ਸੰਗ ਹੋਇ ਨਿਰਜਾਸ[1]।'

[1]ਭੀੜਪਈ ਤੇ ਚਿੱਤੋਂ ਜੋ ਸਿਮਰਦੇ ਹਨ।

[1]ਧਨੁਖ ਤੀਰ ਧਾਰਨ ਕਰਕੇ ਵੈਰੀ ਦੇ ਤੀਰ ਖਸ ਲੈਣ ਵਾਲੇ। (ਅ) ਧਨੁਖ ਤੀਰ ਧਾਰਕੇ ਵੈਰੀਆਂ ਨੂੰ ਮਾਰਕੇ ਸਿੱਧਿਆਂ ਕਰਨ ਵਾਲੇ [ਪੰ: ਤੀਰ ਕਰਨਾ = ਸਿਧਿਆਂ ਕਰਨਾ]

[1]ਭਾਵ ਸ਼ਾਹਜਹਾਂ।

[1]ਨਿਰਣਯ ਹੋ ਜਾਵੇ (ਕਿ ਕੀਹ ਕਾਰਨ ਹੈ)। (ਅ) ਪਤਾ ਕਰਕੇ।

ਸੁਨਤਿ ਗਯੋ ਤਬਿ ਪਹੁੰਚਿ ਬਿਲੋਕਯੋ
ਮਲਿਨ ਬਸਨ[1] ਜੁਤਿ ਹੁਤੋ ਉਦਾਸ ॥੧੨॥
'ਸੁਨਹੁ ਖਾਨ ਜੀ! ਗੁਰੂ ਹਕਾਰਤਿ,
ਕਹਯੋ -ਸੰਗ ਅਪਨੇ ਤੂੰ ਲਜਾਇ-।'
ਮੂਢ ਕੁਭਾਗੀ ਪ੍ਰੇਰਯੋ ਕਾਲ ਸੁ
ਜਿਮ ਬੈਠਯੋ ਤਿਮ ਉਠਯੋ ਸਿਧਾਇ।
ਨੀਕੇ ਬਸਤ੍ਰ ਸ਼ਸਤ੍ਰ ਨਹਿਂ ਪਹਿਰੇ,
ਹੋਨਹਾਰ ਨੇ ਤਥਾ ਕਰਾਇ।
ਨਹਿਂ ਤੁਰੰਗ ਪਰ ਚਢਿ ਕਰਿ ਗਮਨਯੋ
ਮਹਾਂ ਬਿਸੂਰਤਿ ਆਇਵ ਪਾਂਇ[1] ॥੧੩॥
ਸ਼੍ਰੀ ਸਤਿਗੁਰ ਕੋ ਬੰਦਨ ਕਰਿ ਕੈ
ਸਨਮੁਖ ਬੈਠਯੋ ਮਤਿ ਬਿਚਲਾਇ।
ਦੇਖਿ ਨ ਸਕਹਿ ਸਮੁਖ ਮਨ ਖੋਟਾ,
ਅੰਤਰਜਾਮੀ ਸਭਿ ਲਖਿ ਪਾਇ।
ਸ਼੍ਰੀ ਮੁਖ ਬੂਝਯੋ 'ਪੋਸ਼ਿਸ਼ ਚੀਰਾ
ਪਹਿਰ ਭਲੇ ਤਨ ਕਯੋਂ ਨਹਿਂ ਆਇ?
ਖੜਗ ਸਿਪਰ ਜੁਤਿ ਚਢਯੋ ਤੁਰੰਗ ਨ
ਕਿਮ ਆਯੋ ਅਸ ਹੁਕਮ ਮਿਟਾਇ? ॥੧੪॥
ਮਲਿਨ ਬੇਸ ਅਰੁ ਮਲਿਨ ਬਦਨ ਬਨਿ,
ਕਿਮ ਸਚਿੰਤ ਉਰ, ਬਿਨਾ ਹੁਲਾਸ।
ਪੰਚ ਦਿਵਸ ਬਖਸ਼ਿਸ਼ ਕੋ ਲੇ ਕਰਿ
ਕਯੋਂ ਨ ਅਨੰਦਤਿ ਵਹਿਰ ਪ੍ਰਕਾਸ਼[†]।
ਕੋ ਕਾਰਜ ਕਿਮ ਬਿਗਰਯੋ ਤੁਵ ਪ੍ਰਿਯ?
ਸਕਲ ਸਾਚ ਕਹੀਯਹਿ ਹਮ ਪਾਸ।
ਮਿੱਥਯਾ ਤੇ[1] ਸੁਧਰਤਿ ਹੁਇ ਨਾਂਹੀ[2],
ਸਾਚ ਕਹੇ ਸੁਖ ਸਾਸ ਗਿਰਾਸ' ॥੧੫॥
ਪ੍ਰੇਰਯੋ ਭਾਵੀ ਕੂਰ ਕਹਤਿ ਭਾ,
ਗੁਰ ਪ੍ਰਤਾਪ ਜੱਦਪਿ ਕੁਛ ਜਾਨਿ।
'ਦਾਸ ਆਪ ਕੋ ਗਯੋ ਹਕਾਰਨ
ਬੈਠਯੋ ਜਥਾ ਹੁਤੋ ਨਿਜ ਥਾਨ।

[1]ਮੈਲੇ ਕੱਪੜੇ।

[1]ਪੈਦਲ।

[†]ਪਾ:-ਕਯੋਂ ਨ ਅਨੰਦ ਤੁਵ ਰ੍ਰਿਦੈ ਪ੍ਰਕਾਸ਼।

[1]ਝੂਠ ਬੋਲਣ ਤੇ। [2]ਸੌਰੇਗੀ ਨਹੀਂ (ਗਲ)।

ਤਥਾ ਵਹਿਰ ਤੇ ਇਤਿ ਚਲਿ ਆਯੋ
ਨਹੀਂ ਬਸਤ੍ਰ ਸੋ ਪਹਿਰਨ ਠਾਨਿ।
ਪੁਨ ਦਰਸੌਂ ਤਨ ਪੋਸ਼ਿਸ਼ ਸੋ ਧਰਿ
ਕੋਇ ਨ ਬਿਗਰਜੋ ਕਾਜ ਮਹਾਨ ॥੧੬॥
ਪਾਨ ਬਦਨ ਨਹਿਂ ਪਾਨ ਪਖਾਰੇ[1]
ਇਸ ਕਾਰਨ ਤੇ ਮਨ ਅਲਸਾਇ।
ਸਿਮਰਨ ਤੁਰਨ ਰਾਵਰ ਕੋ ਲਖਿ
ਉਠਿ ਗਮਨਜੋ ਇਤ ਸਹਿਜ ਸੁਭਾਇ।'
ਸਤਿਗੁਰ ਕਹਜੋ 'ਬਾਜ ਉਡਿ ਪਹੁੰਚਜੋ
ਤੋਹਿ ਗ੍ਰਾਮ ਮਹਿਂ ਲਿਯੋ ਦੁਰਾਇ।
ਮੀਰ ਸ਼ਿਕਾਰ ਕਹੈ -ਹਮ ਹੇਰਤਿ
ਰਹਜੋ ਤਹਾਂ ਨ ਗਯੋ ਅਗੁਵਾਇ-'
॥੧੭॥

[1]ਹੱਥ ਮੂੰਹ ਪਾਣੀ ਨਾਲ ਨਹੀਂ ਧੋਤੇ।

ਪੈਂਦੇ ਕਹਜੋ 'ਹੁਤੋ ਮੈਂ ਸ਼ਾਮਲ
ਆਏ ਖੋਜਤਿ ਮੀਰ ਸ਼ਿਕਾਰ।
ਤਬਿ ਡਿੰਡਮ ਕਹਿ ਗ੍ਰਾਮ ਦਿਵਾਯੋ
ਲਈ ਸਤਰ ਲੌਂ ਸਭਿ ਕੀ ਸਾਰ[1]।

[1]ਭਾਵ ਪਰਦੇ ਵਾਲੇ (ਇਸਤ੍ਰੀਆਂ ਦੇ ਰਹਿਣ ਵਾਲੇ) ਥਾਂ ਤੱਕ ਸਭ ਦੀ ਤਲਾਸ਼ੀ ਲਈ ਹੈ।

ਨਿਕਸਜੋ ਨਹੀਂ, ਕਹਾਂ ਬਸਿ ਮੇਰੋ,
ਗਯੋ ਕਹੂੰ ਉਡਿ, ਨਹੀਂ ਨਿਹਾਰ।
ਤ੍ਰਿਪਤੇ ਬਾਜ਼, ਸ੍ਵਾਨ, ਅਰੁ ਨਾਊ[1]
-ਜਾਹਿਰ ਅਹੈ- ਕਰੈਂ ਨਹਿਂ ਕਾਰ
॥੧੮॥

[1]ਬਾਜ ਤੇ ਕੁੱਤੇ ਨਾਈ ਰੱਜੇ ਹੋਏ ਕੰਮ ਨਹੀਂ ਕਰਦੇ।

ਗਯੋ ਦੂਰ ਉਡ, ਬੂਝੇ ਬਹੁ ਨਰ,
ਨਹੀਂ ਖੋਜ ਪਾਯਹੁ ਕਿਸ ਥਾਨ।
ਬੀਚ ਗ੍ਰਾਮ ਕੇ ਬਾਜ ਨ ਲੋਪਜੋ[1]
ਤੁਮ ਢਿਗ ਕੀਨਸਿ ਕੂਰ ਬਖਾਨ।

[1]ਕਿਸੇ) ਲੁਕਾਇਆ ਨਹੀਂ।

ਨਹਿਂ ਜੇ ਹੁਤੋ, ਸਦਨ ਹੈ ਤੁਮਰੋ,
ਕੋ ਅਸ ਕਰਹਿ ਕਪਟ ਕੋ ਠਾਨਿ।
ਗਯੋ ਬਿਪਨ[1] ਕਿਸ, ਕਜੋਂ ਅਬਿ ਪ੍ਰਾਪਤ[2]
ਬਾਜ਼ ਸੁਪੈਦ ਸੁ ਬੇਗ ਮਹਾਨ' ॥੧੯॥
ਪੁਨ ਸਤਿਗੁਰ ਕੁਛ ਨਿਠੁਰ ਗਿਰਾ ਜੁਤਿ

[1]ਬਨ ਵਿਚ। [2]ਹੁਣ ਕਿਵੇਂ ਲੱਭੇ।

ਸਮੁਝਾਵਤਿ ਹਿਤ ਕੀ ਤਿਹ ਬਾਤ।
'ਕਰਿ ਬਿਚਾਰ ਕੋ ਸਾਚ ਉਚਾਰਹੁ,
ਗੁਨ ਅਪਰਾਧ ਛਿਮਾ ਤੇ ਸ਼ਾਤ[1]।
ਲੇਹੁ ਸਦਨ ਸੁਧ, ਬੁਧਿ ਤੇ ਸਿਧ ਕਰਿ,
ਬਿਬਧ ਬਿਧਿਨ ਕੇ ਛਲ ਕਰਿ ਘਾਤ[1]।

[1]ਅਪਰਾਧ ਖਿਮਾਰੂਪੀ ਗੁਣ ਤੋਂ ਸ਼ਾਂਤ ਹੋ ਜਾਂਦਾ ਹੈ।

[1]ਕਈ ਤਰ੍ਹਾਂ ਦੇ ਛਲ (ਜੋ ਕਰਦਾ ਹੈਂ ਇਨ੍ਹਾਂ ਦਾ) ਘਾਤ ਕਰ ਕੇ ਭਾਵ ਛਲ ਦੂਰ ਕਰ ਕੇ।

ਜੇ ਉਰ ਲਖਹੁ, ਭਾਖਿ ਦਿਹੁ ਸਭਿ ਮਹਿਂ,
ਬਹੁਰ ਨ ਦੋਸ਼ ਰਹੈ ਤੁਮ ਗਾਤ' ॥੨੦॥
ਸੁਨਿ ਮੂਰਖ ਕੁਛ ਸਹਿਤ ਬੱਕ੍ਰਤਾ[1]
ਕਹਿਤ, 'ਨ ਹਮ ਹੇਰਜੋ ਕਿਤ ਨੈਨ।
ਕਹੇ ਕਿਸੁ ਕੇ ਦੋਸ਼ ਅਰੋਪਹੁ
ਤਿਸ ਪਰ ਕਿਸ ਕੋ ਕਿਮ ਬਸ ਹੈ ਨ।
ਵਸਤੁ ਆਪ ਕੀ ਕਰਹਿਂ ਦੁਰਾਵਨ,
ਉਚਿਤ ਨ ਹਮ ਕੋ, ਹੁਇ ਦੁਖ ਦੈਨ[1]।
ਗਯੋ ਅਪਰ ਥਲ ਉਡਿ ਕਰਿ ਪੰਖੀ
ਤ੍ਰਾਸਤਿ ਮੀਰ ਸ਼ਿਕਾਰ ਕਹੈ ਨ' ॥੨੧॥
ਕਾਰਨ ਕੂਰਾ ਕਰਨਿ ਨੀਕ ਬਿਧਿ[1]
ਤ੍ਰਿਤੀ ਵੇਰ ਸਤਿਗੁਰੂ ਕਹੰਤਿ।
'ਸਮੁਝਿ ਸੁਮਤਿ ਕੋ, ਕਪਟ ਤਜਾਗਿ ਚਿਤ,
ਸਾਚੀ ਬਾਤ ਕਹਹੁ ਹਿਤਵੰਤਿ।
ਪਿਖਜੋ ਬਾਜ ਤੌਂ ਕਰਹੁ ਬਤਾਵਨਿ,
ਰਹਜੋ ਗ੍ਰਾਮ ਮਹਿਂ ਸਕਲ ਭਨੰਤਿ।
ਗੁਰ ਘਰ ਕੋ ਸੇਵਕ ਤੂੰ ਆਛੋ
ਬਾਂਛਹੁ ਭਲੋ, ਨ ਬਨ ਛਲਵੰਤਿ' ॥੨੨॥
ਨਿਮਕ ਹਰਾਮੀ ਸੁਨਿ ਕੈ ਰਿਸ ਧਰਿ
ਬਦਨ ਬਿਲੋਚਨ ਕੀਨਸਿ ਲਾਲ।
'ਤੁਹਮਤ ਦੇਤਿ ਤੁਫਾਨ ਬਕੇ ਤੇ[1],

[1]ਵਿੰਗੇਪਨ ਨਾਲ।

[1]ਦੁਖਦਾਈ।

[1]ਚੰਗੀ ਤਰ੍ਹਾਂ ਝੂਠਾ ਕਰਨ ਲਈ।

[1]ਮੀਰ ਸ਼ਿਕਾਰ ਦੇ) ਤੂਫਾਨ (ਝੂਠ) ਕਹਿਣ ਤੇ ਮੈਨੂੰ ਤੁਹਮਤ ਦਿੰਦੇ ਹੋ।

ਉਰ ਬਿਚਾਰ ਕਰਿ ਕਜੋਂ ਨ ਬਿਸਾਲ।
ਭਲੇ ਨਰਨ ਕੀ ਪਤਿ ਮਹਿਂ ਰਖ਼ਨਾ
ਡਾਲਤਿ ਹੋ[1], ਨਹਿਂ ਕਰਹੁ ਸੰਭਾਲ।

[1]ਭਲੇ ਪੁਰਸ਼ਾਂ ਦੀ ਅਬਰੋ ਵਿਚ ਫ਼ਰਕ ਪਾਉਂਦੇ ਹੋ [ਫਾ: ਰਖਨਾ = ਐਬ, ਨੁਕਸ, ਫਰਕ]

ਅਹੈ ਜੀਵਕਾ ਸਹਿ ਹੌਂ ਯਾਂ ਤੇ,

ਨਾਹਿੰ ਤ ਕੌਨ ਕਹੈ ਇਸ ਢਾਲ?'
॥੨੩॥
ਮੰਦਮਤੀ ਕੋ ਹਠ ਬਡ ਜਾਨਯੋ
ਮਤਿ ਬਿੱਪ੍ਰੀਤ ਕਰੀ ਢਿਗ ਕਾਲ[1]। [1]ਮੌਤ ਨੇੜੇ ਆਈ ਨੇ।
ਭਯੋ ਪਾਪ ਰਤਿ[1], ਸਮੁਝਤਿ ਨਹਿਂ ਚਿਤ, [1]ਪਾਪਾਂ ਨਾਲ ਪਿਆਰ ਕਰਨ ਵਾਲਾ।
ਬੈਠਿ ਰਹਯੋ ਕਰਿ, ਕ੍ਰੋਧ ਬਿਸਾਲ।
ਬਿਧੀਚੰਦ ਕੋ ਨਿਕਟਿ ਹਕਾਰਯੋ
ਕਹਯੋ ਕਾਨ ਮਹਿਂ[1] 'ਅਬਿ ਤੂੰ ਚਾਲ। [1]ਕੰਨ ਵਿਚ (ਸਤਿਗੁਰਾਂ) ਨੇ ਕਿਹਾ।
ਸਮਾ ਦੁਪਹਿਰੇ ਕੋ ਸਮ ਜਾਮਨਿ[1] [1]ਰਾਤ ਵਾਂਙ ਹੈ, ਕਿਉਂਕਿ ਹੁਨਾਲ ਦੀ ਦੁਪਹਿਰ ਨੂੰ ਸਭ ਲੋਕੀਂ ਸੌਂ ਜਾਂਦੇ ਹਨ।
ਗਮਨਹੁ, ਆਨਹੁ ਬਾਜ ਉਤਾਲ[1]' [1]ਮੁਰਾਦ ਗੁਪਤ ਤਲਾਸ਼ੀ ਲੈਣ ਤੋਂ ਹੈ।
॥੨੪॥
ਸੁਨਤਿ ਪਯਾਨੋ[1] ਬੀਰ ਤੀਰ ਸਮ [1]ਭਾਵ ਬਿਧੀ ਚੰਦ ਗਿਆ।
ਸ੍ਰੀ ਸਤਿਗੁਰੂ ਪਗ ਕਮਲ ਮਨਾਇ।
ਛੋਟੇ ਮੀਰ ਗ੍ਰਾਮ ਮਹਿਂ ਪਹੁੰਚਯੋ
ਬਦਨ ਅਛਾਦਯੋ ਬਸਨ ਬਨਾਇ।
ਨਿਜ ਨਿਜ ਸਦਨ ਪ੍ਰਵੇਸ਼ੇ ਸਗਰੇ
ਸੁਪਤਿ ਪਰੇ, ਕੋ ਬੈਠਿ ਰਹਾਇ।
ਪੈਂਦ ਖਾਨ ਕੇ ਘਰ ਮਹਿਂ ਬਰ ਕਰਿ
ਪਿਖਯੋ ਨ ਮਾਨੁਖ ਇਤ ਉਤ ਜਾਇ
॥੨੫॥
ਪ੍ਰਿਥਕ ਚੁਬਾਰਾ ਸਭਿ ਕੇ ਅੰਤਰਿ[1] [1]ਸਾਰੇ (ਘਰ) ਦੇ ਅੰਦਰ ਵੱਖਰਾ ਚੌਬਾਰਾ ਸੀ।
ਸੁਪਤਯੋ ਤਹਾਂ ਖਾਨ ਅਸਮਾਨ।
ਬਖਸ਼ਿਸ਼ ਗੁਰ ਕੀ ਬਾਜ ਸਹਿਤ ਤਿਸ,
ਆਡੇ ਪਰ ਬਿਠਾਇ ਸੁਖ ਮਾਨਿ।
ਪਰਯੋ ਨਿਚਿੰਤ ਨਹੀਂ ਸੁਧ ਤਨ ਕੀ,
ਆਵਤਿ ਜਾਤ ਬਾਇ ਮੁਖ ਪ੍ਰਾਨ[1]। [1]ਟੱਡੇ ਹੋਏ ਮੂੰਹ ਤੋਂ ਸਵਾਸ ਆਉਂਦੇ ਜਾਂਦੇ ਹਨ।
ਬਿਧੀ ਚੰਦ ਢਿਗ ਜਾਇ ਪ੍ਰਵੇਸ਼ਯੋ
ਪਿਖਿ ਸਭਿ ਵਸਤੂ ਆਨੰਦ ਠਾਨਿ
॥੨੬॥
ਧਰੇ ਕਿਲਕ ਪਰ[1] ਬਸਤ੍ਰ ਉਤਾਰੇ, [1]ਕਿੱਲੀ ਤੇ।
ਚੀਰਾ ਬੰਧਯੋ ਹੁਤੋ ਸੋ ਲੀਨਿ।

ਖੜਗ ਸਿਪਰ ਜੁਗ ਧਰੀ ਸਿਰ੍ਹਾਨੇ
ਤਤਛਿਨ ਹਾਥ ਉਠਾਵਨਿ ਕੀਨਿ।
ਆਡੇ ਪਰ ਤੇ ਬਾਜ਼ ਗਹ੍ਯੋ ਤਬਿ,
ਨਿਕਸ੍ਯੋ ਸ਼ੀਘ੍ਰ ਬਿਸਾਲ ਪ੍ਰਬੀਨ।
ਕਿਸੂ ਨ ਦੇਖ੍ਯੋ ਅਦਭੁਤ ਕਰਮਾ,
ਆਯੋ ਪੁਰਿ ਕਰਤਾਰ ਸੁ ਲੀਨਿ[1] ॥੨੭॥ [1]ਲੈ ਕੇ।
ਅਨਤ ਥਾਨ ਧਰਿ ਗਮਨ੍ਯੋ ਗੁਰ ਢਿਗ
'ਤੁਮ ਪ੍ਰਤਾਪ ਤੇ ਸਭਿ ਕਿਛੁ ਲ੍ਯਾਇ।
ਪੋਸ਼ਿਸ਼ ਬਾਜ਼ ਸਮੇਤ, ਸਿਪਰ, ਅਸਿ,
ਧਰੀ ਆਨਿ ਕਰਿ ਆਨਸ ਥਾਇ[1]।' [1]ਹੋਰ ਥਾਵੇਂ।
ਸ਼੍ਰਵਨ ਲਾਗਿ ਕਰਿ ਮੰਦ ਮੰਦ ਸੁਰ,
ਕਰ੍ਯੋ ਕਾਜ ਸੋ ਦਯੋ ਸੁਨਾਇ।
ਪੈਂਦਾ ਬੈਠ੍ਯੋ ਰਹ੍ਯੋ ਤਹਾਂ ਹੀ
ਅਪਰ ਖਜਾਲ ਗੁਰ ਸਮਾਂ ਬਿਤਾਇ
॥੨੮॥
ਬਹੁਰ ਖਾਨ ਦਿਸ਼ਿ ਕਰੇ ਬਿਲੋਚਨ
ਸ਼੍ਰੀ ਮੁਖ ਤੇ ਫੁਰਮਾਵਨ ਕੀਨਿ।
'ਅਜਹੁਂ ਸਮੁਝਿ ਕੁਛ ਬਿਗਰ੍ਯੋ ਨਾਹਿਨ
ਦੀਜਹਿ ਬਾਜ਼ ਤੋਹਿ ਜੇ ਲੀਨਿ।
ਲੈਬੇ ਹੇਤੁ ਕਰਹਿਂ ਜੇ ਲਾਲਚ
ਤਉ ਦੇਹਿਂ ਤੁਝ ਚਿਤ ਲਿਹੁ ਚੀਨ।
ਹਮ ਕੋ ਦਿਹੁ ਦਿਖਾਇ ਇਕ ਬਾਰੀ,
ਬਹੁਰ ਲੇਹੁ ਤੁਮ, ਕੂਰ ਕਹੀਂ ਨ[1] ॥੨੯॥ [1](ਪਰ) ਝੂਠ ਨਾ ਬੋਲੋ।
ਨਾਹਕ ਜਨਮ ਬਾਦ ਕਤੋਂ ਖੋਵਤਿ
ਸਾਚੋ ਬਨੋ ਭੋਗਿ ਸੁਖ ਬ੍ਰਿੰਦ।'
ਸੁਨਤਿ ਕਹਤਿ ਭਾ, ਲਖਹਿ ਪ੍ਰਤਾਪ ਨ,
ਭਾਵੀ ਪ੍ਰਬਲ ਕਰ੍ਯੋ ਮਤਿ ਮੰਦ।
'ਸ਼੍ਰੀ ਸਤਿਗੁਰ ! ਤੁਮ ਕੂਰ ਕਹਤਿ ਹੋ
ਔਚਕ ਤੁਹਮਤ ਦੇਤਿ ਬਿਲੰਦ।
ਜੇ ਉਰ ਨਿਸ਼ਚੋ ਕਰਤਿ ਨਹੀਂ ਪ੍ਰਭੁ !
ਰਾਵਰਿ ਪਦ ਅਰਬਿੰਦ ਸੁਗੰਦ' ॥੩੦॥
ਕਰਿ ਕੈ ਚਰਨ ਦਿਸ਼ਾ ਨਿਜ ਕਰ ਕੋ

ਤੀਨ ਬੇਰ ਕਰਿ ਸਪਥ[1] ਸੁਨਾਇ।
ਭਾਵੀ ਬਸਿ ਹੁਇ ਭਾਖਤਿ ਮਿੱਥਜਾ
ਗੁਰ ਪ੍ਰਤਾਪ ਦੀਨਸਿ ਬਿਸਰਾਇ।
ਅੰਤਰਜਾਮੀ ਸਮਰਥ ਸ਼੍ਰੀ ਪ੍ਰਭੁ
ਤਿਨ ਕੋ ਸਭਿ ਨਰ ਸਮ ਲਖਿ ਪਾਇ।
ਕੂਰ ਸਪਥ ਕਰਿ ਸਾਚ ਬਨਯੋ ਚਹਿ
'ਮੈਂ ਨਹਿਂ ਪਿਖੀ ਬਾਜ਼ ਕੀ ਛਾਇ' ॥੩੧॥

[1]ਸੁਗੰਦ। ਸਹੁੰ।

ਦੋਹਰਾ:

ਗੁਰ ਕੋ ਡਰ ਉਰ ਤੁਰਕ ਤਜਿ, ਕੂਰ ਆਨ[1]
ਕੋ ਜਾਨਿ।
ਸ਼੍ਰੀ ਹਰਿਗੋਵਿੰਦ ਚੰਦ ਤਬਿ, ਕੀਨਸਿ ਕ੍ਰੋਧ
ਮਹਾਨ ॥੩੨॥

[1](ਉਸ ਦੀ) ਸਹੁੰ ਨੂੰ ਝੂਠੀ ਜਾਣਕੇ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਨ ਕੋ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥੧੦॥

## ੧੧. [ਪੈਂਦੇ ਖਾਨ ਦੀ ਬੇਮੁਖਤਾ]

੧੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੨

ਦੋਹਰਾ:

ਕੂਰ ਆਨ[2] ਕੋ ਜਾਨਿ ਮਨ,
ਸ਼੍ਰੀ ਗੁਰ ਕੀਨਿ ਬਖਾਨ।
'ਬਿਧੀਚੰਦ ਸਭਿ ਆਨਿ ਕਰਿ,
ਦਿਹੁ ਦਿਖਾਇ ਲੇ ਮਾਨ' ॥੧॥

ਸੈਯਾ ਛੰਦ:

ਸੁਨਿ ਆਇਸੁ ਕੋ ਤਤਛਿਨ ਉਠਿ ਕਰਿ
ਬਾਜ਼, ਪੁਸ਼ਾਕ, ਖੜਗ ਲੇ ਆਇ।
ਸਭਾ ਬੀਚ ਸਭਿਹੂੰਨਿ ਅਗਾਰੀ
ਧਰਿ ਕਰਿ ਤਿਹ ਥਲ ਦੀਏ ਦਿਖਾਇ।
ਕ੍ਰੋਧ ਕਰਤਿ ਹੀ ਸਤਿਗੁਰ ਬੋਲੇ
'ਕਹੁ ਪਾਪੀ! ਇਹੁ ਕਹਿਂ ਤੇ ਲਜਾਇ?
ਬਾਰ ਬਾਰ ਸਮੁਝਾਇ ਰਹੇ ਤੁਝ,
ਰੇ ਮਤਿਮੰਦ! ਨ ਮਿੱਥਜਾ ਗਾਇ[1] ॥੨॥ [1]ਝੂਠ ਨਾ ਬੋਲ।
ਕਹਜੋ ਨ ਮਾਨਜੋ ਮੂਰਖ! ਤੈਂ ਕੁਛ,
ਕੂਰ ਕਹਤਿ ਭਾ ਬਡ ਹਠ ਧਾਰਿ।'
ਲਾਜ ਬਿਲੋਚਨ ਬੋਲ ਨ ਸਾਕਹਿ,
ਨੀਚੀ ਗ੍ਰੀਵ ਸਚਿੰਤ ਬਿਚਾਰ।
ਪੁਨ ਗੁਰ ਕਹਜੋ 'ਕਹੈਂ ਕਜੋਂ ਨਾਂਹੀ,
ਧਿਕ ਤੋ ਕਹੁ, ਨਹਿਂ ਸਾਚ ਉਚਾਰਿ।
ਨਿਮਕ ਹਰਾਮੀ ਸੂਰਤ ਬਨਿ ਕੈ
ਬੈਠਿ ਰਹਜੋ ਕਜਾ ਕੀਨਿ ਗਵਾਰ' ॥੩॥
ਬੈਨ ਬਾਨ ਤੇ ਬਿਧਜੋ ਅਧਿਕ ਹੀ,
ਝੂਠਾ ਭਯੋ, ਸਹਜੋ ਨਹਿਂ ਜਾਇ।
ਸਭਾ ਬਿਖੈ ਰਿਸ ਧਰਿ ਕੈ ਬੋਲਜੋ
'ਨਾਹਕ ਤੁਹਮਤ ਮੋਹਿ ਲਗਾਇ।
ਬਾਜ਼ ਸਦਨ ਮਹਿਂ ਰਾਖਨ ਕੀਨਸਿ
ਕਹਜੋ ਫੇਰ ਕਿਨ ਲੀਨਿ ਛਿਪਾਇ।
ਅਬਿ ਨਿਕਾਸ ਲੇ ਆਇ ਸਭਾ ਮਹਿਂ,
ਬਿਧੀਚੰਦ ਇਹੁ ਕਪਟ ਬਨਾਇ' ॥੪॥
ਝੂਠਾ ਭਯੋ ਬਿਦਤ ਹੀ ਮੂਰਖ

ਤਊ ਨ ਹਠ ਤਜਿ ਬੋਲਤਿ ਬੈਨ।
ਦੇਖਿ ਕੁਮਤਿ ਕੋ ਸ਼੍ਰੀ ਹਰਿਗੋਵਿੰਦ
ਰਿਸ ਤੇ ਰਕਤ ਭਏ ਜੁਗ ਨੈਨ।
ਤਊ ਛਿਮਾ ਨਿਜ ਬਿਰਦ ਬਿਚਾਰਤਿ ਕਹ੍ਯੋ
'ਮੰਦ ਇਹ ਕਲਮਲ ਐਨ[1]। — [1]ਇਹ ਮੰਦਾ ਤੇ ਪਾਪਾਂ ਦਾ ਘਰ ਹੈ।
ਅਜਹੁਂ ਨ ਸਮੁਝਤਿ, ਸਾਚ ਬਨਹਿ ਜੜ੍ਹ[1], — [1]ਸੱਚਾ ਬਣਦਾ ਹੈ ਮੂਰਖ।
ਭਏ ਕੁਭਾਗ ਜੀਵਬੋ ਹੈ ਨ[1] ॥੫॥ — [1]ਜੀਵਨਾ ਨਹੀਂ ਹੋਵੇਗਾ (ਇਸ ਦਾ)।

ਦੋਹਰਾ:
ਸ਼੍ਰੀ ਨਾਨਕ ਮਸਨੰਦ ਪਰ, ਕੂਰੀ ਸਪਥ ਕਰੰਤਿ।
ਨਹੀਂ ਉਚਿਤ ਹਮਰੇ ਰਹ੍ਯੋ, ਅਜਹੁਂ ਕੂਰ ਉਚਰੰਤਿ ॥੬॥
ਲਾਤ ਮੁਸ਼ਟ ਕਬਜ਼ਾਨ ਕੀ[1], ਕਰੀਅਹਿ ਮਾਰ ਨਿਕਾਰ। — [1]ਤਲਵਾਰਾਂ ਦੀਆਂ) ਮੁਠਾਂ ਦੀ।
ਉਠਹੁ ਸੁਭਟ ਗਹੀਯਹਿ ਤੁਰਤ, ਗੀਦੀ ਤਰਕ ਗਵਾਰ' ॥੭॥

ਸੈਯਾ ਛੰਦ:
ਸੁਨਿ ਗੁਰ ਆਇਸੁ ਉਠੇ ਸੁਭਟ ਗਨ
ਕਹੇ ਕੁਬਾਕਨਿ ਲਾਤ ਪ੍ਰਹਾਰ।
'ਗੁਰੂ ਸਭਾ ਤੇ ਨਿਕਸਹੁ ਬਾਹਰ'
ਕਿਨਹੁ ਚਪੇਟ ਬਦਨ ਪਰ ਮਾਰਿ।
ਮੁਸ਼ਟਨਿ ਮਾਰ, ਹਤਹਿ ਕੋ ਕਬਜ਼ੇ,
ਰਿਸ ਤੇ ਪਗੀਆ ਦੀਨਿ ਉਤਾਰਿ।
ਦੇਤਿ ਧਕੇਲਾ ਚਾਲਤਿ ਮੇਲਾ†, — †ਪਾ:-ਚਾਲ ਭਿ ਮੇਲਾ = ਚਲ ਕੇ ਮਿਲਦੇ ਹਨ।
ਉਠ੍ਯੋ ਧਕੇਲਤਿ ਫੇਰ ਨਿਹਾਰ[1] ॥੮॥ — [1]ਧੱਕਾ ਦੇਂਦੇ ਹਨ, ਮਿਲਕੇ ਚਲਦੇ ਹਨ ਫੇਰ ਉਠਿਆ ਦੇਖਕੇ ਧੱਕਾ ਦੇਂਦੇ ਹਨ।

ਲੇ ਕਰਿ ਜਾਤਿ ਮਾਰ ਬਹੁ ਕਰਤੇ
ਤਊ ਗਰਬ ਤੇ ਗਿਰਾ ਸੁਨਾਇ।
'ਸ਼੍ਰੀ ਗੁਰ ! ਮੋਹਿ ਸੰਗ ਜਿਮ ਕੀਨੀ
ਇਸ ਕੋ ਫਲ ਤੁਮ ਲੈ ਹੋ ਪਾਇ।
ਸ਼ਾਹਜਹਾਂ ਸੋਂ ਮਿਲਿ ਕੈ ਸਭਿ ਕਹਿ,
ਸ਼ੀਘ੍ਰ ਬਾਹਨੀ ਬ੍ਰਿੰਦ ਚਢਾਇ।
ਆਨਿ ਗਹੌਂ ਤੁਮ ਕੋ ਨਿਜ ਬਲ ਤੇ

ਤੌ ਪਲਟਾ ਮੇਰੇ ਕਰ ਆਇ' ॥੯॥
ਸ਼੍ਰੀ ਗੁਰ ਭਨਜੋ 'ਜਥਾ ਤੁਵ ਮਨ ਮੈਂ
ਤਥਾ ਕਰਹੁ ਬਲ ਬੁਧਿ ਉਪਜਾਇ।
ਇਮ ਤੁਵ ਕਹਿਬੇ ਡਰਤਿ ਨਹੀਂ ਹਮ,
ਨਿਜ ਕਰਨੀ ਫਲ ਕੋ ਅਬਿ ਪਾਇ।
ਨਿਮਕ ਹਰਾਮੀ ਬਾਜ਼ ਦੁਰਾਯੋ
ਕੂਰੀ ਸਪਥ ਕੀਰ ਇਸ ਥਾਇਂ।
ਚਹੀਯਤਿ ਕੈਦ, ਤਊ ਤੁਝ ਛੋਰਾ,
ਕਰਤਿ ਰਹੋ ਜੈਸੇ ਮਨ ਭਾਇ' ॥੧੦॥
ਨਿਸ਼ਠੁਰ[1] ਸੁਨਿ ਪੁਨ, ਸੁਭਟਨਿ ਰਿਸ ਮਨ,
ਗਹੀ ਗ੍ਰੀਵ ਲੈ ਚਲੇ ਧਕੇਲ।
ਮਾਰਤਿ ਮੁਸ਼ਟਨ ਲਾਤਨਿ ਕੋ ਤਨ
ਕਰਜੋ ਅਗਾਰੀ ਬਲ ਤੇ ਪੇਲ[1]।
'ਅਜਹੁਂ ਮੂਢ ਤੂੰ ਬੋਲਤਿ ਸਮਸਰ,
ਬਚ ਕੈ ਜਾਹੁ ਗ੍ਰਾਮ ਨਿਜ ਗੈਲ[1]।'
ਸ਼੍ਰੀ ਕਰਤਾਰ ਪੁਰੇ ਕੀ ਹਦ ਲੌ
ਕਰਜੋ ਨਿਕਾਰਨ ਹੁਇ ਕਰਿ ਗੈਲ[1] ॥੧੧॥
ਅਧਿਕ ਮਾਰ ਕਰਿ ਦੁਖਤਿ ਕਰਜੋ ਬਹੁ
ਸਤਿਗੁਰ ਕੇ ਜੋਧਾ ਪੁਨ ਆਇ।
ਛੋਟੇ ਮੀਰ ਗ੍ਰਾਮ ਕੇ ਮਾਰਗ
ਲੋਚਨ ਤੇ ਜਲ ਮੋਚਤਿ ਜਾਇ।
ਦੀਰਘ ਸ੍ਵਾਸ ਲੇਤਿ ਹੈ ਪੁਨ ਪੁਨ
ਸੂਕੇ ਅਧਰ ਬਦਨ ਕੁਮਲਾਇ।
ਸਿਰ ਕੇ ਬਾਰ ਉਰਝ ਕਰਿ ਬਿਥਰੇ,
ਬਸਤ੍ਰ ਫਟੇ ਕੁਛ ਬਡ ਬਿਕੁਲਾਇ ॥੧੨॥
ਰਿਦੈ ਬਿਚਾਰਤਿ ਪੰਥ ਸਿਧਾਰਤਿ
-ਗੁਰ ਕੇ ਸਮੁਖ ਕਰੌਂ ਮੈਂ ਜੰਗ।
ਹੁਇ ਸਮੀਪ ਗਹਿ ਲੈਹੌਂ ਤਤਛਿਨ,
ਗਰ ਮੈਂ ਬਸਤ੍ਰ ਪਾਇ ਬਲ ਸੰਗ।
ਕਰੌਂ ਦੀਨ ਤਬਿ ਪ੍ਰਾਪਤਿ ਪਲਟਾ,

[1]ਕਰੜੇ [ਸੰਸ: ਨਿਸ਼੍ਠੁਰ]
[1]ਧੱਕ ਕੇ।
[1]ਆਪਣੇ ਪਿੰਡ ਦੇ ਰਾਹ।
[1]ਪਿਛੇ।

ਜੀਵਨ ਹੋਇ ਤਬੈ ਸਰਬੰਗ।
ਤੌ ਪੈਂਦਾ ਮੈਂ ਨਾਮ ਕਹਾਵੌਂ,
ਬੈਠੌਂ ਖਾਨਨਿ ਸਭਾ ਉਮੰਗ† – ॥੧੩॥ †ਪਾ:-ਉਤੰਗ।
ਜਿਨ ਮਹਿਂ ਹੁਤੋ ਸਨੇਹ ਅਧਿਕ ਹੀ,
ਹੋਨਹਾਰ ਅਸ ਦ੍ਵੈਸ਼ ਉਪਾਇ।
ਸਦਨ ਪ੍ਰਵੇਸ਼ਜੋ ਤੂਸ਼ਨਿ ਮੁਖ ਤੇ
ਅੱਗ੍ਰ ਦਮਾਦ ਮਿਲਜੋ ਦੁਖ ਪਾਇ।
ਬਿਸਮਤਿ ਕਹਤਿ 'ਬਾਜ਼ ਕਿਨ ਚੋਰਜੋ?
ਪੋਸ਼ਿਸ਼ ਖੜਗ ਸਮੇਤ ਉਠਾਇ।
ਨਹੀਂ ਸਦਨ ਮੈਂ, ਕੋ ਨਰ ਤਸਕਰ,
ਕੋ ਅਸ ਪਹੁੰਚਜੋ ਲਿਯੋ ਚੁਰਾਇ' ॥੧੪॥
ਸੁਨਿ ਦਮਾਦ ਤੇ ਦੁਖੀ ਅਧਿਕ ਮਨ
ਤਾੜਿ ਬਿਲੋਚਨ ਬੋਲਤਿ ਬਾਤ।
'ਪਤਿ ਮੇਰੀ ਮਹਿਂ ਰਖ਼ਨਾ[1] ਪਾਇਵ, [1]ਫਰਕ।
ਕਰੀ ਹਟਾਵਨ ਰੋਜ਼ੀ ਖਾਤਿ।
ਤਊ ਨ ਬਾਜ਼ ਨਿਕਟਿ ਰਖਿ ਸਾਕਜੋ,
ਦਿਨ ਮਹਿਂ ਚੁਰਿਵਾਇਵ ਲਖਿ ਘਾਤ।
ਕ੍ਰੋਧਤਿ ਗੁਰੂ ਮਾਰ ਕਰਿਵਾਇਸੁ
ਦਿਯੋ ਨਿਕਾਸਿ ਮੋਹਿ ਹਤਿ ਲਾਤਿ[1]' ॥੧੫॥ [1]ਲੱਤਾਂ ਮਾਰਕੇ।
ਕਹਿ ਦਮਾਦ 'ਨਹਿਂ ਚਿੰਤਾ ਧਰੀਯਹਿ
ਤੁਝ ਬਲ ਜਾਨਤਿ ਜਗ ਬਖਜਾਤ†। †ਪਾ:-ਤੁਝ ਬਲ ਕੋ ਜਾਨਤਿ ਬਖਜਾਤਰ।
ਸ਼ਾਹੁ ਜਹਾਂ ਕੇ ਸੰਗ ਮਿਲਾਵੌਂ
ਅਧਿਕ ਜੀਵਕਾ ਦੈ ਹੈ ਦਾਤਿ[1]। [1]ਉਪਜੀਵਕਾ ਤੇ ਬਖਸ਼ਿਸ਼ ਦੇਵੇਗਾ।
ਲਸ਼ਕਰ ਸੰਗ ਹਜ਼ਾਰਹੁ ਲੈ ਕੈ
ਪੁਨ ਆਵਹਿਂ ਹਮ ਚਢਿ ਕਰਿ ਘਾਤ[1]। [1]ਚੜ੍ਹਕੇ ਆਵਾਂਗੇ ਤੇ ਮਾਰ ਲਵਾਂਗੇ।
ਕਿਧੌਂ ਪਕਰਿ ਕਰਿ ਲੇ ਗੁਰ ਚਲਿ ਹੈਂ
ਸ਼ਾਹਜਹਾਂ ਢਿਗ, ਤੌ ਸ਼ੁਭ ਬਾਤ ॥੧੬॥
ਬਾਜ਼ ਚੁਰਾਯੋ ਪਿਖਜੋ ਨ ਦ੍ਰਿਗ ਮੈਂ
ਪਹੁੰਚਜੋ ਕੁਸ਼ਲ ਸਹਿਤ ਤਹਿਂ ਜਾਇ।
ਕੈਸੋ ਹੋਤਿ ਅਨਿਕ ਭਟ ਸੰਗੈ,
ਮਾਰਿ ਖੜਗ ਦੇਤੋ ਉਥਲਾਇ।

ਸੁਪਤਿ ਮ੍ਰਿਤਕ ਕੇ ਸਮਸਰ ਕਹੀਯਤਿ,
ਕਹਾਂ ਕਰੌਂ ਕੁਛ ਕਹ੍ਯੋ ਨ ਜਾਇ।
ਅਬਿ ਪਲਟਾ ਲੈਬੇ ਕਹੁ ਸਮਰਥ,
ਦਿਨ ਥੋਰਨ ਮੈਂ ਕਰੌਂ ਉਪਾਇ ॥੧੭॥
ਧਰਹੁ ਖ਼ਾਨ ਜੀ ਧੀਰਜ ਉਰ ਮੈਂ,
ਤ੍ਯਾਗੋ ਚਿੰਤਾ, ਸ਼ੋਕ ਨ ਧਾਰਿ।
ਡੀਲ ਬਡੋ ਅਰੁ ਪ੍ਰਾਕ੍ਰਮ ਦੀਰਘ,
ਕੌਨ ਸਕਹਿ ਰਣ ਬਿਖੈ ਸਹਾਰ।
ਅਪਨੋ ਬਲ ਨ ਬਿਸਾਰਹੁ ਚਿਤ ਤੇ
ਉੱਦਮ ਧਰਹੁ ਲੇਹੁ ਰਿਪੁ ਮਾਰਿ।
ਕਰਹੁ ਸ਼ਨਾਨ ਬਸਨ ਸ਼ੁਭ ਪਹਿਰੋ
ਜਹਿਂ ਕਹਿਂ ਨਿਜ ਹਾਨੀ ਨ ਉਚਾਰਿ'
॥੧੮॥
ਕਹਿ ਪੈਂਦਾ 'ਮੁਝ ਸ਼ਾਂਤਿ ਨ ਪਰਿ ਹੈ,
ਕਰਕਤਿ ਰਿਦੈ ਪਰੀ ਤਨ ਮਾਰ।
ਅਧਿਕ ਅਨਾਦਰ ਤੇ ਦੁਖ ਪਾਵਤਿ,
ਮਰ੍ਯੋ ਨ ਮੈਂ ਸਭਿ ਲਈ ਸਹਾਰ।
ਜਬਿ ਲੌਂ ਪਲਟਾ ਲੇਉਂ ਨ ਅਪਨੋ,
ਧਿਕ ਜੀਵਨ ਮੇਰੋ ਸੰਸਾਰ।
ਦਿਵਸ ਆਜ ਕੋ ਬਿਸਰੈ ਨਾਂਹੀ
ਮਰਣ ਪ੍ਰਯੰਤ ਕਰ੍ਯੋ ਨਿਰਧਾਰ[1]' ॥੧੯॥
ਇੱਤ੍ਯਾਦਿਕ ਕਰਿ ਬਾਤ ਪਰਸਪਰ
ਕਰ੍ਯੋ ਸ਼ਨਾਨ ਪੈਂਦ ਖਾਂ ਬਾਰਿ[1]।
ਨੀਠ ਨੀਠ ਤੇ ਖਾਨਾਂ ਖਾਯਹੁ,
ਖਾਂ ਅਸਮਾਨ ਭਨ੍ਯੋ ਬਹੁ ਬਾਰ।
ਚਿਤਵਤਿ ਚਿੰਤਾ ਚਿਤ ਮਹਿਂ ਸੁਖ ਬਿਨ,
ਕੇਤਿਕ ਦਿਵਸ ਦਿਏ ਇਮ ਟਾਰਿ।
ਸਭਿ ਖਾਨਨ ਮਹਿਂ ਬਿਦਤਿ ਭਈ ਗਤਿ
'ਨਿਮਕ ਹਰਾਮੀ' ਕਿਤਿਕ ਉਚਾਰ[†]
॥੨੦॥

[1]ਮੈਂ ਸਮਝਿਆ ਹੈ।

[1]ਪਾਣੀ ਨਾਲ।

[†]ਪੈਂਦੇ ਖਾਨ ਵਾਲੇ ਜੰਗ ਬਾਬਤ ਤੁਰਕ ਰਾਜ ਵਲੋਂ ਜੋ ਨੇਤਰ ਚਾਲੇ ਚਾਲੇ ਗਏ ਉਹ ਖੋਜ ਤਲਬ ਹਨ, ਲਾਹੌਰ ਦਾ ਸੂਬਾ ਕਿ ਕੋਈ ਹੋਰ ਹਾਕਮ ਜੋੜ ਤੋੜ ਕਰ ਰਿਹਾ ਹੈ ਅਸਲ ਗੱਲ ਇਹ ਜਾਪਦੀ ਹੈ। ਪਰ ਹੁਣ ਤਕ ਮਿਲੇ ਸਾਰੇ ਲੇਖਕਾਂ ਦੇ ਹਾਲਾਤ ਤੋਂ ਪੱਕਾ ਸ਼ਬਾ ਪੈਂਦਾ ਹੈ ਕਿ ਪੈਂਦੇ ਖਾਂ ਦਾ ਜੁਆਈ ਵਸੀਲਾ ਸੀ ਇਸ ਗੱਲ ਦਾ ਕਿ ਗੁਰੂ ਜੀ ਤੇ ਪੈਂਦੇ ਖਾਂ ਦੀ

ਵਿਗੜੇ, ਮੁਰਾਦ ਇਹ ਸੀ ਕਿ ਉਸ ਦੇ ਆ ਜਾਣ ਨਾਲ ਗੁਰ ਜੀ ਦੀ ਫੌਜ ਦੀ ਅਗੁਵਾਨੀ ਵਿਚ ਘਾਟਾ ਪਏ। ਪੈਂਦਾ ਭੇਤੀ ਹੈ, ਇਸ ਦੇ ਵਸੀਲੇ ਭੇਤ ਪਤਾ ਲੱਗਣਗੇ। ਤੇ ਗੁਰੂ ਜੀ ਨੂੰ ਜੋ ਤ੍ਰੈ ਜੰਗਾਂ ਵਿਚ ਅਗੇ ਨਹੀ ਜਿੱਤੇ ਗਏ, ਜਿੱਤ ਲਵਾਂਗੇ। ਇਸ ਗੱਲ ਦੇ ਇਸ਼ਾਰੇ ਗੁ: ਪ੍ਰ: ਸੂ: ਵਿਚ ਮਿਲਦੇ ਹਨ। ਦੇਖੋ ਇਸੇ ਅੰਸੂ ਦਾ ਅੰਕ ੧੬। ਗੁਰ ਜੀ ਦੇ ਪੋਤੇ ਧੀਰ ਮਲ ਨੂੰ ਬੀ ਇਸ ਰਾਜਨੈਤਕ ਚਾਲ ਨੇ ਆਪਣੇ ਵਲ ਜੋੜ ਲਿਆ ਹੋਇਆ ਸੀ, ਇਹ ਗੱਲ ਗੁਰ ਪ੍ਰਤਾਪ ਸੂਰਜ ਤੇ ਤ੍ਵਾਰੀਖ ਖਾਲਸਾ ਤੋਂ ਵਿਦਤ ਹੋ ਜਾਂਦੀ ਹੈ। ਇਸ ਪਾਸੇ ਜੰਗ ਦੇ ਜੋ ਕਾਰਨ ਪੈਂਦੇ ਦੇ ਗੁਰੂ ਜੀ ਨਾਲ ਵਿਗੜਨ ਤੋਂ ਹੋਏ, ਉਹਨਾਂ ਦੀ ਜ਼ਿੰਮੇਵਾਰੀ ਬੀ ਸਾਰੀ ਪੈਂਦੇ ਖਾਂ ਤੇ ਹੈ।

ਪੈਂਦੇ ਖਾਂ ਗੁਰੂ ਜੀ ਦੀ ਫੌਜ ਦਾ ਇਕ ਸੈਨਾਪਤ ਸੀ, ਗੁਰੂ ਕੇ ਬਾਜ਼ ਨੂੰ ਉਹ ਐਉਂ ਨਹੀਂ ਅਪਨਾ ਸਕਦਾ ਜਿਵੇਂ ਕਿਸੇ ਤ੍ਰਿਆਕਲ ਦੇ ਨੂੰ, ਕਿਉਂਕਿ ਉਹ ਗੁਰੂ ਰੂਪੀ ਸਰਕਾਰ ਦਾ ਆਪ ਇਕ ਰੁਕਨ ਹੈ ਤੇ ਆਪਣੀ ਸਰਕਾਰ ਦੀ ਸ਼ੈ ਉਸ ਲਈ ਸਰਕਾਰੀ ਹੈ ਨਾਕਿ ਨਿਜ ਦੀ। ਗੁਰੂ ਦੇ ਪੱਖ ਲਈ ਲੜਨਾ ਮਰਨਾ ਉਸ ਦਾ ਧਰਮ ਹੈ ਨਾਕਿ ਗੁਰੂ ਦੇ ਉੱਡੇ ਸਾਮਾਨ ਨੂੰ ਅਪਨਾਉਣਾ, ਲੁਕਾਉਣਾ ਤੇ ਝੂਠ ਬੋਲਣਾ। ਉਸ ਦੇ ਝੂਠ ਬੋਲਣ ਤੇ ਤ੍ਰੈ ਵਾਰੀ ਝੂਠੀ ਕਸਮ ਦਰਬਾਰ ਵਿਚ ਖਾ ਜਾਣ ਪਰ (ਦੇਖੋ ਪਿਛਲੇ ਅੰਸੂ ਦਾ ਅੰਕ ੩੧ ਤੇ ਖਾ: ਤਵਾ: ਪੰਨਾ ੧੦੫੯), ਉਸਦੇ ਘਰ ਦੀ ਤਲਾਸ਼ੀ ਲੈਣ ਤੇ ਸਾਮਾਨ ਨਿਕਲ ਆਏ ਤੇ ਪੈਂਦੇ ਦੀ ਨਿਮਕ ਹਲਾਲੀ, ਅੰਗ ਪਾਲਨਾ ਤੇ ਸ੍ਵਾਮੀ ਧਰਮ ਵਿਚ ਵਫ਼ਾਦਾਰੀ ਉਸਦੇ ਸਾਹਮਣੇ ਰੱਦ ਹੋ ਗਏ। ਇਤਿਹਾਸ ਗੁਰੂ ਖਾਲਸਾ ਨੇ ਲਿਖਿਆ ਹੈ ਕਿ ਇਸ ਤਲਾਸ਼ੀ ਵਿਚ ਗੁਰੂ ਦੇ ਹੋਰ ਸਾਮਾਨ ਚੋਰੀ ਹੋਏ ਬੀ ਉਸ ਦੇ ਘਰੋਂ ਨਿਕਲੇ। ਐਸਾ ਆਦਮੀ ਫੇਰ ਦਲਾਂ ਦਾ ਸੈਨਾਪਤ ਦੇ ਵਿਸ਼੍ਵਾਸ਼ ਯੋਗ ਕਰਮਚਾਰੀ ਕੀਕੂੰ ਰਹਿ ਸਕਦਾ ਹੈ? ਮਾਮਲਾ ਬਾਜ਼ ਦਾ ਨਹੀਂ ਅਸੂਲ ਦਾ ਹੈ, ਕਿਉਂਕਿ ਅੰਕ ੨੯ ਪਿੱਛਲੇ ਅੰਸੂ ਵਿਚ ਗੁਰੂ ਜੀ ਕਹਿੰਦੇ ਹਨ, ਝੂਠ ਨਾ ਬੋਲ, ਜੇ ਬਾਜ਼ ਦਾ ਹੀ ਲੋਭ ਹੈ ਤਾਂ ਸੱਚ ਕਹਿ ਦੇ, ਬਾਜ਼ ਦਿਖਾ ਦੇ, ਫੇਰ ਬਾਜ਼ ਤੈਨੂੰ ਹੀ ਦੇ ਦਿਆਂਗੇ। ਸਤਿਗੁਰੂ ਤੋਂ ਵਿਦਾ ਹੋਕੇ ਉਸਦਾ ਵੈਰੀ ਬਣਨਾ ਤੇ ਲੜਨ ਲਈ ਸਾਹਮਣੇ ਆਉਣਾ ਭਾਰੀ ਧ੍ਰੋਹ ਹੈ। ਇਸਤੋਂ ਵੱਧ ਨਿਮਕ ਹਰਾਮੀ ਹੋਰ ਕੀ ਹੋ ਸਕਦੀ ਹੈ। ਜੰਗ ਦੀ ਸਾਰੀ ਛੇੜ ਛਾੜ ਉਸ ਨੇ ਯਾ ਉਸਦੀ ਪਿਠ ਪਿਛਲੇ ਪੱਖ ਨੇ ਕੀਤੀ ਤੇ ਗਲੇ ਆ ਪਿਆ। ਸੋ ਮਜਬੂਰੀ ਜੰਗ ਸਤਿਗੁਰਾਂ ਦੇ ਗਲੇ ਪਿਆ ਤੇ ਉਹ ਕਰਨਾ ਪਿਆ, ਤਾਂ ਤੇ ਸਾਰੀ ਜ਼ਿੰਮੇਵਾਰੀ ਪੈਂਦੇ ਦੀ ਹੈ। ਗੁਰੂ ਜੀ ਤਾਂ ਸਾਰਾ ਦੁੱਖ ਤੇ ਜੰਗ ਦਾ ਖੇਦ ਸਹਿਕੇ ਬੀ ਜਦ ਕਾਮਯਾਬ ਹੁੰਦੇ ਹਨ ਤੇ ਪੈਂਦਾ ਡਿਗਦਾ ਹੈ ਤਾਂ ਉਸਦੀ ਮੌਤ ਪਰ ਪਸੀਜਦੇ ਹਨ, ਪਿਆਰ ਅੱਥਰੂ ਕੇਰਦੇ ਹਨ, ਆਪਣੀ ਢਾਲ ਨਾਲ ਛਾਂ ਕਰਦੇ ਹਨ ਤੇ ਉਸਦੀ ਕਲਿਆਨ ਕਰਨ ਦੀ ਮਿਹਰ ਵਿਚ ਆ ਜਾਂਦੇ ਹਨ।

ਬਸੀ ਨਾਮ, ਬਹੁ ਗ੍ਰਾਮਨ ਕੋ ਕਹਿਂ
ਸਕਲ ਪਠਾਨਨਿ ਲੀਨਿ ਬਸਾਇ[1]।

[1]ਪਠਾਨਾਂ ਨੇ ਛੋਟੇ ਛੋਟੇ ਪਿੰਡ ਬਹੁਤੇ ਵਸਾਏ ਹੋਏ ਸਨ, ਸਭਨਾਂ ਨੂੰ ਬਸੀ (ਪਠਾਨਾਂ ਦੀ) ਕਹਿੰਦੇ ਸਨ (ਲੋਕੀਂ), ਬਸੀ ਤੋਂ ਮਤਲਬ ਬਸਤੀ ਹੈ, ਦੇਖੋ ਅੱਗੇ ਅੰਕ ੨੩।

ਸਭਿ ਮਹਿਂ ਫਿਰਜੋ ਸਲਾਹ ਕਰਤਿ ਇਮ
'ਹਿੰਦੂ ਗੁਰ ਸਭਿ ਕੋ ਦੁਖਦਾਇ।
ਸਨੇ ਸਨੇ ਛੀਨਹਿ ਘਰ ਤੁਮਰੇ,
ਨਹਿਂ ਜਾਨਹੁ[1], ਕੁਛ ਕਰਹੁ ਉਪਾਇ।
ਮਿਲਹੁ ਸਕਲ, ਬਲ ਧਰਹੁ ਬਿਸਾਲਾ,
ਮਹਾਂ ਸ਼ੱਤ੍ਰ ਕੋ ਲੇਂ ਜਿਮ ਘਾਇ ॥੨੧॥
ਗੁਰ ਮਾਰੇ, ਹਜ਼ਰਤ ਉਰ ਹਰਖੈ,
ਮਨਸਬ ਸਭਿ ਕੇ ਕਰਹਿ ਸਵਾਇ।
ਸੰਚਜੋ ਦਰਬ ਧਰਜੋ ਜਿਸ ਥਲ ਮੈਂ
ਸੋ ਜਾਨੋਂ ਮੈਂ ਬਨਹੁ ਸਹਾਇ।
ਲਾਖਹੁਂ ਲੂਟ ਕਰਹੁ ਸੁਖ ਭੋਗਨ,
ਕਿਮ ਹਿੰਦੂ ਢਿਗ ਰਹਿਬੋ ਪਾਇ।

[1]ਤੁਸੀਂ (ਇਸ ਗੱਲ ਨੂੰ) ਜਾਣਦੇ ਨਹੀਂ।

ਸੈਨਾ ਸਾਥ ਲਰਹੁ ਤੁਮ ਸਗਰੇ
ਮੈਂ ਗੁਰ ਕੋ ਰਣ ਲੈਹੌਂ ਘਾਇ ॥੨੨॥
ਥੋਰੇ ਜਤਨ ਦਰਬ ਬਡ ਪਾਵਹੁ
ਪੁਨ ਹਜ਼ਰਤਿ ਬਖ਼ਸ਼ਹਿ ਸਮੁਦਾਇ।
ਸਭਿ ਬਿਧਿ ਭਲੀ ਬਾਰਤਾ ਜਾਨੋ
ਕਜੋਂ ਨ ਲੇਹੁ ਧਨ ਅਰੁ ਜਸੁ ਪਾਇ।'
ਸਭਿ ਬਸੀਅਨਿ ਮਹਿਂ ਕਹਿ ਕਹਿ ਇਸ ਬਿਧਿ
ਅਪਨੇ ਸੰਗੀ ਕਰੇ ਬਨਾਇ।
ਲੋਭ ਲਗੇ ਧਨ ਕੇ ਸਭਿ ਮਾਨੀ[1]
'ਕਰਿ ਉਦਮ ਤੁਮ ਬਨਹਿ ਸਹਾਇ[1]' ॥੨੩॥
ਜੇ ਅਫ਼ਗਾਨ ਖਾਨ ਪਰਧਾਨੇ[1]
ਮਿਲੇ ਪੰਚਸੈ ਕਰੀ ਸਲਾਹ।
ਕਿਤਿਕ ਕਹਜੋ 'ਇਹ ਨਿਮਕ ਹਰਾਮੀ,
ਪਾਰਜੋ ਜਿਨਹੁਂ ਹੋਤਿ ਸਮੁਹਾਇ[1]।'
ਫੂਲਜੋ ਮੂਰਖ ਲਖੈ -ਗਹੌਂ ਗੁਰ-,
ਕਰਤਿ ਜਤਨ ਚਿਤਵਤਿ ਚਿਤ ਮਾਂਹਿ।
ਪੁਨ ਅਸਮਾਨ ਖਾਨ ਸੋਂ ਬੋਲਜੋ
'ਸੁਨਹੁ ਪੁੱਤ੍ਰ! ਅਬਿ ਬਿਲਮਹੁ ਨਾਂਹਿ ॥੨੪॥
ਕੁਤਬਖਾਨ ਇਕ ਚਚਾ ਪੁੱਤ੍ਰ ਮਮ,
ਸੂਬਾ ਨਗਰ ਜਲੰਧਰ ਮਾਨਿ।
ਦਿਨ ਥੋਰਨਿ ਤੇ ਮਨਸਬ ਦੀਰਘ
ਪਾਯੋ ਭਲੇ ਬਸਹਿ ਤਿਸ ਥਾਨ।
ਪੂਰਬ ਮਸਲਤ ਕਰਿ ਕੈ ਤਿਹ ਸੋਂ
ਬਹੁਰ ਜੰਗ ਸੰਗ ਗੁਰ ਕੇ ਠਾਨਿ।
ਭਏ ਪਠਾਨ ਸਹਾਇਕ ਇਹ ਸਭਿ
ਕਾਰਜ ਹੋਵਹਿ ਸਿੱਧ ਮਹਾਨ' ॥੨੫॥
ਇਮ ਉਚਾਰਿ ਕਰਿ ਸੰਗ ਚਢਾਯੋ
ਅਪਰ ਪੰਜ ਸੈ ਚਢੇ ਪਠਾਨ।
ਮਿਲਿ ਸਭਿ ਗਏ ਜਲੰਧਰ ਪੁਰਿ ਕੋ

[1]ਸਭਿ ਨੇ ਮੰਨ ਲਈ।
[1](ਤੂੰ) ਉੱਦਮ ਕਰ, (ਅਸੀਂ) ਤੇਰੀ ਮਦਦ ਕਰਾਂਗੇ।
[1]ਮੁਖੀ।
[1]ਸਾਮ੍ਹਣੇ ਹੁੰਦਾ ਹੈ।

ਉਤਰੇ ਬਾਗਨਿ ਮੈਂ ਰੁਚਿ ਠਾਨਿ।
ਕੁਤਬਖਾਨ ਸੋਂ ਮਿਲੇ ਜਾਇ ਕਰਿ
ਬੈਠੇ ਚਹੁੰਦਿਸ਼ਿ ਖੁਸ਼ੀ ਮਹਾਨ।
ਕਹਿ ਸ਼ੁਭ ਬਾਤਨਿ ਕਰਿ ਮੁਸਕਾਵਤਿ
ਪੈਂਦਖਾਨ ਤਬਿ ਕੀਨਿ ਬਖਾਨ ॥੨੬॥
'ਸੁਨਹੁ ਭ੍ਰਾਤ ! ਹਮ ਸਗਰੇ ਮਿਲਿ ਕਰਿ
ਤੁਝ ਢਿਗ ਅਏ ਲੇਨਿ ਕੋ ਸੰਗ।
ਲਖਿ ਲਾਇਕ ਕੋ, ਮਨਸਬ ਦੀਰਘ
ਸਭਿ ਤੇ ਤੋ ਕਹੁ ਜਾਨਿ ਉਤੰਗ।'
ਕੁਤਬਖਾਨ ਬੋਲਯੋ 'ਤੁਮ ਕਿਤ ਕੋ
ਭਏ ਏਕਠੇ ਚਢੇ ਤੁਰੰਗ?
ਮੁਝ ਮਿਲਾਇ ਕਰਿ ਗਮਨਹੁ ਕਿਸ ਥਲ,
ਕੋ ਤੁਮ ਕਾਰਜ ਭਯੋ ਕੁਢੰਗ? ॥੨੭॥
ਗੁਰ ਢਿਗ ਰਹਤਿ ਮਹਿਦ ਨਿਤ ਹਰਖਤਿ
ਅਬਿ ਕੈਸੇ ਕਹੁ ਭਈ ਬਿਚਾਰ।'
ਪੈਂਦੇ ਖਾਨ ਸੁਨਿ ਬਾਤ ਭ੍ਰਾਤ ਤੇ
ਕੀਨੋ ਸਰਬ ਪ੍ਰਸੰਗ ਉਚਾਰਿ।
'ਬਿਗਰ ਪਰਯੋ, ਗੁਰ ਸੰਗ ਬਿਰਸ ਭਾ,
ਸਭਾ ਬੀਚ ਪਤਿ ਦਈ ਉਤਾਰਿ।
ਅਪਰ ਕਰੀ ਜਬਰੀ ਕਜਾ ਉਚਰੌਂ,
ਪਰਯੋ ਬੈਰ ਅਬਿ ਰਿਸ ਉਰ ਧਾਰਿ
॥੨੮॥
ਜਤਨ ਰਚਯੋ ਜਿਮ, ਸੁਨਹੁ ਭ੍ਰਾਤ ! ਸੋ
ਸ਼ਾਹਜਹਾਂ ਸੋਂ ਮਿਲਹੌਂ ਜਾਇ।
ਹਰਿਗੋਵਿੰਦ ਕੋ ਭੇਦ ਬਿਲੰਦੈ
ਸਭਿ ਬਿਧਿ ਤੇ ਦੈਹੌਂ ਸਮੁਝਾਇ।
ਭਈ ਸ਼ਾਹੁ ਕੀ ਹਾਰ ਤੀਨ ਰਣ
ਸੋ ਪਲਟਾ ਅਬਿ ਲੈਹੈਂ ਪਾਇ।
-ਪਕਰਿ ਗੁਰੂ ਕੋ ਮੈਂ ਢਿਗ ਲਜਾਵੌਂ-,
ਇਸ ਪ੍ਰਕਾਰ ਤੇ ਧੀਰ ਧਰਾਇ[1] ॥੨੯॥
ਜਯੋਂ ਕਯੋਂ ਕਰਿ ਬਡ ਲਸ਼ਕਰ ਲੈ ਕਰਿ
ਗੁਰ ਕੇ ਸੰਗ ਜੰਗ ਕੋ ਪਾਇ।

[1]ਸ਼ਾਹ ਨੂੰ ਤਸੱਲੀ ਦੇਕੇ।

ਕਰੌਂ ਘਾਤ ਕੈ ਪਕਰੌਂ ਬਲ ਸੋਂ
ਤਬਿ ਮੇਰੋ ਤਨ ਮਨ ਸਿਤਲਾਇ।
ਤੁਮ ਭੀ ਬਨਹੁ ਸਹਾਇਕ ਗਮਨਹੁ,
ਲਾਇਕ ਭ੍ਰਾਤ ਜਾਨਿ ਕਰਿ ਆਇ।
ਸਮਾਂ ਪਾਇ ਅਸ ਕਾਰਜ ਪਰਿਹੈ,
ਬਾਰ ਬਾਰ ਹੁਇ ਨਹਿਂ ਇਸ ਭਾਇ
॥੩੦॥

ਦੋਹਰਾ:

ਭੀਰ ਪਰੇ ਰੱਖਜਕ ਬਨੈਂ; ਭ੍ਰਾਤਾ ਸ਼ੁਭ[†], ਕੈ ਮੀਤ।
ਤਿਮ ਦਾਤਾ ਦੁਰਭਿੱਛ[1] ਮਹਿਂ, ਤੀਨਹੁਂ ਲੇਂ ਜਸੁ ਨੀਤ ॥੩੧॥
ਭ੍ਰਾਤਨਿ ਪਰ ਉਪਕਾਰ ਜੋ, ਜਿਮ ਧਨ ਸੰਚਯੋ ਹੋਤਿ।
ਪਰੈ ਭੀਰ ਦਾਰਿਦ ਜਬੈ, ਸਭਿ ਸੰਕਟ ਕੋ ਖੋਤਿ ॥੩੨॥
ਰਾਜਨੀਤਿ ਜਾਨਤਿ ਭਲੇ, ਮਿਲਿਨਿ ਲਰਨਿ ਕੇ ਘਾਤ।
ਦਾਨਸ਼ਵੰਦ ਬਿਲੰਦ ਤੂੰ, ਕਰੀਅਹਿ ਮਸਲਤ ਬਾਤ' ॥੩੩॥
ਕੁਤਬਖਾਨ ਸੁਨਿ ਬਿਸਮ ਮਨ, ਤੂਸ਼ਨਿ ਹੁਇ ਕੁਛ ਕਾਲ।
ਬੁਰਾ ਹੋਨਿ ਤਿਸ ਕੋ ਲਖਯੋ, ਕ੍ਰਿਤਘਨ ਜਾਨਿ ਬਿਸਾਲ ॥੩੪॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਂ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥੧੧॥

[†]ਪਾ:-ਸਭ, ਸੁਤ।
[1]ਕਾਲ।

## ੧੨. [ਕੁਤਬ ਖਾਂ ਨਾਲ ਸਲਾਹ]

੧੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੩

ਦੋਹਰਾ:

ਪੈਂਦ ਚਚਾ ਕੋ ਸੁਤ ਹੁਤੋ, ਕੁਤਬ ਖਾਨ ਬੁਧਿਵਾਨ।
ਤਰਕਤਿ ਬੋਲਯੋ ਭ੍ਰਾਤ ਸੋਂ, ਬਿੱਪ੍ਰੈ[1] ਜਾਨਿ ਮਹਾਨ ॥੧॥

ਨਿਸ਼ਾਨੀ ਛੰਦ:

'ਬਾਜ ਬਸਨ ਬਖ਼ਸ਼ਸ਼ ਕਰੇ, ਗਰ ਨਿਜ ਪੁਨ ਲੀਨੇ[†]।
ਬਡ ਪੁਰਖਨਿ ਕੇ ਬਹੁ ਮਤੇ, ਕੈ ਸਿਹੁੰ ਰਿਸ ਕੀਨੇ।
ਉੱਤਮ ਵਸਤੁ ਤੋਹਿ ਦੇ, ਬਹੁ ਹੋਤਿ ਪ੍ਰਸੰਨਾ।
ਪ੍ਰਤਿਪਾਰਯੋ ਕਰਿ ਪ੍ਰੇਮ ਕੋ, ਸਭਿ ਦਾਰਿਦ ਹੰਨਾ ॥੨॥
ਦਈ ਵਸਤੁ ਅਪਨੀ ਲਈ, ਤੈਂ ਕਯੋਂ ਰਿਸ ਧਾਰੀ?
ਲਰਨਿ ਹੇਤੁ ਕਹੁ ਕੌਨ ਹੈ, ਜਿਸ ਤੇ ਦੁਖ ਭਾਰੀ।
ਜਿਨਹੁੰ ਹਾਥ ਤੇ ਤਨ ਵਧਯੋ, ਸੁਖ ਲਹੇ ਘਨੇਰੇ।
ਭਯੋ ਪੁਕਾਰੂ ਤਿਨਹੁ ਪਰ, ਕਰਿ ਨਿੰਦ ਬਡੇਰੇ ॥੩॥
ਨਿਮਕਹਰਾਮੀ ਨਾਮ ਇਮ[†], ਮਰਿ ਦੋਜ਼ਕ ਜਾਵੈਂ।
ਬੈਠਹਿਂ ਉਮਰਾਵਨ ਬਿਖੈ, ਅਪਜਸ ਕੋ ਪਾਵੈਂ।
ਬਨਹਿ ਕ੍ਰਿਤਘਨੀ ਲਵਨ ਅਚਿ, ਉਚਿਤ ਨ ਇਹੁ ਤੇਰੇ।
ਕਿਧੌਂ ਦਿਵਸ ਪਹੁਚੇ ਬੁਰੇ, ਜਮ ਕੋ ਘਰ ਹੇਰੇਂ[1] ॥੪॥

[1]ਉਲਟੀ ਗਲ, ਮਾੜੀ ਗਲ।

[†]ਦੇਖੋ ਅੱਗੇ ਅੰਕ ੧੫ ਦੀ ਹੇਠਲੀ ਟੂਕ।

[†]ਪਾ:-ਇਸ।

[1]ਭਾਵ ਮੌਤ ਲੱਭਦਾ ਹੈਂ।

ਗੁਰ ਐਸੋ ਘਟ ਕਜਾ ਲਖਜੋ, ਜੋ ਰਣ ਤੇ ਹਾਰੇ।
ਬਡੋ ਬਹਾਦੁਰ ਜੰਗ ਮੈਂ, ਅਰਿ ਬ੍ਰਿੰਦਨਿ ਮਾਰੈ।
ਕਿਮ ਜਾਨਤਿ ਅਨਜਾਨ ਭਾ, ਭਾਵੀ ਮਨ ਪ੍ਰੇਰਾ।
ਜਿਯਨਿ ਚਹਤਿ ਸ਼ਰਨੀ ਪਰਹੁ, ਮਾਨਹੁਂ, ਹਿਤ ਤੇਰਾ[1]" ॥੫॥

[1](ਇਸ ਵਿਚ) ਤੇਰਾ ਭਲਾ ਹੈ।

ਸੁਨਤਿ ਭ੍ਰਾਤ ਕੀ ਬਾਤ ਕੋ, ਪੈਂਦੇ ਦੁਖ ਪਾਵਾ।
ਕਰਜੋ ਭਲੋ, ਮਾਨਜੋ ਬੁਰੋ, ਭਾਵੀ ਬਿਚਲਾਵਾ।
ਕਹਜੋ 'ਕਿ ਤੇਰੇ ਉਦਰ ਮਹਿਂ, ਗੁਰ ਕੇਰ ਕਰਾਹੂ[1]।
ਸੋ ਬੋਲਤਿ -ਮਿਟਿ ਦੀਨ ਤੇ-, ਜੀਨਾ ਮਨ ਮਾਂਹੂ[1] ॥੬॥

[1]ਭਾਵ ਕੜਾਹ।

[1]ਉਹ (ਕੜਾਹ) ਬੋਲਦਾ ਹੈ (ਕਿ ਮੈਂ) ਦੀਨ ਤੋਂ ਹਟ ਜਾਵਾਂ, ਇਹ ਗੱਲ ਮੈਂ ਮਨ ਵਿਚ ਜਾਣੀ ਹੈ। (ਅ) ਤੈਨੂੰ ਦੀਨ ਤੋਂ ਹਟਾਕੇ ਉਹ ਕੜਾਹ ਬੋਲਦਾ ਹੈ, ਮੈਂ ਸਮਝ ਲਈ ਹੈ।

ਮਾਰਜੋ ਕੈ ਬੰਧਜੋ ਚਹੌਂ, ਜਿਸ ਕੋ ਕਰਿ ਦਾਵਾ।
ਨਿੰਮ੍ਰਿ ਬਨੌਂ ਅਬਿ ਅੱਗ੍ਰ ਤਿਸ, ਇਹੁ ਸੀਖ ਸਿਖਾਵਾ।
ਮਹਿਮਾ ਬਰਨਨ ਕਰਤਿ ਹੈ, ਗੁਰ ਕੀ ਬਹੁ ਬਾਰੀ।
ਨਹਿਂ ਮਾਨੌਂ, ਮੈਂ ਮਿਲੌਂ ਨਹਿਂ, ਕੁਲ ਕਾਨ ਹਮਾਰੀ' ॥੭॥
ਮੁਸਕਾਨਜੋ ਸੁਨਿ ਕੁਤਬਖਾਂ, 'ਇਹ ਠੀਕ ਬਖਾਨੀ।
ਪਾਰਜੋ ਦੇ ਦੇ ਗ੍ਰਾਸ ਮੁਖ, ਜਗ ਬਿਦਤ ਸੁ ਜਾਨੀ।
ਲਾਖਹੁਂ ਧਨ ਕੋ ਪਾਇ ਕਰਿ, ਲਾਇਕ ਕੋ ਹੋਵਾ।
ਅਬਿ ਤਿਨਕੀ ਮਹਿਮਾ ਸੁਨੇ, ਜਨੁ ਸੂਲ

ਪਰੋਵਾ ॥ ੮ ॥
ਮੇਰੇ ਉਦਰ ਕਰਾਹੂ ਹੈ, ਕੈ ਅੰਤਰ ਤੇਰੇ।
ਹਿੰਦੁ ਤੁਰਕ ਇਹੁ ਸਭਿ ਲਖਹਿਂ, ਬਹੁ ਬਰਖਨਿ ਹੇਰੇ।
ਹਿਤ ਕੇ ਬਾਕ ਨ ਮਾਨਤੋ, ਕਹਿ ਤੁਰਕ ਸੁਨਾਵੈਂ[1]।
[1]ਤੁਰਕਾਂ ਸੁਣਾਉਂਦਾ ਹੈ।
ਗਾਰਜੋ ਲਸ਼ਕਰ ਸ਼ਾਹੁ ਕੋ, ਤਿਸ ਕੋ ਤੂੰ ਘਾਵੈਂ[1] ॥ ੯ ॥
[1](ਜਿਸ ਸ੍ਰੀ ਗੁਰੂ ਜੀ ਨੇ) ਸ਼ਾਹ ਦਾ ਲਸ਼ਕਰ ਗਾਲ ਦਿੱਤਾ, ਉਸ ਨੂੰ ਤੂੰ ਮਾਰਿਆ (ਚਾਹੁੰਦਾ ਹੈਂ)।
ਐਸੀ ਹੀ ਬੁਧਿ ਠਾਨਿ ਕੈ, ਨਿਜ ਕਾਜ ਬਿਗਾਰਾ।
ਲਘੁਤਾ ਬਡਿਤਾ[1] ਨਹਿਂ ਲਖਹਿਂ, ਉਰ ਵਧਿ ਹੰਕਾਰਾ।
[1]ਛੁਟਿਆਈ ਵਡਿਆਈ।
ਦੀਨ ਬਨਤਿ ਆਗੈ ਸਭਿਨਿ, ਪੁਨ ਜਾਇਂ ਪੁਕਾਰੂ।
ਇਹੀ ਬਾਤ ਆਛੀ ਲਖੀ, ਖਾਵੰਦ ਕੋ ਮਾਰੂ[1] !' ॥ ੧੦ ॥
[1]ਹੇ ਸ੍ਵਾਮੀ ਘਤਕ !।
ਘਨੀ ਬੱਕ੍ਰਤਾ ਗਿਰਾ ਸੁਨਿ, ਪੈਂਦੇ ਦੁਖ ਪਾਯੋ।
ਨੀਚ ਗ੍ਰੀਵ ਲੱਜਿਤਿ ਭਯੋ, ਕੁਛ ਬੋਲ ਨ ਆਯੋ।
ਰਿਦੈ ਬਿਚਾਰਜੋ ਕੁਤਬ ਖਾਂ -ਸਭਿ ਮਿਲੇ ਪਠਾਨਾ।
ਸਭਿਹੂੰ ਮਿਲਿ ਮਸਲਤ ਕਰੀ, ਹਜ਼ਰਤ ਢਿਗ ਜਾਨਾ ॥ ੧੧ ॥
ਬੁਰਾ ਨ ਭਲਾ ਬਿਚਾਰਿਓ, ਮੁਝ ਢਿਗ ਚਲਿ ਆਏ।
ਭਯੋ ਸਮਾਂ ਇਨ ਗ਼ਾਰਕੀ[1], ਅਸ ਜਾਨੀ ਜਾਏ।
[1]ਗ਼ਰਕ ਹੋਣ ਦਾ।
ਕਜੋਂ ਸਭਿ ਕੀ ਕਹਿਵਤਿ ਸਹੌਂ, ਹਿਤ ਕੀ ਕਹਿ ਬਾਨੀ।
ਜਿਮ ਮਤਿ ਹੈ ਸਗਰੇਨਿ ਕੋ, ਤਿਮ ਕਰੌਂ ਬਖਾਨੀ- ॥ ੧੨ ॥

ਏਵ ਬਿਚਾਰਤਿ ਚਿਤ ਹੁਤੋ, ਤਬਿ ਪੈਂਦ ਉਚਾਰੀ।
'ਲਖਿ ਲਾਯਕ ਕੋ ਭ੍ਰਾਤ ਹਮ, ਢਿਗ ਆਇ ਤੁਮਾਰੀ।
ਚਲਿ ਪਹੁੰਚੇ ਧਰਿ ਮਾਨ ਕੋ, ਤੈਂ ਕਰਿ ਅਪਮਾਨਾ।
ਭ੍ਰਾਤਨਿ ਕੀ ਤਜਿ ਕਾਨ ਕੋ, ਗੁਰ ਸੁਜਸੁ ਬਖਾਨਾ ॥੧੩॥
ਕੁਤਬ ਖਾਨ ਕਹਿ 'ਸਾਚ ਤੂੰ, ਪਰ ਲੇਹੁ ਬਿਚਾਰੀ।
ਦੀਨ ਇਮਾਨ ਪਛਾਨਿ ਕੈ, ਮੈਂ ਬਾਤ ਉਚਾਰੀ।
ਜਿਨਹੁ ਦਿਯਾ ਖਾਵਤਿ ਰਹਜੋ, ਤਿਨ ਮਾਰਨ ਚਾਹਾ।
ਕਹੁ ਇਮਾਨ ਤਬਿ ਕਿਤ ਰਹਜੋ, ਉਰ ਦੀਨਿ ਭੁਲਾਹਾ' ॥੧੪॥
ਕਹਿ ਪੈਂਦਾ 'ਸੁਨਿ ਭ੍ਰਾਤ ਜੀ! ਤਜਾਗੋਂ ਨ ਇਮਾਨਾ।
ਸਦਾ ਦੀਨ ਕੀ ਬਾਤ ਪਰ, ਹਮ ਹੈਂ ਸਵਧਾਨਾ।
ਛੀਨ ਵਸਤੁ† ਗੁਰ ਸਰਬ ਹੀ, ਕੀਨਸਿ ਤ੍ਰਿਸਕਾਰਾ।
ਹਿੰਦੂ ਗਾਰ ਉਚਾਰਤੇ, ਮੁਝਿ ਵਹਿਰ ਨਿਕਾਰਾ ॥੧੫॥
ਲਾਖਹੁ ਭ੍ਰਾਤ ਨਿਭ੍ਰਾਤ ਮੈਂ[1], ਕਿਮ ਜਾਇ ਸਹਾਰੇ।
ਜਾਵਦ ਕਰਿ ਕੈ ਜੰਗ ਕੋ, ਗੁਰ ਲੇਹੁ ਨ ਮਾਰੇ।
ਪੁਨ ਦੁਸ਼ਮਨ ਹੈ ਸ਼ਾਹੁ ਕੋ, ਸ਼ੁਭ ਘਾਤ ਬਿਚਾਰੀ।

†ਪੈਂਦਾ ਇਥੇ ਭੀ ਝੂਠ ਬੋਲ ਰਿਹਾ ਹੈ। ਉਹ ਚੀਜ਼ਾਂ ਸਤਿਗੁਰ ਜੀ ਨੇ ਉਸ ਨੂੰ ਝੂਠਾ ਕਰਨ ਲਈ ਤਲਾਸ਼ੀ ਕਰਾਕੇ ਮੰਗਵਾਈਆਂ ਸਨ, ਕਿ ਛੀਨ ਲੈਣ ਵਾਸਤੇ। ਉਹ ਕੀ ਕਹਿ ਰਹੇ ਸਨ ਕੀ ਬਾਜ਼ ਭੀ ਅਸੀਂ ਨਹੀਂ ਲੈਂਦੇ ਤੂੰ ਸੱਚ ਕਹਿ ਦੇ, ਦੇਖੋ ਅੰਸੂ ੧੦ ਅੰਕ ੨੯।

[1]ਲਖਾਂ ਭਾਈਆਂ ਦਾ ਭਾਈ ਮੈਂ ਹਾਂ।

ਖਾਨ ਪੰਚ ਸੈ ਮਿਲਿ ਗਏ, ਅਬਿ ਨਿਕਟਿ ਤੁਮਾਰੀ ॥੧੬॥
ਦਿਹੁ ਉਤਸ਼ਾਹੁ ਸਹਾਇ ਕੋ, ਮਿਲਿ ਹਜ਼ਰਤ ਸੰਗਾ।
ਜਿਸ ਤੇ ਲਸ਼ਕਰ ਲੇ ਬਡੋ, ਠਾਨੌਂ ਬਹੁ ਜੰਗਾ।'
ਇਮ ਪੈਂਦਾ ਜਬਿ ਦੀਨ ਭਾ, ਪਿਖਿ ਕੁਤਬ ਉਚਾਰਾ।
'ਨਹਿਂ ਚਿੰਤਾ ਚਿਤ ਮਹਿਂ ਧਰਹੁ, ਬਨ ਕਾਜ ਤੁਮਾਰਾ ॥੧੭॥
ਬਨੌਂ ਸਹਾਇਕ ਸਗਲ ਬਿਧਿ, ਬਲ ਜੇਤਿਕ ਮੋਹੀ।
ਹਜ਼ਰਤ ਸੰਗ ਮਿਲਾਇ ਕਰਿ, ਕਹਿ ਮਹਿਮਾ ਤੋਹੀ।
ਤੁਮ ਸਭਿ ਗਮਨਹੁ ਅੱਗ੍ਰ ਅਬਿ, ਮੈਂ ਆਇ ਪਿਛੇਰੇ।
ਸ਼ਾਹੁ ਮਾਨਿ ਇਸ ਬਾਤ ਕੋ, ਦੇ ਸੈਨ ਬਡੇਰੇ ॥੧੮॥
ਕਰਜੋ ਬਹੁਤ ਨੁਕਸਾਨ ਗੁਰ, ਮਾਰੇ ਉਮਰਾਊ।
ਬਾਜ ਰੁ ਬਾਜੀ[1] ਰਖੇ ਲਰਿ[†], ਬਿਨ ਤ੍ਰਾਸ ਸੁਭਾਉ।
ਯਾ ਤੇ ਜਾਨੀ ਪਰਤਿ ਹੈ, ਦੇ ਲਸ਼ਕਰ ਸੰਗਾ।
ਬਨਹਿ ਬਡਾਈ ਤੋਹਿ ਕਹੁ, ਕਰਿ ਸਨਮੁਖ ਜੰਗਾ' ॥੧੯॥
ਸੁਨਿ ਪੈਂਦੇ ਆਨੰਦ ਲਹਿ, ਤਿਹ ਕਰੀ ਬਡਾਈ।
'ਧੰਨ ਧੰਨ ਤੂੰ ਕੁਤਬਖਾਂ! ਇਮ ਹੀ ਬਨਿਆਈ।
ਭ੍ਰਾਤਨਿ ਮਹਿਂ ਸਿਰਮੌਰ ਹੈਂ, ਸਭਿ ਕੀ ਤੁਹਿ ਲਾਜਾ।

[1]ਘੋੜੇ। [†]ਪਾ:-ਲਹਿ।

ਲਾਯਕ ਹੈਂ ਸਭਿ ਬਾਤ ਕੇ, ਅਸ ਕਰਿਬੇ ਕਾਜਾ' ॥੨੦॥
ਦੀਨੀ ਕਸਮ ਕੁਰਾਨ ਕੀ, 'ਆਵਹੁ ਸਹਿਸਾਈ।
ਸਰਹਿ ਨ ਕਾਰਜ ਤੁਝ ਬਿਨਾ, ਕਰਿ ਬੁੱਧਿ ਉਪਾਈ।'
ਬਾਂਧਿ ਅਹਿਦ[1] ਇਸ ਰੀਤਿ ਸੋਂ, ਪੈਂਦੇ ਕਰਿ ਤਜਾਰੀ।
ਸੰਗ ਖਾਨ ਲੈ ਪੰਚ ਸੈ, ਹਿਤ ਕਰਤਿ ਉਚਾਰੀ[1] ॥੨੧॥
ਮਸਲਤ ਠਾਨਿ ਦਮਾਦ ਸੋਂ†, 'ਹੁਇੰ ਕਾਜ ਹਮਾਰੇ।
ਨੀਠ ਨੀਠ ਕਰਿ ਕੁਤਬ ਖਾਂ, ਭਾ ਪੱਖ ਹਮਾਰੇ।'
ਲਵਪੁਰਿ ਕੇ ਮਾਰਗ ਪਰੇ, ਨਿਸ ਠਾਨਹਿਂ ਡੇਰਾ।
ਜਥਾ ਕ੍ਰੱਮ[1] ਸਭਿ ਉਲੰਘ ਕਰਿ, ਪਿਖਿ ਨਗਰ ਬਡੇਰਾ ॥੨੨॥
ਉਤਰੇ ਸੁੰਦਰ ਥਲ ਪਿਖ੍ਯੋ, ਬਿਸਰਾਮਤਿ ਹੋਏ।
ਅਨਿਕ ਜਤਨ ਕੋ ਰਚਤਿ ਭੇ, ਰਲ ਮਿਲਿ ਸਭਿ ਕੋਏ।
'ਕਿਮ ਪਹੁੰਚਹਿਂ ਹਮ ਸ਼ਾਹੁ ਢਿਗ', ਚਿੰਤਾ ਬਡ ਧਾਰੀ।
ਅਰਜ਼ੀ ਕਿਸ ਉਮਰਾਵ ਨੇ, ਤਿਹ ਨਹੀਂ ਉਚਾਰੀ ॥੨੩॥
ਖਾਂ ਵਜ਼ੀਰ ਕੋ ਸੁਧ ਭਈ, 'ਗੁਰ ਪਰ ਸੁ ਪੁਕਾਰੂ।
ਨਿਮਕ ਹਰਾਮੀ ਬਨਿ ਗਯੋ, ਕੀਨਸਿ ਪ੍ਰਤਿਪਾਰੂ[1]।'
ਬਰਜਯੋ ਸਭਿ ਉਮਰਾਵ ਕੋ, 'ਅਰਜ਼ੀ ਨ ਉਚਾਰੋ।'

[1]ਇਕਰਾਰ [ਅ: ਅਹਦ]
[1]ਜੋ (ਪੈਂਦੇ ਦਾ) ਹਿਤ ਉਚਰਨਾ ਕਰਦੇ ਸਨ।
†ਪਾ:-ਦਸੌ ਦਿਸਾ, ਚੁਸਾਥ ਸੋਂ।
[1]ਹੌਲੀ ਹੌਲੀ।
[1]ਪਾਲਿਆ ਹੋਯਾ।

ਯਾਂ ਤੇ ਸਭਿ ਹਟਿ ਕਰਿ ਰਹੇ, ਉਰ ਮਹਿ ਡਰ ਧਾਰੋ ॥੨੪॥
ਸਭਿ ਕੇ ਢਿਗ ਪੈਂਦਾ ਗਯੋ, ਰਿਸ਼ਵਤ ਦੇ ਹਾਰਾ।
ਤਿਮ ਹੀ ਖਾਂ ਅਸਮਾਨ ਬਹੁ, ਕੀਨੇ ਉਪਚਾਰਾ।
ਏਕ ਮਾਸ ਲਗਿ ਬਹੁ ਫਿਰੇ, ਕਰਿ ਜਤਨ ਅਨੇਕਾ।
ਹਜ਼ਰਤ ਸੁਨਹਿ ਪੁਕਾਰ ਕੋ, ਬਸ ਚਲਯੋ ਨ ਏਕਾ ॥੨੫॥
ਸਹਿਤ ਦਮਾਦ ਬਿਲੰਦ ਦੁਖ, ਚਿੰਤਾ ਨਿਤ ਬਾਢੀ।
ਰਿਦੈ ਬਿਸੂਰਤਿ ਸੂਲ ਲਗਿ, ਗਾਢੀ ਨਹਿਂ ਕਾਢੀ[1]।
ਕਰਕਤਿ ਉਠਤਿ ਬੈਠਿਤੇ, ਬਡ ਪੀਰ ਉਪਾਵੈ।
ਕਹਾਂ ਕਰਹਿ ਬਸ ਨਹਿਂ ਚਲਹਿ, ਬਿਰਥਾ ਸਭਿ ਜਾਵੈ[1] ॥੨੬॥
'ਕਜਾ ਮੁਖ ਲੈ ਘਰ ਕੌ ਚਲੈਂ, ਰੋਜੀ ਨਿਤ ਖੋਈ।
ਕਹਾਂ ਕਹੈਂਗੇ ਬੈਠਿ ਕਰਿ, ਜਬਿ ਮਿਲਿ ਸਭਿ ਕੋਈ।
ਜੀਵਨ ਤੇ ਮਰਿਬੋ ਭਲੋ, ਧਿਕ ਖਾਨਾ ਖਾਨੇ।
-ਘਰ ਕੇ ਰਹੇ ਨ ਘਾਟ ਕੇ-, ਇਮ ਲੋਕ ਬਖਾਨੇ' ॥੨੭॥
ਨਿਸ਼ਚਾ ਰਹਿਬੇ ਚਲਨ ਕੋ, ਠਹਿਰਤਿ ਨਹਿਂ ਕੋਈ[1]।
ਰੁਚਿ ਕਰਿ ਖਾਨਾ ਖਾਇ ਨਹਿਂ, ਦ੍ਰਿਗ ਨੀਂਦ ਨ ਹੋਈ।
ਕਰਤਿ ਖੁਸ਼ਾਮਦ ਥਕਿ ਰਹੇ, ਨਹਿਂ ਸਰਯੋ ਸੁ ਕਾਜਾ।

[1]ਤੱਕੜੀ ਸੂਲ ਲੱਗੀ ਜੋ ਕੱਢੀ ਨਾ ਗਈ।

[1]ਸਾਰੇ ਜਤਨ ਬਿਅਰਥ ਜਾਂਦੇ ਹਨ।

[1]ਕੋਈ ਪੱਕ ਨਹੀਂ ਹੁੰਦਾ।

ਦਰਬ ਸਰਬ ਕੋ ਖਰਚ ਕਰਿ, ਭਾ ਛੀਨ[1] ਸਮਾਜਾ ॥੨੯॥
ਏਕ ਮਾਸ ਬੀਤਯੋ ਜਬੈ, ਇਮ ਭਏ ਬਿਹਾਲਾ।
ਕੁਤਬਖਾਨ ਆਗਵਨ ਕਿਯ, ਲਵਪੁਰਿ ਤਿਸ ਕਾਲਾ।
ਕਰਯੋ ਸੁਨਾਵਨ ਕਿਸੂ ਨਰ, 'ਜਾਲੰਧਰ ਸੂਬਾ।
ਉਤਰਯੋ ਆਨਿ ਸ ਸੈਨ ਕੇ, ਕਯਾ ਹੁਇ ਮਨਸੂਬਾ' ॥੨੯॥
ਸੁਨਤਿ ਅਨੰਦਤਿ ਪੈਂਦਖਾਂ, ਜਨੁ ਤਰੁ ਕੁਮਲਾਯੋ।
ਸੀਂਚਯੋ ਜਲ ਕਿਨ ਆਨਿ ਕੈ, ਇਸਿ ਬਿਧਿ ਟਹਿਕਾਯੋ।
ਚਤਰ ਘਟੀ ਜਬਿ ਦਿਨ ਰਹਯੋ, ਗਮਨੇ ਤਿਸ ਡੇਰੇ।
ਜਾਇ ਤਮਾਮ ਸਲਾਮ ਕਿਯ, ਮਿਲਿ ਪ੍ਰੇਮ ਬਡੇਰੇ ॥੩੦॥
ਬੈਠੇ ਨਿਕਟਿ ਪ੍ਰਸੰਗ ਨਿਜ, ਕਹਿ ਸਕਲ ਸੁਨਾਯੋ।
'ਹਾਰੇ ਜਤਨ ਅਨੇਕ ਕਰਿ, ਕੁਛ ਭੇਵ ਨ ਪਾਯੋ।
ਅਬਿ ਲੌ ਨਹੀਂ ਪੁਕਾਰ ਕਿਨ, ਢਿਗ ਸ਼ਾਹੁ ਉਚਾਰੀ।
ਮੇਲ ਕਰਨਿ ਸਨਮਾਨ ਸੋਂ, ਬਿਸਵਾਸ ਨ ਧਾਰੀ[1] ॥੩੧॥
ਮਿਲਿ ਮਿਲਿ ਕਰਨਿ ਖੁਸ਼ਾਮਦਨਿ, ਰਿਸ਼ਵਤ ਕੋ ਦੈਬੋ।
ਸਭਿ ਉਮਰਾਵਨਿ ਕੇ ਸਦਨ, ਉਠਿ ਕਰਿ ਨਿਤ ਜੈਬੋ।
ਕਿਨਹੂੰ ਕਹਯੋ ਨ ਸ਼ਾਹ ਸੋਂ, ਹਮ ਸਭਿ[1] ਕਰਿ ਲੀਨੇ।

[1]ਨਾਸ਼।

[1]ਇੱਜ਼ਤ ਨਾਲ ਮੇਲ ਸ਼ਾਹ ਦੇ ਹੋ ਸਕਣ ਦਾ ਭਰੋਸਾ ਨਹੀਂ ਬੱਝਾ (ਅਜੇ ਤਕ)।

[1]ਸਾਰੇ ਉਪਾਉ।

ਢਿਗ ਵਜ਼ੀਰ ਖਾਂ ਰਹਨ ਤੇ, ਡਰਪਹਿਂ ਧ੍ਰਿਤ ਹੀਨੇ ॥ ੩੨ ॥
ਰਹੇ ਪ੍ਰਤੀਖਤਿ ਤੋਹਿ ਕਹੁ, ਨਾਤੁਰ ਘਰ ਜਾਤੇ।
ਧਨ ਕੋ ਦੀਰਘ ਖਰਚ ਹੈ, ਮੁਝ ਤੇ ਸਭਿ ਖਾਤੇ।
ਮਮ ਕਾਰਜ ਸਗਰੇ ਬਿਖੈ, ਤੁਮ ਬਨਹੁ ਜਹਾਜੂ।
ਸਭਿ ਭ੍ਰਾਤਨਿ ਕੀ ਰਾਖਿ ਹੈਂ ਪਤਿ ਦੀਰਘ ਲਾਜੂ' ॥ ੩੩ ॥
ਕਹੈ ਕੁਤਬ 'ਸੁਨਿ ਪੈਂਦ ਖਾਂ, ਇਹ ਨਿਸ਼ਚੈ ਜਾਨੀ।
ਖਾਂ ਵਜ਼ੀਰ ਤੇ ਸਭਿ ਡਰੈਂ, ਹੋਹਿਂ ਨ ਸਮੁਹਾਨੀ।
ਮੁਝ ਤੇ ਭੀ ਤਿਸ ਤ੍ਰਾਸ ਤੇ, ਇਹੁ ਕਹੀ ਨ ਜਾਈ।
ਯਾਂ ਤੇ ਕਾਰਜ ਕਠਨ ਹੈ, ਕੈਸੇ ਬਨਿ ਆਈ' ॥ ੩੪ ॥
ਅਤਿ ਸਚਿੰਤ ਪੈਂਦਾ ਭਯੋ, ਤੂਟੀ ਸਭਿ ਆਸਾ।
ਜਨੁ ਮਲਾਹ ਵਿਚ ਧਾਰ ਕੇ[1], ਤਜਿ ਤਰੀ[2] ਨਿਰਾਸਾ।
'ਦਾਨਸ਼ਵੰਦ ਬਿਲੰਦ ਤੂੰ, ਕੁਛ ਜਤਨ ਬਤਾਵੋ।
ਜਿਸ ਬਿਧ ਕਾਰਜੁ ਇਹੁ ਸਰਹਿ, ਸੋ ਜੁਕਤਿ ਬਨਾਵੋ ॥ ੩੫ ॥
ਤੁਮ ਵਾਕਫ ਦਰਬਾਰ ਕੇ, ਰਹਿ ਸ਼ਾਹੁ ਨਜੀਕੇ।
ਪਹੁੰਚਹਿ ਜਾਇ ਪੁਕਾਰ ਤਹਿਂ, ਹੁਇ ਕਾਰਜ ਨੀਕੇ।
ਅਪਰ ਨਹੀਂ ਹਮਰੋ ਹਿਤੂ, ਸਮ ਤੋਹਿ ਸੁਜਾਨਾ।

[1]ਪ੍ਰਵਾਹ ਦੇ ਵਿਚ, ਮੰਝਧਾਰ ਵਿਚ। [2]ਬੇੜੀ।

ਲਖ੍ਯੋ ਅਲੰਬ ਬਿਸਾਲ ਉਰ, ਆਵਨ ਤਬਿ ਠਾਨਾ' ॥੩੬॥
ਕਹਤਿ ਕੁਤਬ ਖਾਂ 'ਜਤਨ ਸੁਨਿ, ਲਿਹੁ ਬੇਣੁ ਉਤੰਗਾ[1]।
ਮੁਰਗੀ ਬੰਧਿ ਬੁਲਾਈਏ, ਉਚੀ ਤਿਹ ਸੰਗਾ।
ਸੁਨਹਿ ਸ਼ਾਹੁ ਹੁਇ ਪ੍ਰਾਤਿ ਜਬਿ, ਲੇ ਨਿਕਟਿ ਬੁਲਾਈ।
ਸਕਲ ਪ੍ਰਸੰਗ ਸੁਨਾਈਏ, ਮੈਂ ਬਨੌਂ ਸਹਾਈ ॥੩੭॥
ਇਸ ਉਪਾਇ ਬਿਨ ਅਪਰ ਨਹਿਂ, ਕੀਜਹਿ ਤਤਕਾਲਾ।'
ਸੁਨਤਿ ਅਨੰਦਤਿ ਪੈਂਦ ਖਾਂ, ਲਖਿ ਜਤਨ ਸੁਖਾਲਾ।
ਨਿਸ਼ਚੈ ਮਸਲਤ ਕਰਿ ਉਠ੍ਯੋ, ਗਾ ਅਪਨੇ ਡੇਰੇ।
ਸਭਿ ਸਾਥੀਨ ਸੁਨਾਇ ਕੈ, ਹਰਖੇ ਤਿਸ ਬੇਰੇ ॥੩੮॥

[1]ਉੱਚਾ ਬਾਂਸ, ਲੰਮਾਂ ਵਾਂਸ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਂ' ਪ੍ਰਸੰਗ ਬਰਨਨੰ ਨਾਮ ਦੁਆਦਸ਼ਮੋ ਅੰਸੂ ॥੧੨॥

## ੧੩. [ਫਰਿਆਦ ਪੁਚਾਈ]

੧੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੪

ਦੋਹਰਾ:
ਪਹੁੰਚਤਿ ਡੇਰੇ ਜਤਨ ਕਿਯ, ਮੁਰਗ਼ੀ ਮੋਲ ਮੰਗਾਇ।
ਦੀਰਘ ਬੇਣੂ[1] ਸੰਗ ਤਿਹ, ਊਪਰ ਭਲੇ ਬੰਧਾਇ ॥੧॥

[1]ਉੱਚਾ ਬਾਂਸ, ਲੰਮਾਂ ਵਾਂਸ।

ਚੌਪਈ:
ਤਿਸ ਕੇ ਤਰੇ ਮਸਾਲ ਬੰਧਾਈ।
ਸੰਗ ਸਨੇਹ[1] ਬਿਸਾਲ[†] ਭਿਗਾਈ।
ਬੀਤੀ ਅਰਧ ਰਾਤਿ ਜਬਿ ਜਾਨੀ।
ਅਗਨਿ ਲਗਾਇ ਜਗਾਵਨਿ ਠਾਨੀ ॥੨॥

[1]ਤੇਲ। [†]ਪਾ:-ਮਸਾਲ

ਸੰਗ ਪਠਾਨ ਪੰਚ ਸੈ ਕਰੇ।
ਗਮਨੇ ਸ਼ਾਹੁ ਮਹਲ ਕੇ ਤਰੇ।
ਕਰੈਂ 'ਫਿਰਾਦ, ਫਿਰਾਦ' ਪੁਕਾਰੀ।
ਕਰਤਿ ਰੌਰ ਕੋ ਚਲੇ ਅਗਾਰੀ ॥੩॥
ਐਰਾਵਤੀ ਦਿਸ਼ਾ ਬਡ ਮੰਦਿਰ।
ਸ਼ਾਹਜਹਾਂ ਸੁਪਤਯੋ ਤਿਸ ਅੰਦਰ।
ਦਿਨ ਮਹਿਂ ਭੇਦ ਪੂਛਿ ਸਭਿ ਲੀਨਾ।
ਤਿਸੀ ਸਥਾਨ ਪਯਾਨੋ ਕੀਨਾ ॥੪॥
ਐਰਾਵਤੀ ਤੀਰ ਹੁਇ ਖਰੇ।
ਸੋ ਮਸਾਲ ਮੁਰਗ਼ੀ ਢਿਗ ਕਰੇ।
ਤ੍ਰਾਸ ਪਾਇ ਤਬਿ ਚੀਕਤਿ ਊਚੀ।
ਸ਼ਾਹੁ ਨਿਕਟਿ ਸੋ ਜਾਇ ਪਹੂੰਚੀ ॥੫॥
ਜਯੋਂ ਜਯੋਂ ਛੇਰਤਿ ਹੁਇ ਕਰਿ ਨੇਰੇ।
ਤਯੋਂ ਤਯੋਂ ਚੀਕਤਿ ਊਚ ਬਡੇਰੇ।
ਸਭਿਨਿ 'ਫਿਰਾਦ, ਫਿਰਾਦ' ਪੁਕਾਰੀ।
ਇਮ ਰੌਰਾ ਕੀਨਸਿ ਜਬਿ ਭਾਰੀ ॥੬॥
ਅਰੁ ਮਸਾਲ ਕੋ ਭਯੋ ਪ੍ਰਕਾਸ਼ਾ।
ਜਾਗੀ ਬੇਗਮ ਜਨੁ ਲਹਿ ਤ੍ਰਾਸਾ।
ਸ਼ਾਹੁਜਹਾਂ ਕੇ ਸੁਪਤੀ ਸੰਗ।
ਸੋ ਭੀ ਜਾਗਯੋ ਹਾਲਤਿ ਅੰਗ[1] ॥੭॥

[1]ਅੰਗ (ਯਾ ਸਰੀਰ) ਹਿੱਲਣੇ ਕਰ।

ਕਹਿ ਬੇਗਮ 'ਕੋ ਹੈ ਇਸ ਕਾਲ?
ਕਿਸ ਨੇ ਕੀਨਸਿ ਕੌਨ ਬਿਹਾਲ।
ਦਿਨ ਮਹਿਂ ਸੁਨਹੁ ਨ ਨਰਨ ਪੁਕਾਰਾ।
ਇਸ ਹਿਤ ਤੇ ਰੋਰਾ ਨਿਸ ਡਾਰਾ' ॥੮॥
ਕਹਤਿ ਸ਼ਾਹੁ 'ਪ੍ਰਾਤੀ ਹੁਇ ਜਾਇ।
ਸੁਨੌਂ ਪੁਕਾਰ ਸਮੀਪ ਬੁਲਾਇ।'
ਇਮ ਸੁਨਿ ਪਹਿਰੂ ਦੌਰਿ ਉਚਾਰਾ।
'ਕੋ ਗਵਾਰ ਤੁਮ ਰੌਰ ਉਚਾਰਾ? ॥੯॥
ਜਾਗਜੋ ਹਜ਼ਰਤ ਕੀਨਿ ਉਚਾਰ।
ਸੁਨਹਿਂ ਪੁਕਾਰ ਪ੍ਰਭਾਤਿ ਹਕਾਰਿ।
ਅਬਿ ਨਹਿਂ ਬੋਲਹੁ ਸ਼ਾਹੁ ਰਿਸੈ ਹੈ।
ਪਠਹਿ ਸਿਪਾਹੀ ਮਾਰ ਕਰੈ ਹੈ' ॥੧੦॥
ਪੈਂਦਾ ਹੁਇ ਅਨੰਦ ਤਬਿ ਚਾਲਾ।
'ਹਜ਼ਰਤ ਸੁਨੀ ਪੁਕਾਰ ਬਿਸਾਲਾ।
ਹੋਤਿ ਭੋਰ ਹੁਇ ਨਜਾਂਵ ਹਮਾਰਾ।'
ਇਮ ਭਾਖਤਿ ਨਿਜ ਸਿਵਰ ਪਧਾਰਾ ॥੧੧॥
ਭਈ ਪ੍ਰਭਾਤਿ ਕੁਤਬ ਖਾਂ ਪਾਸ।
ਨਿਜ ਪ੍ਰਸੰਗ ਸਭਿ ਕੀਨਿ ਪ੍ਰਕਾਸ਼।
'ਤੋ ਮਤਿ ਤੇ[1] ਕਾਰਜ ਬਨਿ ਜਾਇ।
ਜਬਹਿ ਹਕਾਰਹਿ ਬਨਹੁ ਸਹਾਇ' ॥੧੨॥
ਕਹੈ ਕੁਤਬ 'ਉਰ ਧਾਰਹੁ ਧੀਰ।
ਮੈਂ ਹਜ਼ਰਤ ਕੇ ਪਹੁੰਚਹੁੰ ਤੀਰ।
ਜੇਤਿਕ ਮੋ ਤੇ ਤਹਿਂ ਬਨਿਆਵੈ।
ਕਰੌਂ ਸਹਾਇ ਕਾਜ ਹੁਇ ਜਾਵੈ' ॥੧੩॥
ਹਜ਼ਰਤ ਨਿਕਟਿ ਚਲਜੋ ਕਹਿ ਸੋਇ।
ਨਗਰ ਜਲੰਧਰ ਸੂਬਾ ਜੋਇ।
ਰੁਚਿਰ ਕਚਹਿਰੀ ਕੋ ਇਸਥਾਨ।
ਚਾਮੀਕਰ ਤੇ ਲਿਪਜੋ ਮਹਾਨ ॥੧੪॥
ਨਾਨਾ ਬਿਧਿ ਕੇ ਤਰੁਵਰੁ ਬਿਖੇ।
ਅਨਿਕ ਬਿਹੰਗ ਚਿੱਤ੍ਰ ਜਿਨ ਬਿਖੇ।

[1] ਤੇਰੀ ਸਲਾਹ ਨਾਲ।

ਜਹਿਂ ਖੁਸ਼ਬੋਇ ਮਹਾਂ ਮਹਿਕਾਈ।
ਮਨਹੁਂ ਨਰਨ ਕੋ ਲੇਤਿ ਬੁਲਾਈ ॥੧੫॥
ਆਇ ਤੁਰਕਪਤਿ ਬੈਠਜੋ ਬੀਚ।
ਖਸ ਟਾਟੀ[1] ਪਰ ਜਲ ਬਹੁ ਸੀਂਚ।
ਨਾਨਾ ਬਿਧਿ ਕੇ ਪੁਸ਼ਪ ਬਖੇਰੇ।
ਲਰਕਾਈ ਮਾਲਾ ਚਹੁਂਫੇਰੇ ॥੧੬॥
ਬੈਠਿ ਤਖਤ ਪਰ ਲੇਤਿ ਸਲਾਮ।
ਚਲਿ ਆਏ ਉਮਰਾਵ ਤਮਾਮ।
ਬਹੁਰ ਵਜ਼ੀਰਖਾਨ ਚਲਿ ਆਯੋ।
ਕੁਤਬ ਸਲਾਮ ਕਰੀ ਮੁਦ ਪਾਯੋ ॥੧੭॥
ਕਿਤਿਕ ਦੇਰ ਮਹਿਂ ਬੋਲਜੋ ਸ਼ਾਹੂ।
'ਕੌਨ ਹੁਤੋ ਅਸ ਨਿਸ ਕੇ ਮਾਂਹੂ?
ਜਾਰ ਮਸਾਲੈਂ ਕਰੀ ਪੁਕਾਰੂ।
ਕਿਸ ਕੋ ਛੀਨਜੋ? ਕੈ ਕਿਨ ਮਾਰੂ ॥੧੮॥
ਦਈ ਨੀਂਦ ਉਚਟਾਇ ਹਮਾਰੀ।
ਨਹਿਂ ਪੁਨ ਆਈ, ਰਹੀ ਖੁਮਾਰੀ[1]।
ਮਹਾਂ ਦੁਖਿਤਿ ਨਰ ਬ੍ਰਿੰਦ ਪੁਕਾਰੇ।
ਸੁਨਤਿ ਪਾਹਰੂ ਸੋ ਹਟਕਾਰੇ' ॥੧੯॥
ਅਸ ਪਾਯੋ ਅਵਕਾਸ਼ ਸੁਖਾਰੇ।
ਹਾਥ ਜੋਰਿ ਕਰਿ ਕੁਤਬ ਉਚਾਰੇ।
'ਪੈਂਦਖਾਨ ਜੋ ਬਲੀ ਬਿਲੰਦ।
ਚਾਕਰ ਢਿਗ ਸ਼੍ਰੀ ਹਰਿਗੋਵਿੰਦ ॥੨੦॥
ਗੁਰ ਕੁਛ ਜਬਰੀ ਤਹਿ ਸੋਂ ਕਰੀ।
ਦਿਯੋ ਨਿਕਾਸਿ ਵਸਤੁ ਸਭਿ ਹਰੀ।
ਬਹੁਤ ਦਿਵਸ ਕੋ ਫਿਰਹਿ ਪੁਕਾਰੂ।
ਰਾਵਰਿ ਪਾਸ ਨ ਪਹੁਂਚੀ ਸਾਰੂ' ॥੨੧॥
ਸੁਨੀ ਸ਼ਾਹੁ ਗੁਰ ਕੀ ਗਥ ਜਬੈ।
ਖਾਂ ਵਜ਼ੀਰ ਦਿਸ਼ ਦੇਖਜੋ ਤਬੈ।
ਤਿਨ ਕਰ ਜੋਰਿ ਪ੍ਰਸੰਗ ਸੁਨਾਯੋ।
'ਹਜ਼ਰਤ ਪਿਖਹੁ ਸਮਾਂ ਕਸ ਆਯੋ ॥੨੨॥
ਸੁਨਤਿ ਹੁਤੇ ਤ੍ਰਯੋਦਸਮੀ ਸਦੀ[1]।

[1]ਖਸ ਦੀ ਟੱਟੀ।

[1]ਆਲਸ ਜਿਹਾ ਰਿਹਾ। (ਅ) ਮਸਤੀ ਟਿਕੀ ਰਹੀ।

[1]ਤੇਰਵੀਂ ਸਦੀ (ਹਿਜਰੀ ਸੰਨ ਦੀ)

ਹੋਵਹਿਂ ਨਰ ਖੋਟੇ ਕਰਿ ਬਦੀ।
ਸੋ ਅਬ ਲੌਂ ਨਹਿਂ ਆਵਤਿ ਭਈ।
ਆਗੇ ਹੀ ਲੱਛਨ ਬਿਦਤਾਈ ॥੨੩॥
ਇਸ ਪਠਾਨ ਕੀ ਸੁਨੀਅਹਿ ਬਾਤ।
ਜਿਮ ਮੈਂ ਸੁਨੀ ਕਹੌਂ ਬੱਖਜਾਤ।
ਸਾਦਰ ਪਦਰ ਹੀਨ ਇਹ ਰਹਜੋ।
ਰੁਲਤਿ ਫਿਰਤਿ ਕਿਤ ਥਾਉਂ ਨ ਲਹਜੋ[1] ॥੨੪॥ [1]ਕਿਧਰੇ (ਕੋਈ) ਟਿਕਾਣਾ ਨਹੀਂ ਸੀ ਮਿਲਿਆ।
ਦਜਾਲੁ ਸੁਭਾਵ ਗੁਰੂ ਜਬਿ ਹੇਰਾ।
ਰਾਖਜੋ ਨਿਕਟਿ, ਜਥਾ ਹੁਇ ਚੇਰਾ।
ਡੀਲ ਬਿਲੰਦ ਬਲੀ ਇਹ ਜਾਨਾ।
ਪਾਰਜੋ ਇਸ ਕੋ ਪੁੱਤ੍ਰ ਸਮਾਨਾ ॥੨੫॥
ਨਿਜ ਕਰ ਦੇਤੇ ਰਹੇ ਗਿਰਾਸ[1]। [1]ਗ੍ਰਾਹੀਆਂ।
ਕਰਤਿ ਪ੍ਰੇਮ ਕੋ ਰਾਖਜੋ ਪਾਸ।
ਜਬਿ ਇਨ ਅਪਨੋ ਆਪ ਸੰਭਾਰਾ।
ਆਯਹੁ ਤਿਨ ਪਰ ਕਰਨਿ ਪੁਕਾਰਾ ॥੨੬॥
ਲਵਨ ਖਾਇ ਕਰਿ ਦੇਹਿ ਬਧਾਈ।
ਨਿਮਕ ਹਰਾਮੀ ਦਾਦ[1] ਉਠਾਈ। [1]ਫਰਿਆਦ।
ਯਾਂ ਤੇ ਸਮਾਂ ਜਾਨਿਯਤਿ ਖੋਟਾ।
ਅਦਬ ਨ ਰਾਖਹਿ ਬਡ ਕੋ ਛੋਟਾ ॥੨੭॥
ਪੁੱਤ੍ਰ ਪਿਤਾ ਕੋ ਕਰਹਿ ਪ੍ਰਹਾਰਾ।
ਪਤਿ ਕੋ ਹਤਿ ਚਾਹਤਿ ਚਿਤ ਦਾਰਾ।
ਕਰਹਿ ਭਲੇ ਪਰ ਬੁਰਾ ਬਿਸਾਲ।
ਸੁਨੇ ਨ ਪਿਖੇ ਜਾਇਂ ਅਸ ਹਾਲ' ॥੨੮॥
ਇਮ ਸੁਨਿ ਸ਼ਾਹੁ ਤੂਸ਼ਨੀ[1] ਭਯੋ। [1]ਚੁੱਪ।
ਕੁਛਕ ਸਮਾਂ ਜਬਿਹੂੰ ਬਿਤਿ ਗਯੋ।
ਪੁਨ ਅਸ ਕਾਜ ਆਨ ਕਰਿ ਪਰਯੋ।
ਖਾਂ ਵਜ਼ੀਰ ਕੋ ਪਠਵਨ ਕਰਜੋ ॥੨੯॥
'ਜਾਇ ਸੁਧਾਰਹੁ ਬਿਗਰੈ ਨਾਂਹੀ।
ਤੁਝ ਬਿਨ ਬਨੈ ਨ ਬੁਧਿ ਬਹੁ ਚਾਹੀ[1]।' [1]ਬੁਧੀ ਬਹੁਤੀ ਚਾਹੀਦੀ ਹੈ (ਇਸ ਵਿਚ)।
ਗਯੋ ਵਹਿਰ ਉਠਿ ਖਾਨਵਜ਼ੀਰ।

ਹਰਖੇ ਤਬਿ ਉਮਰਾਵ ਜਿ ਤੀਰ ॥੩੦॥
ਇਤ ਪੈਂਦਾ ਲੇ ਸੰਗ ਦਮਾਦ।
ਪਹੁੰਚਯੋ ਪੌਰ ਪੁਚਾਵਨ ਦਾਦ।
ਸੰਗ ਪਠਾਨ ਪੰਚ ਸੈ ਭਏ।
ਸਭਿ ਇਕ ਥਾਨ ਬੈਠਿਤੇ ਭਏ ॥੩੧॥
ਨਿਸ ਮਹਿਂ ਹੁਤੋ ਪਾਹਰੂ ਜੋਇ।
ਆਯੋ ਪੌਰ ਬਿਲੋਕੇ ਸੋਇ[1]। 'ਉਨ੍ਹਾਂ ਨੂੰ ਡਿੱਠਾ।
ਜਾਨਿ ਪੁਕਾਰੂ ਬੂਝਨ ਕੀਨੇ।
'ਰੌਰ ਕਰਯੋ ਤੁਮ ਹੂੰ ਨਿਸ ਚੀਨੇ?'
॥੩੨॥
ਸੁਨਤਿ ਪੈਂਦ ਖਾਂ ਉਠਿ ਸਹਿਸਾਇ।
ਹਾਥ ਜੋਰ ਕਰਿ ਥਿਰ ਅਗੁਵਾਇ।
'ਕਿਮ ਹਜ਼ਰਤ ਨੇ ਰਾਤਿ ਉਚਾਰਾ।
ਕਰਹਿ ਕਿ ਨਾਂਹੀ ਨਜਾਵ ਹਮਾਰਾ
॥੩੩॥
ਜੇ ਅਬਿ ਸਿਮਰਨ ਦੇਹੁ ਕਰਾਇ।
ਦਰਬ ਪੰਚ ਸੈ ਹਮ ਤੇ ਪਾਇਂ।'
ਕਹਤਿ ਪਾਹਰੂ 'ਨਜਾਵ ਤੁਮਾਰਾ।
ਕਰਿਬੇ ਕਾਰਨ ਸ਼ਾਹੁ ਉਚਾਰਾ ॥੩੪॥
ਨਿਸ ਦੀ ਬਾਤ ਹੋਇ ਜੇ ਸਿਮਰਨ।
ਤੁਮਹੁ ਹਕਾਰਨ ਕਰਿ ਹੈ ਤਤਛਿਨ।'
ਲਾਲਚ ਲਗੇ ਪਾਹਰੂ ਗਯੋ।
ਮੇਲ ਸਲਾਬਤ ਖਾਂ ਸੋਂ ਕਿਯੋ ॥੩੫॥
'ਨਿਸ ਮਹਿਂ ਹਜ਼ਰਤ ਸੁਨੀ ਪੁਕਾਰ।
ਕਹਯੋ -ਨਜਾਵ ਹਮ ਕਰਹਿਂ ਸਕਾਰ-।
ਸੋ ਅਬਿ ਆਇ ਪੌਰ ਪਰ ਬੈਸੇ।
ਅਰਜ਼ ਸੁਨਾਇ ਦੀਜੀਯਹਿ ਐਸੇ' ॥੩੬॥
ਕਹੀ ਸਲਾਬਤ ਤਬਿ ਕਰ ਜੋਰਿ।
'ਨਿਸ ਕੇ ਅਏ ਪੁਕਾਰੂ ਪੌਰ।
ਹੁਕਮ ਜਥਾ ਹੁਇ ਤੈਸੇ ਕਰੈਂ।'
ਸੁਨਤਿ ਸ਼ਾਹੁ ਇਮ ਚਿਤਵਨ ਧਰੈ
॥੩੭॥

-ਗੁਰ ਕੇ ਸੰਗ ਭਏ ਰਣ ਜੈਸੇ।
ਨਿਕਟਿ ਬੁਲਾਇ ਲਖਹਿਂ ਸੁਨਿ ਤੈਸੇ।
ਥੋਰੇ ਸੁਭਟਨਿ ਬਹੁਤ ਖਪਾਏ।
ਅਦਭੁਤ ਭਈ ਲਖੀ ਨਹਿਂ ਜਾਏ ॥੩੮॥
ਇੱਤਯਾਦਿਕ ਸਭਿ ਸੁਨਿ ਹੈਂ ਬਾਤੀ।
ਜਾਨਹਿਂ ਸਕਲ ਭੇਦ ਬੱਖਯਾਤੀ-।
ਦਯੋ ਹੁਕਮ 'ਆਨਹੁ ਹਮ ਪਾਸ।'
ਸੁਨਤਿ ਪਾਹਰੂ ਹਰਖ ਪ੍ਰਕਾਸ਼ ॥੩੯॥
ਪੈਂਦਖਾਨ ਕੋ ਜਾਇ ਹਕਾਰਾ।
'ਚਲੋ ਹੋਇ ਹੈ ਨਯਾਵ ਤੁਮਾਰਾ।'
ਸੁਨਿ ਪੈਂਦਾ ਅਨੰਦ ਕੇ ਸਾਥ।
ਨਿਜ ਦਮਾਦ ਕੋ ਗਹਿ ਕਰਿ ਹਾਥ
॥੪੦॥
ਇਕ ਦੁਇ ਅਪਨੇ ਸੰਗ ਮਿਲਾਇ।
ਅੰਤਰ ਦੁਰਗ ਪ੍ਰਵੇਸ਼ਯੋ ਜਾਇ।
ਆਗੇ ਖਰੋ ਸਲਾਬਤ ਹੇਰਾ।
'ਗਮਹੁ ਅੱਗ੍ਰ, ਧਨ ਦਿਹੁ ਕੁਛ ਮੇਰਾ
॥੪੧॥
ਨਾਂਹਿ ਤੇ ਦੈਹੌਂ ਬਾਤ ਰੁਲਾਇ।'
ਦਰਬ ਪੰਚ ਸੈ ਲਿਯ ਠਹਿਰਾਇ।
ਸ਼ਾਹੁ ਸਮੀਪ ਤਬਹਿ ਲੇ ਗਯੋ।
ਜਾਇ ਕਚਹਿਰੀ ਦਾਖਲ ਭਯੋ ॥੪੨॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇਖਾਨ' ਸੰਗ ਬਰਨਨੰ ਨਾਮ ਤ੍ਰੌਦਸਮੋ ਅੰਸੂ
॥੧੩॥

## ੧੪. [ਕਾਲੇ ਖਾਂ ਨੇ ਬੀੜਾ ਚੁੱਕਿਆ]

੧੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੫

ਦੋਹਰਾ:

ਦੇਖਿ ਦੂਰ ਤੇ ਸ਼ਾਹੁ ਕੋ, ਨਿਵ ਨਿਵ ਕਰਤਿ
ਸਲਾਮ।
ਅੱਗ੍ਰ ਜਾਇ ਠਾਂਢੋ ਭਯੋ, ਜਿਹ ਠਾਂ ਸਭਾ
ਤਮਾਮ ॥੧॥

ਚੌਪਈ:

ਸੁੰਦਰ ਡੀਲ ਬਿਲੰਦ ਨਿਹਾਰਾ।
ਬਾਹੁ ਬਿਸਾਲ ਬਡੇ ਬਲਵਾਰਾ।
ਹਜ਼ਰਤ ਮੁਦਤਿ ਭਨੀ ਤਬਿ ਬਾਨੀ।
'ਤੈਂ ਕਿਮ ਕੀਨਿ ਪੁਕਾਰ ਮਹਾਨੀ? ॥੨॥
ਕਜਾ ਤੁਮ ਛੀਨਜੋ ਕੈ ਕਿਨ ਮਾਰਾ?
ਹੈ ਅਸ ਕੌਨ ਦਿਯੋ ਦੁਖਭਾਰਾ?'
ਸੁਨਿ ਪੈਂਦੇ ਕਰ ਜੋਰਿ ਬਖਾਨਾ।
'ਹਰਿ ਗੁਵਿੰਦ ਮਮ ਸ਼ੱਤ੍ਰੁ ਮਹਾਨਾ ॥੩॥
ਕਰਤਿ ਚਾਕਰੀ ਰਿਪੁ ਬਹੁ ਹਨੇ।
ਠਾਂਨਤਿ ਜੰਗ ਕੀਨਿ ਬਲ ਘਨੇ।
ਮਮ ਬਾਹਨ ਕੇ ਹੋਇ ਅਲੰਬ।
ਤੁਮਰੇ ਲਸ਼ਕਰ ਹਨੇ ਕਦੰਬ ॥੪॥
ਬਡੀ ਬਡੀ ਮੈਂ ਜੋਖੌਂ ਖਾਇ[1]।
ਲਈ ਫਤੇ ਬਹੁ ਜਸੁ ਉਪਜਾਇ।
ਤਿਸ ਕੋ ਇਹ ਇਨਾਮੁ ਮੁਝ ਦੀਨੋ।
ਆਯੁਧ ਬਸਤ੍ਰ ਛੀਨ ਕਰਿ ਲੀਨੋ ॥੫॥
ਜਾਟ ਗਵਾਰਨਿ ਤੇ ਮਰਿਵਾਯੋ।
ਤੁਮਰੋ ਤ੍ਰਾਸ ਤਨਕ ਨਹਿਂ ਪਾਯੋ।
ਜਬਿ ਰਾਵਰ ਕੀ ਦਈ ਦੁਹਾਈ।
ਸੁਨਿ ਬਹੁਤੀ ਤਬਿ ਮਾਰ ਕਰਾਈ ॥੬॥
ਜਿਤਿਕ ਚਮੂੰ ਗੁਰ ਕੇ ਸੰਗ ਰਹੈ।
ਮਮ ਸਮ ਅਪਰ ਨ ਬਲ ਮੈਂ ਅਹੈ।'
ਸੁਨਤਿ ਕੁਤਬਖਾਂ ਕਹਤਿ ਬਨਾਇ।
'ਇਸ ਕੋ ਨਾਮ ਰਹਜੋ ਬਿਦਤਾਇ ॥੭॥

[1]ਖਤਰੇ ਵਿਚ ਪੈ ਕੇ [ਪੰ: ਜੋਖੋਂ = ਬੜੇ ਕਸ਼ਟ ਯਾ ਵਿਪਤਾ ਦੇ ਹੋਨ ਦੀ ਸੰਭਾਵਨਾ, ਖਤਰਾ]

ਰਣ ਮਹਿਂ ਪ੍ਰਾਕ੍ਰਮ ਕਰੇ ਬਡੇਰੇ।
ਖੜਗ ਖਤੰਗਨਿ ਹਤੇ ਘਨੇਰੇ।
ਅਬਿ ਹਜ਼ੂਰ ! ਇਸ ਡੀਲ ਨਿਹਾਰਹੁ।
ਅਪਰ ਮਨਿੰਦ ਨ ਕੋਇ ਬਿਚਾਰਹੁ ॥ ੮ ॥
ਆਯੁਧ ਬਿੱਦਯਾ ਜਾਨਤਿ ਸਾਰੀ।
ਨਿਜ ਬਚਾਇ ਦੇ ਰਿਪੁਨਿ ਪ੍ਰਹਾਰੀ।
ਨਰ ਉਠਾਇ ਪਟਕੈ ਛਿਤ ਮਾਂਹੀ।
ਇਹ ਕਿਮ ਅਰਨ ਦੇਹਿ ਬਲ ਬਾਂਹੀ[1] ॥ ੯ ॥

[1]ਕਿਵੇਂ ਅੜਨ ਦੇਂਦਾ ਹੈ ਬਾਹਾਂ ਦੇ ਬਲ ਨਾਲ।

ਰਣ ਬਾਤਨਿ ਤੇ ਹਜ਼ਰਤ ਢਰਯੋ।
ਬਹੁਕ ਬੂਝਿਬੋ ਹਸ ਕੈ ਕਰਯੋ।
'ਕਹਾਂ ਕਹਾਂ ਕਹੁ ਜੰਗ ਪਰੇ ਹੈਂ?
ਕਿਮ ਗੁਰ ਦਿਸ਼ਾ ਪ੍ਰਹਾਰ ਕਰੇ ਹੈ?' ॥ ੧੦ ॥
ਤਬਿ ਪੈਂਦੇ ਕਹਿ ਸਕਲ ਸੁਨਾਏ।
'ਮੁਗਲਸਖਾਂ ਸੈਨਾ ਯੁਤਿ ਘਾਏ।
ਗੁਰਪੁਰਿ[1] ਮਹਿਂ ਸੰਗ੍ਰਾਮ ਉਦਾਰੇ।
ਤਹਿਂ ਮੈਂ ਜੀਤ ਲੀਨਿ ਗਨ ਮਾਰੇ ॥ ੧੧ ॥

[1]ਅੰਮ੍ਰਿਤਸਰ।

ਪੁਨਹਿ ਰੁਹੇਲਾ ਗ੍ਰਾਮ ਮਝਾਰਾ।
ਲੇ ਦਲ ਅਬਦੁਲ ਖਾਨ ਸਿਧਾਰਾ।
ਤਹਾਂ ਜੁਧ ਐਸੋ ਕੁਛ ਭਯੋ।
ਹਟਿ ਜੀਵਤਿ ਕੋ ਗ੍ਰਿਹ ਨਹਿਂ ਗਯੋ ॥ ੧੨ ॥
ਤਹਿਂ ਪੁਰਸ਼ਾਰਥ ਕੀਨ ਘਨੇਰਾ†।

†ਇਨ੍ਹਾਂ ਦੁਹਾਂ ਜੰਗਾਂ ਵਿਚ ਪੈਂਦੇ ਖਾਂ ਸ਼ਾਮਲ ਨਹੀਂ ਸੀ, ਝੂਠ ਬੋਲ ਰਿਹਾ ਹੈ।

ਫਤੇ ਲਈ ਜਸੁ ਪਸਰਯੋ ਮੇਰਾ।
ਪੁਨ ਰਾਵਰ ਕੇ ਤੁਰੰਗ ਚੁਰਾਏ।
ਲਲਾਬੇਗ ਜੁਤਿ ਕੰਬਰ ਧਾਏ ॥ ੧੩ ॥
ਤਹਿਂ ਮੈਂ ਕਰੀ ਲਥੇਰ ਪਥੇਰਾ*।
ਕਾਟਯੋ ਰਾਵਰਿ ਕਟਕ ਬਡੇਰਾ।
ਫਤੇ ਲਈ ਇਮ ਤੀਨਹੁ ਬਾਰੀ।
ਹਰਿਗੁਵਿੰਦ ਅਬਿ ਚਿੰਤ ਬਿਸਾਰੀ ॥ ੧੪ ॥

ਕਰਿ ਮੇਰੋ ਤ੍ਰਿਸਕਾਰ ਨਿਕਾਰਾ।
ਦਰਬ ਚਾਕਰੀ ਜਾਨਿ ਉਦਾਰਾ[1]। [1]ਬਹੁਤੀ।
ਚਾਕਰ ਹੁਤੋ, ਅਦਬ ਮੈਂ ਰਾਖਾ।
ਨਹਿਂ ਸਨਮੁਖ ਕੁਛ ਉੱਤਰ ਭਾਖਾ ॥੧੫॥
ਨਤੁ ਗੁਰ ਹੁਤੋ ਅੱਗ੍ਰ ਮਮ ਐਸੇ।
ਤੋਰਤਿ ਗ੍ਰੀਵ ਕਾਕਰੀ ਜੈਸੇ[1]। [1]ਖਖੜੀ ਵਾਂਞੂ।
ਦੇਤਿ ਬਗਾਇ ਨ ਲਾਵਤਿ ਬਾਰੀ।
ਗਿਰਤਿ ਸੀਸ ਜਿਮ ਫਲ ਟੁਟਿ ਡਾਰੀ[1] ॥੧੬॥ [1]ਡਾਲੋਂ ਟੁਟਕੇ ਫਲ।
ਕਜਾ ਬਲ ਗੁਲ ਕੋ ਮੋਰਿ ਅਗਾਰੀ।
ਜਿਸ ਕੋ ਲੋਕ ਕਹੈਂ ਭੁਜ ਭਾਰੀ।
ਅਬਿ ਆਵਨ ਕੋ ਹੇਤੁ ਬਤਾਵੌਂ।
ਤੁਮ ਸਹਾਇ ਤੇ ਬਦਲਾ ਪਾਵੌਂ ॥੧੭॥
ਇਕ ਤੁਰੰਗ ਰਾਵਰ ਕੋ ਮਰਜੋ।
ਦੂਸਰ ਅਹੈ ਤਿਨਹੁ ਢਿਗ ਖਰਜੋ।
ਹਯ ਸਮੇਤ ਗੁਰ ਕੌ ਗਹਿ ਲਜਾਵੌਂ।
ਪੀਛੈ ਰਹਿਨਿ ਜੀਵਕਾ ਪਾਵੌਂ[1] ॥੧੮॥ [1]ਪਿਛੋਂ (ਆਪ ਪਾਸ) ਰਹਿਕੇ ਰੋਜ਼ੀ ਪਾਵਾਂਗਾ।
ਅਬਿ ਮੁਝ ਕੌ ਦਿਹੁ ਲਸ਼ਕਰ ਸੰਗ।
ਕਰੋਂ ਜਾਇ ਮੈਂ ਦੀਰਘ ਜੰਗ।
ਗੁਰ ਕੇ ਗਰ ਦੁਪਟਾ ਗਹਿ ਪਾਵੌਂ।
ਐਂਚਿ ਆਪ ਕੇ ਨਿਕਟਿ ਲਿਆਵੌਂ ॥੧੯॥
ਪੈਂਦ ਖਾਨ ਤਬਿ ਨਾਮ ਕਹਾਊਂ।
ਨਤੁਰ ਆਇ ਮੈਂ ਮੁਖ ਨ ਦਿਖਾਊਂ।'
ਸੁਨਿ ਬਹਾਦੁਰੀ ਕੇ ਬਚ ਸ਼ਾਹੂ।
ਮਹਾਂ ਅਨੰਦਤਿ ਹ੍ਵੈ ਮਨ ਮਾਂਹੂ ॥੨੦॥
'ਅਪਨੀ ਸਿਫਤ ਜਥਾ ਤੈਂ ਬਰਨੀ।
ਅਬਹਿ ਲਾਯਕੀ ਸਚ ਇਹ ਕਰਨੀ।
ਡੀਲ ਬਿਲੰਦ ਬਲੀ ਬਡ ਬਾਹੂ।
ਤਿਮ ਦਿਖੀਯਤਿ ਮਨ ਕੋ ਉਤਸ਼ਾਹੂ ॥੨੧॥

ਮਨ ਭਾਵਤਿ ਲਸ਼ਕਰ ਸਮੁਦਾਇ।
ਹਮ ਦੈ ਹੈਂ ਤੁਵ ਸੰਗ ਚਢਾਇ।
ਚਮੂੰ ਚਮੂੰ ਸੋਂ ਮਿਲਿ ਕੈ ਲਰੈ।
ਤੁਮ ਪਹੁਚਜੋ ਜਹਿਂ ਗੁਰ ਥਿਰ ਅਰੈ ॥੨੨॥
ਅਪਰ ਸੁਭਟ ਗੁਰ ਕੇ ਬਲਵੰਤੇ।
ਤੁਝ ਢਿਗ ਪਹੁੰਚਿ ਨ ਦੇਹਿਂ ਕਦੰਤੇ[1]।

[1]ਕਦੇ ਪਹੁੰਚਣ ਨਹੀਂ ਦੇਣਗੇ (ਸਾਡੇ ਸੂਰਮੇ) ਤੇਰੇ ਨੇੜੇ ਗੁਰੂ ਕੇ ਸੂਰਮਿਆਂ ਨੂੰ।

ਤੇਰੋ ਅਰੁ ਗੁਰ ਕੋ ਰਣ ਦੁੰਦ।
ਜੁਟਹੁ ਜ਼ੋਰ ਕਰਿ ਬਾਹੁ ਬਿਲੰਦ ॥੨੩॥
ਜੇ ਬਲ ਕਰਿ ਗੁਰ ਕੋ ਗਹਿ ਲਜਾਵੈਂ।
ਮਨਸਬ ਮਨ ਸਭਿ ਬਾਂਛਤਿ[1] ਪਾਵੈਂ।

[1]ਅਹੁਦਾ ਤੇ ਮਨ ਦੀ ਮੁਰਾਦ ਸਭਿ (ਕੁਛ) ਪਾ ਲਵੇਂਗਾ।

ਹਯ ਦਿਲਬਾਗ ਸੰਗ ਲੈ ਆਉ।
ਬਿਨਾਂ ਬਿਲੰਬ ਲੇਹੁ ਸਿਰੁਪਾਉ' ॥੨੪॥
ਪੈਂਦੇ ਕਹਜੋ 'ਹਜ਼ੂਰ ਅਗਾਰੀ।
ਕਰਿ ਹੰਕਾਰ, ਨ ਕੂਰ ਉਚਾਰੀ।
ਬਾਲ ਅਵਸਥਾ ਤੇ ਮੈਂ ਸੰਗ।
ਲਖੋਂ ਡੀਲ ਬਲ ਜੇਤਿਕ ਅੰਗ ॥੨੫॥
ਹੇਤੁ ਜੀਵਕਾ ਰਹੇ ਬਧਾਵਤਿ[1]।

[1]ਵਧਾਂਵਦਾ ਰਹਿਆ (ਗੁਰੂ ਜੀ ਦਾ ਹੌਂਸਲਾ)।

ਮੈਂ ਦਬਿ ਜਾਤਿ ਜਿ ਓਜ ਲਗਾਵਤਿ[1]।

[1]ਜਦੋਂ (ਗੁਰੂ ਜੀ) ਬਲ ਲਗਾਂਵਦੇ ਮੈਂ (ਜਾਣਕੇ) ਦਬ ਜਾਂਦਾ ਸਾਂ।

ਰਾਵਰ ਹਾਥ ਧਰਹੁ ਸਿਰ ਮੇਰੇ।
ਅਬਿ ਲਜਾਵੌਂ ਗਹਿ ਗੁਰੂ ਅਗੇਰੇ[1]' ॥੨੬॥

[1]ਹੁਣੇ ਹੀ ਗੁਰੂ ਨੂੰ ਫੜ ਅਗੇ ਲਾਕੇ ਲੈ ਆਉਂਦਾ ਹਾਂ (ਅ) (ਆਪਦੇ) ਅਗੇ ਲੈ ਆਉਂਦਾ ਹਾਂ।

ਇਮ ਸੁਨਿ ਸ਼ਾਹੁ ਦਈ ਕਰ ਸ਼ਾਰਤ।
'ਤੂਸ਼ਨਿ ਰਹੁ' ਸਮੁਝਾਇ ਬਿਚਾਰਤ[1]।

[1]ਹੱਥ ਨਾਲ ਇਸ਼ਾਰਾ ਦਿਤਾ (ਜਿਸਦਾ ਭਾਵ ਸੀ ਹੁਣ) ਚੁਪ ਰਹੁ (ਇਸ ਨਾਲ) ਮਾਨੋਂ ਪੈਂਦੇ ਨੂੰ (ਇਹ) ਸਮਝਾਇਆ ਕਿ ਪਾਤਸ਼ਾਹ ਕੁਛ ਵਿਚਾਰ ਕਰ ਰਿਹਾ ਹੈ।

ਥਿਰ ਉਮਰਾਵ ਹੁਤੇ ਸਮੁਦਾਈ।
ਸਭਾ ਬਿਖੈ ਸਭਿਹੂੰਨਿ ਸੁਨਾਈ ॥੨੭॥
'ਨਗਨ ਤੇਗ ਅਰੁ ਪਾਨਨ ਬੀਰਾ।
ਧਰਹੁ ਆਨਿ ਕਰਿ ਬਿਚ, ਬਡ ਬੀਰਾ।
ਜੋ ਉਤਸਾਹ ਜੰਗ ਕੋ ਧਰੈ।
ਹਰਿਗੁਵਿੰਦ ਪਰ ਚਢਿਬੋ ਕਰੈ ॥੨੮॥

ਪੈਂਦਖਾਨ ਕੇ ਸੰਗ ਸਿਧਾਰੈ।
ਕਰਿ ਬਹਾਦੁਰੀ ਅਰਿ ਕੌ ਮਾਰੈ।
ਤੀਨ ਬਾਰ ਕਰਿ ਰਾਰ ਉਦਾਰਾ।
ਜੋ ਉਮਰਾਵ ਚਢ੍ਯੋ ਸੋ ਮਾਰਾ ॥੨੯॥
ਇਸ ਪਠਾਨ ਕੇ ਬਲ ਕਰਿ ਜੀਤਾ।
ਅਬਿ ਕੇ ਗਹਿ ਲੀਜੈ ਦੇ ਭੀਤਾ।'
ਇਸ ਪ੍ਰਕਾਰ ਸਭਿ ਸਭਾ ਮਝਾਰਾ।
ਤੀਨ ਬਾਰ ਜਬਿ ਸ਼ਾਹੁ ਉਚਾਰਾ ॥੩੦॥
ਮੁਗਲਸਖਾਨ ਭ੍ਰਾਤ ਇਕ ਅਹੈ।
ਕਾਲੇਖਾਨ ਨਾਮ ਜਗ ਕਹੈਂ।
ਸੂਬਾ ਪੁਰਿ ਪਿਸ਼ੌਰ ਕੋ ਭਾਰਾ।
ਸੈਨਾ ਸੰਗ ਪਚਾਸ ਹਜ਼ਾਰਾ ॥੩੧॥
ਤਿਨ ਸੁਨਿ ਕੈ ਉਰ ਬਿਖੈ ਬਿਚਾਰਾ।
ਭ੍ਰਾਤ ਮਰੇ ਕੋ ਬੈਰ ਸੰਭਾਰਾ।
-ਤਿਸ ਕੋ ਪਲਟਾ ਮੈਂ ਨਹਿਂ ਲੀਨੋ।
ਖਾਨ ਬ੍ਰਿੰਦ ਸਭਿ ਭਾਖਹਿਂ ਹੀਨੋ ॥੩੨॥
ਅਬਿ ਅਵਕਾਸ਼ ਭਲੋ ਮੁਝ ਪਾਵੈਂ।
ਗਹੌਂ ਗੁਰੂ ਕੋ, ਸ਼ਾਹੁ ਪਠਾਵੈ।
ਇਕ ਤੌਂ ਹਜ਼ਰਤ ਕਾਰਜ ਅਹੈ।
ਦੁਤੀਏ ਜਸੁ ਮੇਰੋ ਜਗ ਰਹੈ ॥੩੩॥
ਤ੍ਰਿਤੀਏ ਪਲਟਾ ਮੁਗਲਸਖਾਨ।
ਇਮ ਮੇਰੋ ਹੁਇ ਕਾਜ ਮਹਾਨ-।
ਉਠਿ ਕਰ ਜੋਰਤਿ ਬੋਲ੍ਯੋ ਸੋਇ।
'ਹਜ਼ਰਤ ਹੁਕਮ ਮੋਹਿ ਕਉ ਹੋਇ ॥੩੪॥
ਸੈਨਾ ਸਕਲ ਜੰਗ ਕਰਿ ਘੈਹੈਂ।
ਹਰਿਗੁਬਿੰਦ ਜੀਵਤਿ ਗਹਿ ਲੈਹੈਂ।
ਨਿਕਟਿ ਆਪ ਕੇ ਜਦ ਹਮ ਲ੍ਯਾਵੈਂ।
ਭ੍ਰਾਤ ਮਰੇ ਕੀ ਕਰਕ ਮਿਟਾਵੈਂ ॥੩੫॥
ਭਰ੍ਯੋ ਰਿਦਾ ਰਿਸ ਜ੍ਵਾਲ ਪ੍ਰਕਾਸ਼ੀ।
ਸੋ ਸਭਿ ਗੁਰ ਪਰ ਕਰਵ ਨਿਕਾਸੀ[1]।
ਤਿਸ ਦਿਨ ਸੁਪਤੌਂ ਨੀਂਦ ਸੁਖਾਰੀ।
ਹਰਿਗੁਵਿੰਦ ਗਹਿਂ ਲੇਹੁਂ ਕਿ ਮਾਰੀ'

[1]ਕੱਢਾਂਗਾ।

॥ ੩੬ ॥
ਸੁਨਤਿ ਸ਼ਾਹੁ ਤਬਿ ਹਰਖ ਵਧਾਵੈ।
'ਕਾਲੇਖਾਂ ! ਇਮ ਹੀ ਬਨਿ ਆਵੈ।
ਪੈਂਦ ਖਾਨ ਕੇ ਸੰਗ ਸਿਧਾਵਹੁ।
ਸਜਹੁ ਸੈਨ ਦੁੰਦਭਿ ਬਜਾਵਹੁ' ॥ ੩੭ ॥
ਇਮ ਸੁਨਿ ਕਾਲੇਖਾਂ ਹਰਖਾਯੋ।
ਕਰਿ ਸਲਾਮ ਕੋ ਸੀਸ ਝੁਕਾਯੋ।
ਨਗਨ ਤੇਗ ਬਿਚ ਸਭਾ ਉਠਾਈ।
ਪਾਨਨ ਬੀਰਾ ਲੀਨਿ ਚਬਾਈ ॥ ੩੮ ॥
ਪਿਖਿ ਉਤਸ਼ਾਹ ਸ਼ਾਹੁ ਤਿਸਕਾਲਾ।
ਸਿਰੇਪਾਉ ਮੰਗਵਾਇ ਬਿਸਾਲਾ।
ਜ਼ਰੀ ਬਸਤ੍ਰ ਸੁੰਦਰ ਮੁਦਧਾਰੇ।
ਕਲਗ਼ੀ ਜਿਗਾ ਜਿਨਹੁੰ ਪਰ ਧਾਰੇ
॥ ੩੯ ॥
ਕੰਕਨ ਕੰਚਨ ਹੀਰਨ ਜਰੇ।
ਦ੍ਵੈ ਮੰਗਵਾਇ ਸੁ ਬਖਸ਼ਨ ਕਰੇ।
ਕੰਠਾ ਬਡ ਕੀਮਤ ਮੁਕਤਨ ਕੋ[1]।
ਉੱਜਲ ਗੋਲ ਦਿਯੋ ਪਹਿਰਨ ਕੋ ॥ ੪੦ ॥
ਸਵਾ ਲਾਖ ਕੋ ਖਿਲਤ ਕਹਾਵੈ।
ਲੇ ਕਾਲੇਖਾਂ ਉਰ ਹਰਖਾਵੈ।
ਹਜ਼ਰਤ ਹੁਇ ਪ੍ਰਸੰਨ ਜਬਿ ਦੀਨਾ।
ਸਭਿ ਉਮਰਾਵਨਿ ਹੇਰਨ ਕੀਨਾ ॥ ੪੧ ॥
ਹੁਤੋ ਮੀਤ ਇਕ ਅਬਦੁਲ ਖਾਨ।
ਖੋਜਾ ਅਨਵਰ ਨਾਮ ਬਖਾਨਿ।
ਤਿਨ ਭੀ ਦੇਖਤਿ ਚੌਂਪ ਬਢਾਈ।
ਚਹੀ ਗੁਰੂ ਪਰ ਕਰਨ ਚਢਾਈ ॥ ੪੨ ॥
ਦ੍ਵੈ ਹਜ਼ਾਰ ਪ੍ਰਤਨਾ[1] ਕੋ ਮਾਲਿਕ।
ਬੈਰ ਸੰਭਾਰਿ ਖਰਯੋ ਤਤਕਾਲਕ।
ਜਿਤੇ ਵਕੀਲ ਸ਼ਾਹ ਕੇ ਜਾਨੋਂ।
ਤਿਨ ਸਭਿ ਕੋ ਸਿਰਮੌਰ ਪਛਾਨੋਂ ॥ ੪੩ ॥
'ਹਜ਼ਰਤ ! ਹੁਕਮ ਆਪ ਕੋ ਪਾਊਂ।
ਪੈਂਦਖਾਨ ਕੇ ਸੰਗ ਸਿਧਾਊਂ।

[1]ਮੋਤੀਆਂ ਦਾ।

[1]ਸੈਨਾ [ਸੰਸ: ਪ੍ਰਿਤਨਾ]

ਅਬਦੁਲ ਖਾਨ ਮੀਤ ਮਮ ਮਾਰਾ।
ਅਹੈ ਕਰਜ਼ ਸਿਰ ਕਰੋਂ ਉਤਾਰਾ ॥੪੪॥
ਦਾਵ ਭੇਤ ਬੁਧਿ ਕੇ ਉਪਜਾਇ।
ਕਾਲੇਖਾਂ ਕੋ ਬਨੌਂ ਸਹਾਇ।'
ਪੰਚ ਹਜ਼ਾਰਨਿ ਕੋ ਸਿਰੁਪਾਇ।
ਹਰਖ ਸ਼ਾਹੁ ਕਰਿ ਤਾਂਹਿ ਦਿਵਾਇ
॥੪੫॥
'ਜਸੋਂ ਕਸੋਂ ਕਰਿ ਗੁਰਿ ਕੋ ਗਹਿ ਆਨੌਂ।
ਲਰਤਿ ਬਾਹਨੀ ਰਨ ਕਰਿ ਹਾਨੌਂ।'
ਸਹਿਤ ਦਮਾਦ ਜੁ ਪੈਂਦੇ ਖਾਨ।
ਸਿਰੋਪਾਉ ਤਿਨ ਦੇਵਨ ਠਾਨਿ ॥੪੬॥
ਦੇ ਸਨਮਾਨ ਬਿਦਾ ਸਭਿ ਕਰੇ।
ਨਿਕਸੇ ਵਹਿਰ ਮੋਦ ਉਰ ਭਰੇ।
ਜਬਿ ਅਪਨੇ ਡੇਰੇ ਮਹਿਂ ਗਏ।
'ਦੁੰਦਭਿ ਬਜਹਿ' ਹੁਕਮ ਕੋ ਦਏ ॥੪੭॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਉਮਰਾਵਨ ਚੜ੍ਹਾਈ ਪ੍ਰਸੰਗ' ਬਰਨਨੰ ਨਾਮ ਚੌਦਸਮੋ ਅੰਸੂ ॥੧੪॥

## ੧੫. [ਲਸ਼ਕਰ ਦੀ ਚੜ੍ਹਾਈ]

੧੪<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੧੬

ਦੋਹਰਾ:
ਕੁਤਬਖਾਨ ਬੈਠ੍ਯੋ ਪਿਖ੍ਯੋ, ਹਜ਼ਰਤ ਅਪਨੇ ਤੀਰ।
'ਤੂੰ ਭੀ ਕਰਿ ਪ੍ਰਸਥਾਨ ਕੋ, ਸੁਮਤਿ ਵੰਤ ਬਡ ਬੀਰ ॥੧॥

ਚੌਪਈ:
ਨਗਰ ਜਲੰਧਰ ਤਾਲਖ ਤੇਰੇ[1]।
ਦਿਹੁ ਲਸ਼ਕਰ ਉਤਸਾਹੁ ਘਨੇਰੇ।
ਸਭਿ ਕੀ ਸੁਧਿ ਲਿਹੁ ਦੇਖਹੁ ਜੰਗ।
ਬਨਹੁ ਸਹਾਇਕ ਪੈਂਦੇ ਸੰਗ ॥੨॥
ਨਿਕਟਿ ਰਹਿਨ ਤੇ ਤੂੰ ਸਭਿ ਜਾਨਹਿ।
ਗਹ੍ਯੋ ਜਾਇ ਗੁਰ ਤਿਮ ਬਿਧਿ ਠਾਨਹਿਂ।
ਅਪਨਿ ਚਮੂੰ ਸਭਿ ਸੰਗ ਰਲਾਵੈਂ।
ਮਿਲਿ ਕਰਿ ਕਾਜ ਕਰੋ ਇਤ ਆਵੌਂ' ॥੩॥
ਸੁਨਤਿ ਕੁਤਬ ਖਾਂ ਕਹਿ ਕਰ ਬੰਦਿ।
'ਨਿਸ਼ਚੈ ਗਹਿਂ ਸ਼੍ਰੀ ਹਰਿਗੋਵਿੰਦ।
ਪੈਂਦਖਾਨ ਜਬਿ ਤੇ ਉਠਿ ਆਵਾ।
ਤਬਿ ਕੋ ਮੋਹਿ ਭਰੋਸ ਉਪਾਵਾ ॥੪॥
ਪੁਨ ਲਸ਼ਕਰ ਅਬਿ ਚਢ੍ਯੋ ਬਿਸਾਲਾ।
ਕਿਮ ਗੁਰ ਬਚਹਿ ਨਹੀਂ ਇਸ ਕਾਲਾ।
ਜਾਇ ਸੰਗ ਮੈਂ ਦੇਉਂ ਗਹਾਇ।
ਸਭਿ ਸੈਨਾ ਕੋ ਸੰਗ ਮਿਲਾਇ' ॥੫॥
ਸ਼ਾਹੁ ਜਹਾਂ ਪ੍ਰਸੰਨ ਬਡ ਹ੍ਵੈ ਕੈ।
ਬਹੁ ਮੋਲਾ ਸਿਰੁਪਾਉ ਸੁ ਦੈ ਕੇ।
ਕੁਤਬਖਾਨ ਕੋ ਦੀਨਸਿ ਵਿਦਾ।
ਹਰਖਤਿ ਵਹਿਰ ਨਿਕਸਿ ਕਰਿ ਤਦਾ ॥੬॥
ਕਾਲੇਖਾਨ ਸੰਗ ਸਭਿ ਮਿਲੇ।
ਚਢਿਨਿ ਹੇਤੁ ਕਰਿ ਮਸਲਤ ਭਲੇ।
ਪੈਂਦਖਾਨ ਤੇ ਆਦਿਕ ਕਹੈਂ।

[1]ਤੇਰੇ ਅਧੀਨ ਹੈ। ਅ਼: ਤਅੱਲਕ।

'ਲੂਟਹਿਂ ਗੁਰ' ਧਨ ਗਨ ਕੋ ਲਹੈਂ[1] ॥੭॥
ਸਭਿ ਜਾਨਤਿ ਮੈਂ ਭੇਦ ਬਤਾਵੌਂ[1]।
ਕਰ ਗਹਿ ਕੈ ਗੁਰ ਕਉ ਲੈ ਆਵੌਂ।'
ਨਿਜ ਨਿਜ ਦਲ ਦੁੰਦਭਿ ਬਜਵਾਏ।
ਸਰਬ ਭਾਂਤਿ ਤਯਾਰੀ ਕਰਿਵਾਏ ॥੮॥
ਗਨ ਗੁਲਕਾਂ ਬਾਰੂਦ ਘਨੇਰੀ।
ਬਰਤਾਈ ਲਸ਼ਕਰ ਬਹੁ ਤੇਰੀ।
ਹਯ ਹੱਥਯਾਰ ਅਪਰ ਬਰਤਾਏ।
ਧਨ ਦੇ ਕਰਿ ਮਨ ਸਭਿਨਿ ਵਧਾਏ ॥੯॥
ਨਿਜ ਨਿਜ ਸੈਨ ਅਸੂਦੀ ਕਰਿ ਕੈ।
ਪੰਚਹੁੰ ਬੀਰ ਚਢੇ ਰਿਸ ਧਰਿ ਕੈ।
ਮਿਲਿ ਆਪਸ ਮਹਿਂ ਭਏ ਸ਼ਰਾਬੀ।
ਬੋਲ ਅਟਪਟੇ ਚਹਤਿ ਖਰਾਬੀ ॥੧੦॥
'ਗੁਰ ਕਜਾ ਵਸਤੁ ਹਮਾਰੇ ਆਗੇ।
ਚਢਹਿਂ ਇਰਾਨ ਵਲਾਇਤ ਭਾਗੇ[1]।
ਅਬਿ ਪਹੁੰਚਨਿ ਕੀ ਬਿਲਮ ਹਮਾਰੀ।
ਇਕ ਹਮਲੇ[1] ਰਿਪੁ ਦੈ ਹੈਂ ਮਾਰੀ' ॥੧੧॥
ਸੂਬਾ ਕਾਲੇ ਖਾਨ ਬਿਸਾਲਾ।
ਦੁਤਿਯ ਕੁਤਬਖਾਂ ਚਢਿ ਤਿਸ ਕਾਲਾ।
ਖੋਜਾ ਅਨਵਰ ਭਯੋ ਅਰੂਢਨ।
ਪ੍ਰੇਰਤਿ ਕਾਲ ਸਭਿਨਿ ਹੂੰ ਮੂਢਨਿ ॥੧੨॥
ਪੈਂਦੇਖਾਨ, ਖਾਨ ਅਸਮਾਨਾ।
ਪੰਚਹੁੰ ਜੋਧਾ ਠਾਨਿ ਗੁਮਾਨਾ।
ਪਾਪ ਬਿਖੈ ਰਤਿ ਜੇ ਬਡ ਪਾਪੀ।
ਬਾਰ ਬਾਰ ਤਬਿ ਹੋਇ ਸੁਰਾਪੀ[1] ॥੧੩॥
ਬਾਦਿਤ ਆਨਿਕ ਭਾਂਤਿ ਬਜਵਾਏ।
ਸਕਲ ਅਰੂਢੇ ਦਲ ਸਮੁਦਾਏ।
ਮਨਹੁਂ ਟੀਡਗਨ[1] ਗਮਨੇ ਐਸੇ।
ਹਿਮ ਮਹਿਂ ਗਰਨ ਜਾਤਿ ਹੈਂ ਜੈਸੇ[1] ॥੧੪॥
ਮਨਹੁਂ ਮਕੌਰਨ ਲਾਗੇ ਪੰਖ।

[1]ਲਵਾਂਗੇ।
[1]ਮੈਂ ਸਾਰੇ ਭੇਤ ਜਾਂਦਾ ਹਾਂ (ਕਿ ਧਨ ਕਿੱਥੇ ਹੈ ਉਹ) ਦੱਸਾਂਗਾ।
[1]ਸਾਡੇ ਚੜ੍ਹਿਆਂ ਈਰਾਨ ਵਲੇਤ ਬੀ ਭੱਜ ਜਾਏਗੀ।
[1]ਇਕ ਹਮਲੇ ਵਿਚ।
[1]ਸ਼ਰਾਬੀ।
[1]ਟਿੱਡੀ ਦਲ।
[1]ਬਰਫ ਵਿਚ ਗਲਨ ਲਈ ਜਿਵੇਂ ਜਾ ਰਹੇ ਹੁੰਦੇ ਹਨ।

ਸਮੁਖ ਬਿਹੰਗਨ ਚਲੇ ਅਸੰਖ[1]।
ਅਪਰ ਭਾਵ ਕਵਿ ਕੇ ਮਨ ਮਿਲ੍ਯੋ।
ਜਨੁ ਸਲਿਤਾਪਤਿ ਉਛਲਤਿ ਚਲ੍ਯੋ ॥੧੫॥

[1]ਪੰਛੀਆਂ ਦੇ ਸਾਹਮਣੇ ਅਸੰਖਾਂ ਹੀ ਚਲੇ ਹਨ (ਪੰਛੀ ਇਨ੍ਹਾਂ ਨੂੰ ਖਾ ਜਾਂਦੇ ਹਨ)।

ਪਰਤਿ ਕੁਲਾਹਲ ਮਾਰਗ ਮਾਂਹੀ।
ਉਡੀ ਧੂਲ ਰਵਿ ਢਾਂਪ੍ਯੋ ਤਾਂਹੀ।
ਧਰਾ ਹਲਾਵਤਿ ਗਮਨੀ ਸੈਨਾ।
ਮਾਨਹੁਂ ਆਪ ਚਲੀ ਜਮ ਐਨਾ[1] ॥੧੬॥

[1]ਜਮ ਦੇ ਘਰ।

ਕੇਤਿਕ ਚਢੇ ਉਤੰਗ ਮਤੰਗਨਿ।
ਕਿਤਿਕ ਨਚਾਵਤਿ ਚਪਲ ਤੁਰੰਗਨਿ।
ਗਜਗਾਹਨ ਬੰਧੇ ਬਡ ਤੀਰ।
ਗਹਿ ਕਮਾਨ ਭਰਿ ਤਰਕਸ਼ ਤੀਰ ॥੧੭॥
ਕਿਤਿਕ ਤੁਫੰਗਨ ਹਾਥ ਉਠਾਵੈਂ।
ਹਯਨਿ ਭਗਾਇ ਨਚਾਇ ਦਿਖਾਵੈਂ[†]।
ਦੀਰਘ ਤੋਮਰ ਹਾਥ ਉਭਾਰੇ।
ਬੰਬਲਿਆਲੇ ਖਰ ਅਨਿਯਾਰੇ[1] ॥੧੮॥

[†]ਪਾ:-ਦਿਖਾਇ ਚਲਾਵੈਂ।

[1]ਬੰਬਲਾਂ ਵਾਲੇ, ਤਿੱਖੇ ਤੇ ਨੋਕਦਾਰ।

ਖਰ ਖੰਡੇ ਤੇਗੇ ਦਰਮਜਾਨੀ[1]।
ਸੈਫ, ਸਰੋਹੀ, ਸਾਂਗ ਮਹਾਨੀ।
ਇਮ ਲਵਪੁਰਿ ਤੇ ਚਢਿ ਕਰਿ ਚਾਲੇ।
ਸਭਿ ਸਮਾਜ ਹਿਤ ਲਰਨ ਸੰਭਾਲੇ ॥੧੯॥

[1]ਮਿਆਨਾਂ ਵਿਚ। (ਅ) ਵਿਚਲੇ ਮੇਲ ਦੇ।

ਪੰਦ੍ਰਹ ਕੋਸ ਜਾਇ ਕਿਯ ਡੇਰਾ।
ਨਿਸ ਬਿੱਸ੍ਰਾਮ ਕਰਨਿ ਥਲ ਹੇਰਾ।
ਮੌਜੂਦਾਤ[1] ਲੀਨਿ ਸਭਿਹਿਨਿ ਕੀ।
ਨਿਜ ਨਿਜ ਮਿਸਲ ਬਨਾਇ ਭਟਨਿ ਕੀ ॥੨੦॥

[1]ਹਾਜ਼ਰੀ।

ਸਭਿ ਕੋ ਸਾਵਧਾਨ ਕਰਿ ਲੀਨਾ।
ਜੋ ਜਿਹ ਚਾਹਤਿ ਸੋ ਤਿਹ ਦੀਨਾ।
ਖਾਨ ਪਾਨ ਕਰਿ ਕੈ ਤਿਸ ਥਾਨ।
ਲਸ਼ਕਰ ਸੁਪਤ ਜਥਾ ਸੁਖ ਠਾਨਿ ॥੨੧॥

ਬਡੀ ਪ੍ਰਾਤਿ ਤੇ ਬਜੇ ਨਗਾਰੇ।
ਜੋਧਾ ਉਠੇ ਕੀਨਿ ਸਭਿ ਤਯਾਰੇ।
ਪਾਇ ਹਯਨਿ ਪਰ ਨਿਜ ਨਿਜ ਜ਼ੀਨ।
ਤੂਰਨ ਤਬਹਿ ਅਰੂਢਨ ਕੀਨਿ ॥੨੨॥
ਬਡ ਮਤੰਗ ਪਰ ਪਾਇ ਅੰਬਾਰੀ।
ਲਾਗੀ ਜ਼ਰੀ ਸਤਾਰਨ ਸਾਰੀ।
ਚਢਿ ਕਾਲੇਖਾਂ ਮਾਰਗ ਚਾਲਾ।
ਗਮਨਜੋ ਲਸ਼ਕਰ ਸੰਗ ਬਿਸਾਲਾ ॥੨੩॥
ਦੁੰਦਭਿ ਬਜਹਿਂ ਸੈਂਕਰੇ ਆਗੇ।
ਚਲੇ ਜਾਹਿਂ ਸੰਘਰ ਅਨੁਰਾਗੇ[1]।
'ਮਾਰਹਿਂ, ਗਹਹਿਂ' ਕਰਤਿ ਬਕਬਾਦਾ।
ਸੁਨਿ ਸੁਨਿ ਕਾਲੇਖਾਂ ਅਹਿਲਾਦਾ ॥੨੪॥
ਨਦੀ ਬਿਪਾਸਾ ਕੇ ਤਟ ਆਏ।
ਜਹਿਂ ਕਹਿਂ ਤੇ ਕੇਵਟ ਬੁਲਿਵਾਏ।
ਕਰੀ ਸਮੂਹ ਏਕ ਥਲ ਤਰਨੀ[1]।
ਤੂਰਨ ਪਾਰ ਸੈਨ ਸਭਿ ਕਰਨੀ ॥੨੫॥
ਲਗੇ ਉਤਾਰਨਿ ਭਰਿ ਭਰਿ ਪੂਰ।
ਕਰਤਿ ਸ਼ੀਘ੍ਰਤਾ ਉਤਰੇ ਸੂਰ।
ਪੰਚਹੁਂ ਜੋਧਾ ਲਸ਼ਕਰ ਸਾਰੋ।
ਭਏ ਪਾਰ ਨਹਿਂ ਲਗੀ ਅਵਾਰੋ ॥੨੬॥
ਕੁਤਬਖਾਨ ਕੋ ਕਰਿ ਕੈ ਆਗੇ।
ਚਲੇ ਜਲੰਧਰ ਕੇ ਮਗ ਲਾਗੇ।
ਪਹੁਂਚਤਿ ਭਏ ਕਰਜੋ ਸਭਿ ਡੇਰਾ।
ਛਾਯਾ ਸਹਿਤ ਥਾਨ ਜਹਿਂ ਹੇਰਾ ॥੨੭॥
ਤੰਬੂ ਬ੍ਰਿੰਦ ਲਗੇ ਚਹੁਂ ਫੇਰੇ।
ਮਨਹੁਂ ਸਮੁੰਦ੍ਰ ਪਾਇ ਕਰਿ ਘੇਰੇ।
ਦੀਪ ਸਮਾਨ ਨਗਰ ਦ੍ਰਿਸ਼ਟਾਵਤਿ।
ਹਯ ਹਿਰੇਖ ਜਹਿਂ ਕਹਾਂ ਉਠਾਵਤਿ ॥੨੮॥
ਜਥਾ ਜੋਸ ਸੇਵਾ ਸਭਿ ਕੇਰੀ।
ਕੁਤਬਖਾਨ ਕਰਿਵਾਇ ਘਨੇਰੀ।
ਖਾਨ ਪਾਨ ਸਨਮਾਨ ਸਮੇਤਾ।

[1]ਜੁੱਧ ਦੇ ਚਾਉ ਵਿਚ।

[1]ਬੇੜੀਆਂ।

ਬੂਝਿ ਬੂਝਿ ਸਭਿਹਿਨਿ ਕਹੁ ਦੇਤਾ ॥੨੯॥
ਨਿਸ ਬਿੱਸ੍ਰਾਮ ਕਰਜੋ ਸਭਿ ਕਾਹੂ।
ਮਿਲਿ ਮਿਲਿ ਅਪਨੀ ਮਿਸਲਨਿ ਮਾਂਹੂ[1]। [1]ਜਥਿਆਂ ਵਿਚ।
ਭਈ ਪ੍ਰਾਤਿ ਤੁਰਕ ਜੁ ਉਮਰਾਵ।
ਚਿਤਵਹਿਂ ਚਿਤ ਮਹਿਂ ਅਨਿਕ ਉਪਾਵ ॥੩੦॥
ਭਏ ਏਕ ਥਲ ਮਸਲਤਿ ਕਰਿਬੇ।
ਗੀਦੀ ਡਰਤਿ, ਲਖਤਿ, ਹੁਇ ਮਰਿਬੇ[1]। [1]ਗੀਦੀ ਡਰਦੇ ਹਨ ਤੇ ਜਾਣਦੇ ਹਨ ਕਿ ਮਰਨਾ ਹੋਵੇਗਾ।
ਕੀਨਸਿ ਕਾਲੇਖਾਨ ਬਖਾਨ।
'ਕੁਤਬਖਾਨ ਸੁਨਿ ਤੂੰ ਮਤਿਵਾਨ ! ॥੩੧॥
ਆਗੇ ਜੰਗ ਗੁਰੂ ਬਹੁ ਕਰੇ।
ਗਨ ਉਮਰਾਵ ਸੈਨ ਜੁਤਿ ਮਰੇ।
ਸੋ ਬਿਧਿ ਹੋਇ ਨ, ਕਹੋ ਉਪਾਇ।
ਨਿਕਟਿ ਰਹਹਿਂ ਤੂੰ ਜਾਨਹਿ ਦਾਇ' ॥੩੨॥
ਕਹਤਿ ਕੁਤਬ 'ਜੋਧਾ ਗੁਰ ਬਲੀ।
ਤ੍ਰਾਸ ਨ ਕਰਹਿ ਲਰਹਿ ਬਿਧਿ ਭਲੀ।
ਸਭਿ ਲਸ਼ਕਰ ਕੋ ਪਾਵਹੁ ਜ਼ੋਰ।
ਮਿਲਿ ਕੈ ਸੰਘਰ ਕੀਜਹਿ ਘੋਰ ॥੩੩॥
ਅਪਰ ਭੇਦ ਮੈਂ ਲਖੌਂ ਨ ਕੋਈ।
ਨਹੀਂ ਮੇਲ ਗੁਰ ਸੋਂ ਕਬਿ ਹੋਈ।
ਕਰਾਮਾਤ ਕਾਮਲ ਜੇ ਹੋਇ।
ਤੌ ਬਸ ਚਲਹਿ ਨ ਹਮਰੋ ਕੋਇ' ॥੩੪॥
ਪੈਂਦਾ ਕਹੈ 'ਵਹਿਮ ਕਜਾ ਕੀਜੈ।
ਮੈਂ ਗੁਰ ਪਕਰੌਂ ਦੇਖਨਿ ਕੀਜੈ।
ਕਰਾਮਾਤ ਕਾਮਲ ਜੇ ਕਹਹੁ।
ਸਭਿ ਛਿਤ ਕੋ ਮਾਲਿਕ ਹੁਇ ਲਹਹੁ[1]' ॥੩੫॥ [1]ਤਾਂ ਇਹ) ਜਾਣ ਲਓ (ਕਿ ਓਹ) ਸਾਰੀ ਧਰਤੀ ਦੇ ਮਾਲਕ ਹੁੰਦੇ।
ਕਹਿ ਕਾਲੇਖਾਂ 'ਨਿਸ਼ਚੈ ਅਹੈ।
ਤਊ ਲਰਨ ਕੋ ਭੇਦ ਜਿ ਲਹੈ।
ਤੌ ਆਛੇ ਰਿਪੁ ਤੇ ਜੈ ਪਾਵੈ।

ਗ਼ਾਫਲ ਹੋਇ ਹਾਰ ਸੋ ਜਾਵੈ ॥੩੬॥
ਦਾਵ ਘਾਵ ਜੇ ਜਾਨਹਿ ਨਾਂਹੀ।
ਤਿਨ ਕੀ ਫਤਹ ਨ ਹ੍ਵੈ ਰਣ ਮਾਂਹੀ।
ਰਿਪੁ ਕੋ ਬਲ, ਦਲ, ਦੁਰਗ, ਸੋ ਕੋਸ਼।
ਸਖਾ ਸਹਾਇਕ ਜਾਂਹਿ ਭਰੋਸ ॥੩੭॥
ਲਖਿਬੇ ਉਚਿਤ ਅਹੈਂ ਇਹ ਸਾਰੇ[1]।

[1]ਵੈਰੀ ਦਾ ਬਲ, ਫੌਜ ਕਿਲਾ ਖਜ਼ਾਨੇ ਮਿੱਤ੍ਰ ਤੇ ਮਦਦਕਾਰ ਜਿਨ੍ਹਾਂ ਤੇ ਭਰੋਸਾ ਹੋਸੁ, ਜਾਣਨੇ ਚਾਹੀਦੇ ਹਨ ਸਾਰੇ।

ਬਹੁਰ ਆਪਨੇ ਹੇਰਿ ਬਿਚਾਰੇ।
ਅਧਿਕ ਸ਼ੱਤ੍ਰ ਮਹਿਂ ਜਾਨਹਿਂ ਜੋਇ[1]।

[1]ਵੈਰੀ ਪਾਸ ਜੋ (ਕਿਲ੍ਹਾ, ਸੈਨਾ ਅਦਿ ਚੀਜ਼) ਬਹੁਤ ਜਾਣੇ।

ਤਿਹ ਕੋ ਜਤਨ ਕਰਹਿ ਬੁਧਿ ਸੋਇ[1] ॥੩੮॥

[1]ਤਿਸ ਦਾ ਜਤਨ ਕਰੇ ਸੋ ਬੁਧੀਵਾਨ ਹੈ।

ਯਾਂ ਤੇ ਗਰਬ ਬਾਤ ਕੋ ਤਜਾਗਹੁ।
ਕਰੋ ਬਿਚਾਰ ਨੀਤ ਮਗ ਲਾਗਹੁ।
ਅਨਵਰ ਕੋ ਅਬਿ ਭੇਜਨਿ ਕੀਜੈ।
-ਆਏ ਲਰਨ- ਭੇਦ ਨਹਿਂ ਦੀਜਹਿ[1] ॥੩੯॥

[1](ਗੁਰੂ ਜੀ ਨੂੰ) ਭੇਤ ਨਾ ਦੇਵੇ ਕਿ ਅਸੀਂ ਲੜਨ ਆਏ ਹਾਂ।

ਪਰਖਹਿ ਗੁਰ ਕੀ ਸਗਰੀ ਬਾਤ।
ਦਲ ਬਲ ਆਦਿ ਪਾਇ ਹੈ ਘਾਤ।
ਇਸ ਆਏ ਤੇ ਪੁਨ ਰਣ ਮੰਡਹਿਂ[1]।

[1]ਫਿਰ ਜੁੱਧ ਕਰਾਂਗੇ।

ਖੜਗ ਖਰਨ ਕੇ ਕਰਿ ਖੰਡ ਖੰਡਹਿਂ[1] ॥੪੦॥

[1]ਤਿੱਖੀਆਂ ਤਲਵਾਰਾਂ ਨਾਲ ਟੋਟੇ ਟੋਟੇ ਕਰ ਦਿਆਂਗੇ।

ਦੋਹਰਾ:
ਖੋਜਾ ਅਨਵਰ ਖਾਨ ਸੁਨਿ, ਕੀਨਿ ਸਰਾਹਨਿ ਬਾਤ।
'ਇਮ ਹੀ ਆਛੀ ਕਰਨਿ ਹੈ, ਜਾਨਿ ਲੀਜੀਐ ਘਾਤਿ' ॥੪੧॥
ਅਸ ਮਸਲਤ ਨਿਸ਼ਚੈ ਕਰੀ, ਕਾਲੇ ਖਾਂ ਉਮਰਾਵ।
ਭਯੋ ਤਯਾਰ ਤਬਿ ਚਲਨ ਕੋ, ਅਨਵਰ ਜਾਂ ਕੇ ਨਾਵ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਲਸ਼ਕਰ ਚਢਨ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੂ ॥੧੫॥

## ੧੬. [ਅਨੰਤੇ ਦਾ ਸ੍ਰਾਪ ਬਿਧੀ ਚੰਦ ਨੇ ਬਖਸ਼ਵਾਇਆ। ਤਸਵੀਰ ਚਿੱਤ੍ਰੀ। ਖੋਜਾ ਅਨਵਰ]

੧੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੭

ਦੋਹਰਾ:

ਸ਼ਾਹੁ ਸਹਿਤ ਇਮ ਪੈਂਦ ਕੋ, ਭਾਖ੍ਯੋ ਸਕਲ ਪ੍ਰਸੰਗ।
ਸ਼੍ਰੀ ਹਰਿ ਗੋਵਿੰਦ ਚੰਦ ਕੋ, ਸੁਨਹੁ ਪ੍ਰੇਮ ਕੇ ਸੰਗ ॥੧॥

ਸੈਯਾ ਛੰਦ:

ਲਾਇ ਬਿਸਾਲ ਸੁਧਰਮਾ[1] ਕੇ ਸਮ
ਦਿਪਤਿ ਸਭਾ ਗੁਰ ਇੰਦ੍ਰ ਮਨਿੰਦ।
ਚਹੁੰਦਿਸ਼ਿ ਤੇ ਸੰਗਤਿ ਨਿਤ ਆਵਹਿ
ਦਰਸਹਿ ਪੂਜਹਿ ਪਦ ਅਰਬਿੰਦ।
ਸੁਰ ਸਮ ਸਿਖ ਕੀ ਭੀਰ ਨਿਕਟਿ ਬਹੁ
ਅਰਪ ਅਨੇਕ ਅਕੋਰਨਿ ਬ੍ਰਿੰਦ।
ਮਨੋ ਕਾਮਨਾ ਪ੍ਰਾਪਤਿ ਹ੍ਵੈ ਕੈ
ਜਸੁ ਉਚਰਹਿਂ ਸ਼੍ਰੀ ਹਰਿਗੋਵਿੰਦ ॥੨॥

[1]ਦੇਵ ਸਭਾ।

ਸ਼ੁਭਤਿ ਸਿੰਘਾਸਨ ਮਨਹੁ ਬਿਸ਼ਨ ਪ੍ਰਭੁ
ਚਹੈਂ ਸੁ ਕਰੈਂ ਬਿਲੰਬ ਨ ਕੋਇ।
ਤਊ ਮਾਨਵੀ ਲੀਲ੍ਹਾ ਧਾਰੈਂ
ਰਾਮਚੰਦ ਕੇ ਸਮਸਰ ਸੋਇ†।

†ਭਾਈ ਨੰਦ ਲਾਲ ਜੀ ਨੇ ਛੇਵੇਂ ਗੁਰਾਂ ਨੂੰ ਰਾਮ ਕ੍ਰਿਸ਼ਨ ਅਵਤਾਰਾਂ ਤੋਂ ਵੱਡਾ ਦੱਸਿਆ ਹੈ, ਕਵੀ ਜੀ ਨੇ ਆਪ ਬੀ ਸਤਿਗੁਰਾਂ ਨੂੰ ਪੁਰਸ਼ੋਤਮਾਂ ਤੋਂ ਵਡੇ ਤੇ ਪਰਾਵਰਾਂ ਦੇ ਨਾਥ ਕਿਹਾ ਹੈ। ਦੇਖੋ ਨਾ: ਪ੍ਰਾ: ਪੂ: ਅਧ੍ਯਾਯ ੧ ਅੰਕ ੪। ਇਥੇ ਕੇਵਲ ਲੀਲਾ ਮਾਤ੍ਰ ਦਾ ਦ੍ਰਿਸ਼ਟਾਂਤ ਦਿੱਤਾ ਹੈ।

ਬਾਰ ਬਾਰ ਪ੍ਰਿਯ ਰਣ ਕੋ ਠਾਨਹਿਂ
ਕ੍ਰਿਸ਼ਨ ਚੰਦ ਉਪਮਾ ਤਬਿ ਹੋਇ*।
ਕਰਹਿਂ ਭੋਗ[1] ਮਹਿਂ ਜੋਗ ਅਨੰਦਤਿ ਰੋਗ
ਸੋਗ ਸਿੱਖਨ ਕੇ ਖੋਇ ॥੩॥

[1]ਗ੍ਰਿਹਸਥ।

ਜਿਸ ਪਰ ਕਰਹਿਂ ਕ੍ਰਿਪਾ ਪ੍ਰਭੁ ਅਪਨੀ
ਦੇਂ ਸਿਮਰਨ ਸਤਿਨਾਮ ਕਿ ਗ੍ਯਾਨ।
ਠਾਂਢੀ ਰਹੈਂ ਅਠਾਰਹਿਂ ਸਿੱਧਾਂ
ਆਇਸੁ ਮਾਨਹਿਂ ਜੋਰਤਿ ਪਾਨ।
ਸ਼ਕਤਿ ਬਿਸਾਲ ਪਾਇ ਸਭਿ ਬਿਧਿ ਕੀ
ਨਹਿਨ ਜਨਾਵਹਿਂ, ਅਪਰ ਸਮਾਨ।

ਐਸੇ ਸਿੱਖ ਹਜ਼ਾਰਹੁੰ ਗੁਰ ਕੇ
ਦਿਵਸ ਪੁਰਬ[1] ਕੇ ਦਰਸਹਿਂ ਆਨਿ ॥੪॥ — [1]ਮੱਸਿਆ ਆਦਿਕ।
ਕੁੱਕੋ ਨਾਮ ਹੁਤੋ ਸਿਖ ਗੁਰ ਕੋ
ਪਠਨ ਸ਼੍ਰਵਨ ਮਹਿਂ ਪ੍ਰੇਮ ਮਹਾਨ।
ਤਿਹ ਸੁਤ ਨਾਮ ਅਨੰਤਾ ਜਾਨਹੁ
ਗੁਰ ਸੇਵਾ ਮਹਿਂ ਰਹਿ ਸਵਧਾਨ।
ਸੂਪਕਾਰ ਕਹਿ[1] 'ਦੇਗ ਥਾਨ ਢਿਗ — [1]ਰਸੋਈਏ ਨੇ ਉਸਨੂੰ ਕਿਹਾ ਰੋਇਆ ਸੀ।
ਗਹਿ ਗੁਲੇਲ ਹਤਿ ਬਾਇਸ ਤਾਨਿ[1]। — [1]ਕਾਵਾਂ ਨੂੰ ਮਾਰ।
ਨਿਕਟਿ ਨ ਹੋਨ ਦੇਹੁ, ਗਨ ਆਵਤਿ[1], — [1]ਬਹੁਤੇ (ਕਾਂ) ਆਂਵਦੇ ਹਨ।
ਇਸੀ ਕਾਜ ਪਰ ਰਹੁ, ਸਿਖ ਮਾਨਿ[1]' ॥੫॥ — [1]ਸਿੱਖਿਆ ਮੰਨਕੇ।
ਗੁੰਧ ਚੂੰਨ[1] ਪਿਖਿ ਬਾਇਸੁ ਆਯੋ, — [1]ਗੁੰਨ੍ਹਿਆਂ ਹੋਇਆ ਆਟਾ।
ਗਹਿ ਗੁਲੇਲ ਤਿਹ ਦਯੋ ਡਰਾਇ।
ਪੁਨ ਆਵਤਿ, ਹਟਕਾਵਤਿ ਪੁਨ ਪੁਨ,
ਜਬਿ ਚਿਤ ਲਖਯੋ -ਨਹੀਂ ਇਹੁ ਜਾਇ-।
ਤਾਨ ਗੁਲੇਲਾ ਫਰ ਮਹਿਂ ਮਾਰਯੋ[1] — [1]ਖਿੱਚਕੇ (ਕਮਾਨ) ਗੁਲੇਲਾ (ਕਾਂ ਦੇ) ਬਾਜ਼ੂ ਵਿਚ (ਯਾ ਸਾਹਮਣੇ ਕਰਕੇ) ਮਾਰਿਆ। [ਹਿੰ: ਫਰ = ਸਾਹਮਣੇ। [ਫ਼ਾ: ਫਰ = ਖੰਭ, ਖੰਭ ਵਾਲਾ ਬਾਜ਼ੂ]
ਲੰਗਰਾ ਭਯੋ ਕਾਗ ਦੁਖ ਪਾਇ।
ਭੋਜਨ ਕਰਨਿ ਗੁਰੂ ਤਬਿ ਪਹੁੰਚੇ
ਮਨ ਭਾਵਤਿ ਅਚਿ ਕੈ ਤ੍ਰਿਪਤਾਇ ॥੬॥
ਗਨ ਕਾਗਨਿ ਕੋ ਟੁਕਰਾ ਪਾਏ
ਤਤਛਿਨ ਮਿਲੇ ਖਾਇ ਸਮੁਦਾਇ।
ਤਿਨ ਮਹਿਂ ਲੰਗਰਾ ਦੁਖ ਤੇ ਬਿਚਰਤਿ,
ਪਿਖਿ ਕ੍ਰਿਪਾਲ ਇਮ ਸ੍ਰਾਪ ਅਲਾਇ।
'ਜਾਇ ਰਸਾਤਲ[1], ਕਿਨ ਇਹ ਮਾਰਯੋ' — [1]ਨਰਕਾਂ ਨੂੰ।
ਤਬਿ ਬਾਇਸੁ ਕੀ ਪੀਰ ਨਸਾਇ।
ਸੁਨਤਿ ਅਨੰਤਾ ਚਿੰਤ ਅਨੰਤਾ[1] — [1]ਸੁਣਕੇ ਅਨੰਤਾ ਬਹੁਤਾ ਹੀ ਚਿੰਤਾਵਨ ਹੋ ਕੇ।
ਜਾਇ ਪਿਤਾ ਸੋਂ ਕਹੀਂ ਸੁਨਾਇ ॥੭॥
ਸੁਤ ਪਿਤ ਜੁਗ ਮਨ ਮਹਿਂ ਬਿਸਮਾਏ
ਚਿੰਤਾ ਦੁਖਤਿ ਸ਼ੋਕ ਤੇ ਦੀਨਿ।
ਦੁਰਬਲ ਭਯੋ ਅਨੰਤਾ ਅਤਿਸ਼ੈ,

ਕੁੱਕੋ ਦੇਖਿ ਦੇਖਿ ਨਿਤ ਛੀਨ[1]।
ਬਿਨੈ ਕਰੀ ਬਹੁ ਸਿੱਖਨਿ ਆਗੈ
'ਬਖਸ਼ਾਵਹੁ ਮਮ ਸੁਤ ਸੁਖ ਹੀਨ।'
ਤਿਨਹੁਂ ਕਹਜੋ 'ਬਿਧੀਏ ਢਿਗ ਗਮਨਹੁ,
ਉਪਕਾਰੀ, ਗੁਰ ਨਿਕਟਿ ਪ੍ਰਬੀਨ' ॥ ੮ ॥
ਸੁਨਤਿ ਜਾਇ ਤਿਸ ਕੇ ਪਗ ਪਕਰੇ
ਭਾਖਜੋ ਸਕਲ ਪ੍ਰਸੰਗ ਸੁਨਾਇ।
'ਗੁਰ ਬਚ ਕਹਜੋ ਰਸਾਤਲ ਜਾਵਹਿ,
ਇਹ ਬਖ਼ਸ਼ਾਵਹੁ ਜਤਨ ਉਪਾਇ।
ਸ਼ਰਨ ਪਰੇ ਨਹਿਂ ਅਪਰ ਸਹਾਇਕ
ਤੁਮ ਬਿਨ ਹਮ ਕੋ ਥਾਇਂ ਨ ਕਾਇ।'
ਬਿਨੈ ਸੁਨੀ ਕਰੁਨਾ ਕਰਿ ਬਿਧੀਏ
ਕਹਜੋ ਕਿ 'ਚਿੰਤਾ ਦੇਹੁ ਗਵਾਇ ॥ ੯ ॥
ਜਜੋਂ ਕਜੋਂ ਮੈਂ ਬਖ਼ਸ਼ਾਵਨ ਕਰਿ ਹੌਂ
ਸਮਾਂ ਕਹਨਿ ਕੋ ਜਬਿ ਬਨ ਜਾਇ।'
ਇਮ ਕਹਿ ਗੁਰ ਸਮੀਪ ਤਬਿ ਗਮਨਜੋ
ਸੁਤ ਪਿਤ ਸੁਨਤਿ ਰਹੇ ਹਰਖਾਇ।
ਸਤਿਗੁਰ ਚਢੇ ਅਖੇਰ ਕਰਨਿ ਕੋ
ਚਲਜੋ ਸੰਗ ਹਯ ਜ਼ੀਨ ਪਵਾਇ[†]।
ਬਹਿਰੀ, ਬਾਜ, ਕੁਹੀ, ਬਹੁ ਸ਼ਿਕਰੇ,
ਚੀਤੇ ਬਲੀ, ਸ੍ਵਾਨ ਸਮੁਦਾਇ ॥ ੧੦ ॥
ਬਨ ਬਿਚਰਤਿ ਬਨ ਜੀਵਨ ਘਾਵਤਿ
ਕਰੇ ਮੁਕਤਿ ਜੇ ਨਿਜ ਕਰ ਘਾਇ।
ਹਟਿ ਕਰਿ ਟਿਕੇ ਆਨ ਕਰਿ ਸਤਿਗੁਰ
ਛੋਟੇ ਮੀਰ ਗ੍ਰਾਮ ਨਿਕਟਾਇ।
ਬਿਧੀ ਚੰਦ ਅਵਕਾਸ਼ ਬਿਲੋਕਜੋ
ਸਿਖ ਸੁਤ ਕੀ[1] ਸਭਿ ਗਾਥ ਸੁਨਾਇ।
'ਦੇਹੁ ਰਸਾਤਲ ਮੋਹਿ ਪ੍ਰਭੂ ! ਅਬਿ
ਸਿਸ ਅਪਰਾਧ ਛਿਮਹੁ ਸੁਖਦਾਇ' ॥ ੧੧ ॥
ਕਹਜੋ ਗੁਰੂ 'ਸਿਸ ਕੋ ਨ ਰਸਾਤਲ,
ਤੂੰ ਮਮ ਪ੍ਰਿਯ ਹੈਂ ਅਨੰਦ ਬਿਸਾਲ।

[1]ਲਿੱਸਾ (ਯਾ ਉਦਾਸ) ਹੁੰਦਾ ਜਾਵੇ।

[†]ਪਾ:-ਉਪਾਇ।

[1]ਸਿੱਖ ਦੇ ਪੁੱਤ੍ਰ ਦੀ।

ਛੋਟਾਮੀਰ ਰਸਾਤਲ ਪਹੁੰਚੈ
ਜਹਾਂ ਬਸਹਿਂ ਨਰ ਕੁਟਿਲ ਕੁਚਾਲ†।'

†ਇਥੇ ਅਨੰਤੇ ਦੀ ਥਾਵੇਂ ਛੋਟੇ ਮੀਰ ਨੂੰ ਅਕਾਰਣ ਰਸਾਤਲ ਜਾਣ ਦਾ ਸ੍ਰਾਪ ਨਹੀਂ ਹੈ, ਅਸਲੀਅਤ ਦੱਸੀ ਹੈ ਕਿ ਛੋਟੇ ਮੀਰ ਦੇ ਰਸਾਤਲ ਜਾਣ ਦੇ ਸਾਮਾਨ ਉਸ ਵਿਚ ਮੌਜੂਦ ਹਨ, ਕਿਉਂਕਿ ਉਸ ਵਿਚ ਪਾਪੀ ਤੇ ਕੁਟਿਲ ਲੋਕ ਵੱਸਦੇ ਹਨ ਜੋ ਰਸਾਤਲ ਦੇ ਅਧਿਕਾਰੀ ਹਨ।

ਇਮ ਕਹਿ ਸਿਖ ਸੁਤ ਬਖਸ਼ਨ ਕੀਨਸਿ
ਭਯੋ ਗ੍ਰਾਮ ਕੋ ਸ੍ਰਾਪ ਕੁਚਾਲ।
ਚਢਿ ਆਏ ਕਰਤਾਰਪੁਰੇ ਪੁਨਿ
ਬੈਠੇ ਸੰਧਜਾ ਸਮੈਂ ਕ੍ਰਿਪਾਲ ॥੧੨॥
ਬਿਧੀਚੰਦ ਸੋਂ ਪਿਤ ਸੁਤ ਦੋਨਹੁੰ
ਆਇ ਬੰਦਨਾ ਪਦ ਪਰ ਕੀਨਿ।
ਦਯਾ ਸਿੰਧੁ ਚਰਨਾਂਮ੍ਰਿਤ ਦੀਨੋ
ਸਿਖ ਸੁਤ ਪਾਨ ਕਰਜੋ ਦੁਖ ਹੀਨ।
ਤਨ ਮਨ ਸੰਕਟ ਸਕਲ ਨਾਸ਼ ਕਰਿ
ਪ੍ਰਥਮ ਸਥਾਨ ਭਯੋ ਪਲ† ਪੀਨ[1]।

[1]ਮਾਸ ਮੋਟਾ ਹੋ ਗਿਆ। †ਪਾ:-ਬਲ।

ਇਮ ਸਤਿਗੁਰ ਕੁਛ ਦਿਵਸ ਬਿਤਾਏ
ਸਦਾ ਸਹਾਈ ਸਿੱਖਯਨਿ ਦੀਨ ॥੧੩॥
ਮਾਸ ਅਸਾਢ ਪ੍ਰਵਿਰਤਜੋ ਜਗ ਮਹਿਂ
ਇਕ ਦਿਨ ਸ਼੍ਰੀ ਪ੍ਰਭੁ ਚਢੇ ਸ਼ਿਕਾਰ।
ਬਰਣ ਸੁਪੈਦ ਤੁਰੰਗਮ ਕੋ ਸ਼ੁਭ
ਜਿਮ ਰਵਿ ਬਾਹਨ[1] ਸੁਭਤਿ ਉਦਾਰ।

[1]ਸੂਰਜ ਦਾ (ਚਿੱਟਾ) ਘੋੜਾ।

ਜਾਮਾ ਗਰ ਅਭਿਰਾਮ ਝੀਨ[1] ਬਹੁ
ਸੂਖਮ ਸੂਤ ਦਿਪਹਿ ਤਨ ਚਾਰੁ।

[1]ਪਤਲਾ, ਸੂਖਮ।

ਸਿਰ ਉਸ਼ਨੀਕ[1] ਨੀਕ ਬਿਧਿ ਬੰਧਨ
ਹੀਰੇ ਸ੍ਵੇਤ ਜਿਗਾ ਦੁਤਿਕਾਰ ॥੧੪॥

[1]ਦਸਤਾਰ।

ਮੁਕਤਾ ਗੋਲ ਮੋਲ ਬਹੁ ਜਿਨ ਕੋ
ਉੱਜਲ ਮਾਲਾ ਦਿਪਤਿ ਬਿਸਾਲ।
ਬਾਜ਼ ਸੁਪੈਦ ਹਾਥ ਪਰ ਬੈਠਜੋ
ਮਨਹੁੰ ਮਾਨਸਰ ਆਇ ਮਰਾਲ[1]।

[1]ਮਾਨ ਸਰੋਵਰ ਤੋਂ ਹੰਸ ਆਇਆ ਹੈ।

ਚੰਦ, ਕੁੰਦ, ਮਾਨਿੰਦ, ਸੁਧਾ ਨਹਿਂ
ਸਜਤਿ ਸ੍ਵੇਤਤਾ ਇਸ ਬਿਧਿ ਨਾਲ[1]।

[1]ਚੰਦ੍ਰਮਾਂ, ਮਾਰਤਬਾਨ ਦਾ ਫੁੱਲ ਤੇ ਅੰਮ੍ਰਿਤ (ਭੀ ਤੁੱਲ) ਨਹੀਂ, ਇਸ ਤਰ੍ਹਾਂ ਨਾਲ ਸੁਫੈਦੀ ਸਜ ਰਹੀ ਹੈ।

ਸ਼੍ਰੀ ਗੁਰਦਿੱਤਾ ਅੱਗ੍ਰ ਸਿਧਾਵਤਿ

ਬਿਧੀਚੰਦ ਗੁਰ ਪਾਛੈ ਚਾਲਿ ॥੧੫॥
ਬੰਕੇ ਬੀਰ ਬ੍ਰਿੰਦ ਬਲਵੰਤੇ
ਬਾਹੁ ਬਿਸਾਲ ਚਢੇ ਬਾਜ਼ੀਨਿ[1]।
ਬਾਨ ਕਮਾਨ ਤੁਫੰਗ ਸੰਭਾਰਤਿ
ਪੀਛੇ ਗਮਹਿਂ ਬੀਰ ਰਸ ਭੀਨ।
ਸ਼੍ਰੀ ਹਰਿ ਗੋਵਿੰਦ ਬਾਗ ਗਹੀ ਕਰ,
ਸੁੰਦਰ ਸ਼ੁਭਤਿ ਤੁਰੰਗਮ ਪੀਨ[1]।
ਜਨੁ ਐਰਾਵਤ ਬਤਸ[1], ਚਪਲ ਅਤਿ,
ਚਲਤਿ ਚਾਲ ਚੋਰਤਿ ਚਿਤ ਚੀਨ ॥੧੬॥
ਮਨਹੁਂ ਦੁਗਧ ਕੋ ਉਦਧਿ ਮਥਨ ਕਰਿ
ਸਾਰ ਸੇਤਤਾ ਲਈ ਨਿਕਸਿ[1]।
ਕਮਲਾਸਨ ਇਕ ਚਿਤ ਹੁਇ ਸਿਰਜਯੋ
ਅੰਗ ਅੰਗ ਕਰਿ ਕੈ ਨਿਰਜਾਸ।
ਮਨਹੁਂ ਕਾਮ ਕਾਰੀਗਰ ਕੇਰ ਸੋਂ
ਆਕ੍ਰਿਤ ਕਰੀ[1], ਰਹੀ ਸੁ ਪ੍ਰਕਾਸ਼।
ਕਿਧੌਂ ਤੁਰੰਗਮ ਰਚਿ ਕਰਿ ਤਨ ਸਭਿ
ਲੇਪਨ ਕੀਨਿ ਸੁਧਾ ਪੁਨ ਤਾਸ[1][†] ॥੧੭॥
ਅੱਗ੍ਰ ਨਾਸਕਾ ਤੀਖਨ ਸੁੰਦਰ
ਊਚੀ ਗ੍ਰੀਵ ਚਲਤਿ ਬਲ ਸੰਗ।
ਦੋਨ ਸ਼੍ਰੋਨ ਲਘੁ ਤੀਖਨ ਊਚੇ[1],
ਰੁਚਿਰੁ ਬਿਲੋਚਨ ਕੁਛਕੁ ਉਤੰਗ।
ਕਰਤਿ ਕੁੰਡਲੀ ਅਗਲੇ ਪਾਇਨਿ
ਜਥਾ ਜੋਗ ਜਿਸ ਕੇ ਸਰਬੰਗ।
ਸਟਕਾਰੀ ਲਾਂਗੁਲ[1] ਬਹੁ ਫੇਰਤਿ,
ਮਨ ਸੋਂ ਲੀਨ ਹੋਤਿ ਇਕ ਰੰਗ[1] ॥੧੮॥
ਰਹਯੋ ਜਾਮ ਦਿਨ ਗਮਨਤਿ ਇਸ ਬਿਧਿ
ਦੋਇ ਸਿੱਖ ਆਏ ਅਗੁਵਾਇ।
ਪਹੁੰਚਿ ਅਗੇਰੇ ਕਰਿ ਪਗ ਬੰਦਨ,
ਪਿਖਿ ਸਤਿਗੁਰ ਠਾਂਢੇ ਤਿਸ ਥਾਇਂ।
ਬੂਝਨ ਕਰੀ 'ਕਹਾਂ ਤੇ ਤੁਮ ਹੋ?

[1]ਘੋੜਿਆਂ ਤੇ।

[1]ਬਲੀ।

[1]ਐਰਾਵਤ (ਹਾਥੀ) ਦਾ ਬੱਚਾ।

[1]ਮਾਨੋਂ ਦੁੱਧ ਦਾ ਸਮੁੰਦਰ ਰਿੜਕ ਕੇ ਉੱਜਲਤਾ ਰੂਪ ਸਾਰ ਕੱਢ ਲਿਆ ਹੈ।

[1]ਮੂਰਤੀ ਮਾਨ ਕੀਤੀ।

[1]ਤਿਸ (ਉਤੇ) ਅੰਮ੍ਰਿਤ ਦਾ ਲੇਪਨ ਕੀਤਾ ਹੈ। [†]ਸ੍ਵੇਤਤਾ ਦੇ ਰੂਪਕ ਬੰਨ੍ਹਣ ਵਿਚ ਕਵੀ ਜੀ ਨੇ ਕਮਾਲ ਕੀਤਾ ਹੈ।

[1]ਦੋਵੇਂ ਕੰਨ ਛੋਟੇ ਤੇ ਤਿੱਖੇ ਉੱਚੇ ਹਨ।

[1]ਪਲਮਦੀ ਪੂਛ।

[1]ਇਕ ਰੰਗ ਹੋਕੇ ਮਨ ਨਾਲ ਲੀਨ ਹੁੰਦਾ ਹੈ ਭਾਵ ਮਨ ਅਨੁਸਾਰੀ ਰਹਿੰਦਾ ਹੈਂ।

ਕਯਾ ਤੁਮ ਕਾਜ ਕਰਤਿ ਸਤਿ ਭਾਇ?
ਕਿਤ ਕੌ ਗਮਨੇ? ਕਯਾ ਚਿਤ ਇੱਛਾ?'
ਸੁਨਿ ਦੋਇਨ ਮੁਖ ਬਾਕ ਅਲਾਇ
॥੧੯॥
'ਕਰਤਿ ਚਿਤੇਰੇ ਕੀ ਕ੍ਰਿਤ ਸੁੰਦਰ
ਜਾਤਿ ਹਮਾਰੀ ਲਖਹੁ ਤਿਖਾਨ।
ਰਾਵਰ ਕੇ ਦਰਸ਼ਨ ਹਿਤ ਆਏ,
ਦਿਵਸ ਬਹੁਤ ਕੀ ਚਾਹ ਮਹਾਨ।
ਉਚਿਤ ਹਮਾਰੇ ਕ੍ਰਿੱਤ ਆਪ ਕੀ,
ਸੋ ਪਿ ਕਰਹਿਂ ਹਮ ਇੱਛਾ ਠਾਨਿ।'
ਸਤਿਗੁਰ ਦਈ ਨ ਤਬਿ ਕੁਛ ਆਇਸੁ
ਬਿਧੀਚੰਦ ਨੇ ਮਨ ਕੀ ਜਾਨਿ ॥੨੦॥
ਕਹਤਿ ਭਯੋ 'ਅਬਿ ਪੋਸ਼ਿਸ਼ ਜੈਸੀ
ਬਾਜ਼ੀ ਬਾਜ਼ ਸਮੇਤ ਸੁਹਾਇ।
ਸ਼ਸਤ੍ਰ ਸਹਿਤ ਇਹ ਮੂਰਤਿ ਸੁੰਦਰ
ਮੋ ਕਹੁ ਲਿਖਿ ਦੀਜਹਿ ਸੁਖ ਪਾਇ।
ਕਰਹੁ ਸੁਫਲ ਅਪਨੀ ਸਭਿ ਵਿੱਦਯਾ
ਹਾਥ ਬਿਲੋਚਨ ਕੋ ਸਫਲਾਇ।
ਨਖ ਸ਼ਿਖ ਲੌ ਚਿੱਤ੍ਰਤਿ ਕਰਿ ਆਛੇ
ਇਹੁ ਉਪਕਾਰ ਕਰਹੁ ਮਨ ਲਾਇ'
॥੨੧॥
ਸੁਨਯੋ ਨਕਾਸ਼ ਭਨਯੋ ਜੁਤਿ ਬਿਨਤੀ
'ਸ਼ੇਸ਼ ਗਨੇਸ਼ ਸਾਰਦਾ ਮਾਇ।
ਪਾਰ ਨ ਪਾਇ ਸਕਹਿਂ ਜਿਨ ਕੇਰਾ
ਸੋ ਮਮ ਪਾਸ ਲਿਖੇ ਕਿਮ ਜਾਇਂ।
ਨਿਸ਼ਚੇ ਸੁਨੀ ਬਾਤ ਇਕ ਐਸੇ
-ਗੁਰ, ਕੈ ਗੁਰ ਸਿੱਖ ਸਿੰਧੁ ਤਰਾਇਂ।
ਕਰਹਿਂ ਕ੍ਰਿਪਾ ਤੌ ਮੈਂ ਲਖਿ ਸਕਿਹੌਂ,
ਅਲਪ ਜੀਵ ਕੇ ਬਨਹਿਂ ਸਹਾਇ ॥੨੨॥
ਕਰਹੁ ਕ੍ਰਿਪਾ ਤਬਿ ਲਿਖਹਿ ਪੁੱਤ੍ਰ ਮਮ-
ਬਿਧੀਚੰਦ ਤਿਹ ਨਿਕਟਿ ਬੁਲਾਇ।
'ਹੇ ਸੁਤ! ਲਿਖਹੁ ਸਹਾਇ ਗੁਰੂ ਨਿਤ

ਪੁਰਹੁ ਕਾਮਨਾ ਮਮ ਹਿਤ ਲਾਇ।'
ਮਾਨਿ ਬਚਨ ਦੋਨਹੁ ਤਹਿਂ ਬੈਠੇ
ਲਿਖਨ ਲਗੇ ਮਨ ਪ੍ਰੇਮ ਉਪਾਇ।
ਨਖ ਸ਼ਿਖ ਲੌਂ ਮੂਰਤਿ ਗੁਰ ਹਯ ਕੀ
ਸ਼ਸਤ੍ਰ ਬਸਤ੍ਰ ਜੁਤਿ ਜਥਾ ਸੁਹਾਇ
॥੨੩॥
ਸ੍ਰੀ ਸਤਿਗੁਰੂ ਅਖੇਰ ਗਏ ਬਨ
ਜੀਵ ਅਨਿਕ ਕੋ ਮੁਕਤੀ ਦੀਨਿ।
ਤੁਰੰਗ ਪਲਾਇ ਫੰਦਾਇ ਚਲਾਇ ਸੁ
ਰਿਦੈ ਅਨੰਦਤਿ ਅਧਿਕ ਪ੍ਰਬੀਨ।
ਦਿਨ ਲਘੁ ਰਹਜੋ ਜਾਨਿ ਹਟਿ ਆਏ
ਸੰਗ ਬਾਹਨੀਂ ਸਗਰੀ ਲੀਨ।
ਸਿੱਖ ਜਲੰਧਰ ਤੇ ਇਕ ਆਯੋ
ਹਾਥ ਜੋਰਿ ਤਿਨ ਬਿਨਤੀ ਕੀਨਿ ॥੨੪॥
'ਸ੍ਰੀ ਪ੍ਰਭੁ ! ਮਹਾਰਾਜ ਗੁਰ ਸੁਨੀਯਹਿ,
ਸੈਨਾ ਆਨ ਪਰੀ ਸਮੁਦਾਇ।
ਨਗਰ ਜਲੰਧਰ ਕੇ ਚਹੁੰਗਿਰਦੇ,
ਦਿਢ ਸਮਾਜ ਹਿਤ ਜੰਗ ਬਨਾਇ।
ਪੈਂਦਖਾਨ ਭੀ ਅਹੈ ਇਨਹੁ ਸੰਗ,
ਕੋ ਕੋ ਕਹੈ -ਇਹੀ ਦਲ ਲਜਾਇ-।
ਭੇਤ ਨ ਦੇਤਿ ਕਪਟ ਕਿਯ ਚਾਹਤਿ
ਸੁਨ ਮੈਂ ਸੁਧ ਹਿਤ ਪਹੁੰਚਜੋ ਧਾਇ'
॥੨੫॥
ਸੁਨਿ ਕਰਿ ਸਤਿਗੁਰੂ ਕਹਜੋ 'ਧੀਰ ਧਰਿ
ਚਿੰਤਾ ਕਰਹੁ ਨਹੀਂ ਚਿਤ ਕੋਇ।
ਚਢਿ ਆਵਹਿ, ਜਮ ਸਦਨ ਸਿਧਾਵਹਿ,
ਨਹਿਂ ਥਿਰਤਾ ਪਾਵਹਿ ਜਗ ਸੋਇ।
ਸ੍ਰੀ ਗੁਰ ਨਾਨਕ ਭਲੀ ਕਰਹਿ ਸਭਿ,
ਬਿਘਨ ਅਨੇਕਨਿ ਤਤਛਿਨ ਖੋਇ।'
ਇਮ ਬੋਲਤਿ ਚਲਿ ਉਤਰੇ ਆਇ ਸੁ
ਬਾਗ ਬਿਖੈ ਤਰੁਵਰ ਬਹੁ ਜੋਇ ॥੨੬॥
ਭਯੋ ਫਰਸ਼ ਬੈਠੇ ਗੁਰ ਤਿਹ ਛਿਨ,

ਸੋ ਨਕਾਸ਼ ਮੂਰਤਿ ਲਿਖ ਲ੍ਯਾਇ।
ਬਿਧੀਚੰਦ ਕੋ ਕੀਨਿ ਦਿਖਾਵਨ
ਦੇਖਤਿ ਰਹ੍ਯੋ ਰਿਦੈ ਹਰਖਾਇ।
ਤਿਨ ਤੇ ਲੈ ਗੁਰ ਅੱਗ੍ਰ ਧਰੀ ਜਬਿ
ਅਵਿਲੋਕਤਿ ਸ਼੍ਰੀ ਮੁਖ ਮੁਸਕਾਇ।
ਲਿਖ੍ਯੋ ਤੁਰੰਗ ਨਖ ਸ਼ਿਖ ਲੌ ਸੁੰਦਰ
ਭਏ ਪ੍ਰਸੰਨ ਸੁ ਬਚਨ ਅਲਾਇ ॥੨੭॥
'ਆਛੀ ਕਰੀ ਹਰੀ ਭਵ ਪੀਰਾ,
ਕ੍ਯੋਂ ਨ ਲਿਖਹੁ, ਪਿਖਿ ਹੋ ਬੁਧਿਵਾਨ[1]।'
ਪਿਤਾ ਪੁੱਤ੍ਰ ਸੁਨਿ ਮੋਦ ਉਪੰਨਾ
ਜਨਮ ਮਰਨ ਕੇ ਦੁਖ ਭਾ ਹਾਨ।
ਬਾਰ ਬਾਰ ਬੰਦਤਿ ਪਗ ਪੰਕਜ
ਭਏ ਨਿਹਾਲ ਪ੍ਰੇਮ ਕੋ ਠਾਨਿ।
ਸ਼੍ਰੀ ਸਤਿਗੁਰ ਅਵਿਲੋਕਨ ਕਰਿ ਕੈ
ਬਿਧੀਚੰਦ ਕੇ ਦੀਨਸਿ ਪਾਨ ॥੨੮॥
ਲੇ ਗੁਰ ਬਖਸ਼ਿਸ਼ ਨਿਜ ਸਿਰ ਪਰ ਧਰਿ
ਅਦਬ ਸਾਥ ਢਿਗ ਰਾਖਨਿ ਕੀਨਿ।
ਅਬਿ ਲੌ ਤਿਸ ਕੀ ਕੁਲ ਜੋ ਉਪਜੈ
ਤਿਨ ਕੇ ਢਿਗ ਸੁੰਦਰ ਸੋ ਚੀਨਿ[1]†।

[1]ਬੁਧੀਵਾਨ ਦਿਖਾਈ ਦਿੰਦੇ ਹੋ।

[1]ਦੇਖੀਦੀ ਹੈ। †ਸੁਣੀਦਾ ਹੈ ਕਿ ਮੂਰਤ ਅਜੇ ਸੁਰ ਸਿੰਘ ਪਿੰਡ (ਮਾਝੇ) ਵਿਚ ਭਾਈ ਬਿਧੀਚੰਦ ਜੀ ਦੇ ਅਸਥਾਨ ਪਰ ਹੈ, ਪਰ ਦੇਖਣੇ ਤੇ ਸਹੀ ਕਰਨੇ ਦਾ ਅਵਕਾਸ਼ ਨਹੀਂ ਹੋਇਆ, ਗੱਦੀ ਬੀ ਬਿਧੀਚੰਦ ਜੀ ਦੀ ਚਲਾਈ ਹੈ।

ਦਰਸ਼ਨ ਕਰਿ ਮਨ ਬਾਂਛਤਿ ਪਾਵਹਿ
ਆਕ੍ਰਿਤ[1] ਜਾਨੀ ਜਾਇ ਪ੍ਰਬੀਨ।
ਦੈਬੇ ਲਗ੍ਯੋ ਚਿਤੇਰਨਿ ਕੋ ਧਨ,
ਭਏ ਦੀਨ ਮਨ ਤਿਨਹੁ ਨ ਲੀਨ ॥੨੯॥

[1]ਮੂਰਤੀ।

ਦੋਹਰਾ:
ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਧੀਰਜ ਸਹਿਤ ਬਿਲੰਦ।
ਕਰਤਿ ਬਿਲਾਸ ਅਨੇਕ ਬਿਧਿ, ਸੰਕਟ ਦਾਸ ਨਿਕੰਦ ॥੩੦॥
ਉਠੇ ਬਾਗ਼ ਤੇ ਸਤਿਗੁਰੂ, ਪਹੁੰਚੇ ਮੰਦਿਰ ਜਾਇ।

ਖਾਨ ਪਾਨ ਕਰਿ ਜਥਾ ਰੁਚਿ, ਸੁਪਤਿ ਭਏ
ਸੁਖ ਪਾਇ ॥੩੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਗੁਰ ਪ੍ਰਸੰਗ' ਬਰਨਨੰ ਨਾਮ ਖੋੜਸਮੋ ਅੰਸੂ ॥੧੬॥

## ੧੭. [ਖੋਜਾ ਅਨਵਰ ਦੂਤ]

੧੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੮

ਦੋਹਰਾ:

ਦਿਵਸ ਆਗਲੇ ਸਤਿਗੁਰੂ, ਬੈਠੇ ਲਾਇ ਦਿਵਾਨ।
ਪਠੑਯੋ ਹੁਤੋ ਖੋਜਾਨਵਰ[1], ਸੂਬੇ ਕਾਲੇ ਖਾਨ ॥੧॥

ਚੌਪਈ:

ਪੂਰਬ ਕਈ ਬਾਰ ਸੋ ਆਵਾ।
ਕਹਿ ਵਜ਼ੀਰਖਾਂ ਜਬਹਿ ਪਠਾਵਾ।
ਗੁਰੁ ਕੇ ਸੰਗ ਮਿਲੑਯੋ ਬਹੁ ਬਾਰੀ।
ਯਾਂ ਤੇ ਭੇਜੑਯੋ ਜਾਨਿ ਚਿਨਾਰੀ ॥੨॥
ਨਗਰ ਜਲੰਧਰ ਕੋ ਤਜਿ ਆਯੋ।
ਸ਼੍ਰੀ ਕਰਤਾਰ ਪੁਰਾ ਨਿਯਰਾਯੋ।
ਤਿਹ ਛਿਨ ਮਨ ਮਹਿਂ ਕਪਟ ਬਿਚਾਰਾ।
-ਅਬਿ ਮੈਂ ਪਰਖੋਂ ਕਰਿ ਨਿਰਧਾਰਾ ॥੩॥
ਸ਼੍ਰੀ ਨਾਨਕ ਅਵਤਾਰ ਕਿ ਨਾਂਹੀ।
ਕਰਾਮਾਤ ਕਾਮਲ ਧਰਿ ਮਾਂਹੀ[1]।
ਪ੍ਰਥਮ ਆਵਤੋ ਮਸਲਤ ਕਰਨੇ।
ਅਬਿ ਕੈ ਗੁਰੂ ਪ੍ਰਾਨ ਹਮ ਹਰਨੇ- ॥੪॥
ਇਮ ਬਿਚਾਰ ਕਰਿ ਦੁਇ ਦੀਨਾਰ।
ਦੋਨਹੁਂ ਹਾਥਨਿ ਪਰ ਤਬਿ ਧਾਰਿ।
ਤਰੇ ਹਾਥ ਕਰਿ ਏਕ ਛਪਾਈ।
ਇਕ ਕਰ ਊਪਰ ਦੇਹਿ ਦਿਖਾਈ ॥੫॥
-ਜੇ ਅਜਮਤ, ਲੇਂ ਦੋਨਹੁਂ ਜਾਨ।
ਅਪਨੀ ਭੇਟ ਧਰਾਇਂ ਬਖਾਨਿ[1]-।
ਸਭਾ ਬਿਖੈ ਜਹਿਂ ਬੈਠੇ ਸੁਨੇ।
ਪਹੁਂਚੑਯੋ ਗੀਦੀ ਤਰਕਤਿ ਘਨੇ ॥੬॥
ਉਤਰਿ ਤੁਰੰਗ ਤੇ ਗਯੋ ਅਗਾਰੀ।
ਤਿਮ ਦੀਨਾਰ ਹਾਥ ਪਰ ਧਾਰੀ।
ਜਬਿ ਸਤਿਗੁਰ ਕੋ ਨਜ਼ਰ ਦਿਖਾਈ।

[1]ਖੋਜਾ ਅਨਵਰ।

[1]ਕਰਾਮਾਤ ਧਾਰਨ ਵਿਚ ਕਾਮਲ ਹਨ (ਕਿ ਨਹੀਂ)।

[1]ਆਪਣੀ ਭੇਟ ਧਰਾ ਲੈਣਗੇ ਕਹਿਕੇ।

ਕੀਨਿ ਬਿਲੋਕਨ ਭਨਜੋ ਸੁਨਾਈ ॥੭॥
'ਆਵਹੁ ਖਾਨ ! ਸੁਮਤਿ ਬਿਪਰੀਤੀ।
ਕਰੀ ਪ੍ਰਥਮ ਤੇ ਅਪਰ ਅਨੀਤੀ।'
ਕਹੈ 'ਸੁ ਅਬਿ ਲੌ ਪਹੁੰਚਜੋ ਆਇ ਨ।
ਕਹਾਂ ਕੁਮਤਿ ਕਿਯ ਦੇਹੁ ਬਤਾਵਨ'[1] ॥੮॥

[1]ਖੋਜਾ) ਬੋਲਿਆ ਕਿ (ਮੈਂ ਤਾਂ) ਅਜੇ ਆਕੇ ਪੁਜਾ ਬੀ ਨਹੀਂ, ਕੁਮਤੀ ਕੀ ਕੀਤੀ ਹੈ? ਦਸ ਤਾਂ ਦਿਓ?

ਸੁਨਿ ਗੁਰ ਉਚਰਜੋ[1], ਜਬਿ ਜੁਗ ਫੂਟੈਂ।

[1]ਇਸ ਵਿਚ ਤ੍ਰੈ ਭਾਵ ਹਨ, ਇਕ ਰਾਜਨੀਤੀ ਦਾ ਸੱਚ ਕਿਹਾ ਹੈ ਜਦ ਕੋਈ ਜੋੜੀ ਆਪੋ ਵਿਚ ਫੁਟੇ ਤਾਂ ਦੋਵੇਂ ਨਿਰਬਲ ਹੋਕੇ ਮਾਰੇ ਜਾਂਦੇ ਹਨ, ਦੂਜੇ ਨਰਦਾਂ ਜੋਟੇ ਫੁੱਟਣ ਨਾਲ ਛੇਤੀ ਮਰਦੀਆਂ ਹਨ ਤੇ ਅਸਲ ਮੁਰਾਦ ਹੈ ਕਿ ਦੀਨਾਰਾਂ ਦਾ ਜੋੜਾ ਤੂੰ ਵੱਖ ਵੱਖ ਕਰ ਦਿੱਤਾ ਹੈ ਇਹ ਤੁਸਾਡੀ ਹਾਨੀ ਦਾ ਚਿੰਨ੍ਹ ਹੈ।

ਤਿਸ ਕੋ ਸ਼ਤ੍ਰੁ ਤੁਰਤ ਹੀ ਕੂਟੈਂ।
ਘਰ ਲਗਿ ਜਾਨਿ ਨ ਦੇਹਿਂ ਸੁਜਾਨ।
ਪਹੁੰਚਹਿਂ ਤੁਰਕ ਕਰਹਿਂ ਤਿਸ ਹਾਨ[2] ॥੯॥
[1]ਯਾਂ ਤੇ ਤੁਮ ਕੋ ਭਯੋ ਕੁਸੌਨ।

[1]ਭਾਵ ਦੀਨਾਰਾਂ ਦੇ ਜੋੜੇ ਨੂੰ ਨਖੇੜਿਆ ਹੈ ਇਹ ਕੁਸ਼ਗਨ ਹੋਇਆ ਹੈ, ਤੂੰ ਘਰ ਨਹੀਂ ਅਪੜੇਂਗਾ।

ਮੁਸ਼ਕਲ ਮਹਾਂ ਪਹੁੰਚਿਬੇ ਭੌਨ[3]।
ਸ੍ਰੀ ਗੁਰ ਨਾਨਕ ਕੋ ਘਰ ਅਗਮ[1]।

[1]ਅਗੰਮ = ਗੰਮਤਾ ਤੋਂ ਪਰੇ। ਜਿਸ ਨੂੰ ਅਸੀਂ ਨਾ ਜਾਣੀਏ ਪਰ ਓਹ ਸਾਨੂੰ ਜਾਣੇ, ਬੇਅੰਤ।

ਇਹਾਂ ਨ ਚਲਹਿ ਸ਼ੱਤ੍ਰੁ ਕੋ ਛਦਮ[1] ॥੧੦॥

[1]ਛਲ।

ਕਰਾਮਾਤ ਕਾਮਲ ਬੱਖਜਾਤੀ[1]।

[1]ਇਹ ਘਰ) ਕਰਾਮਾਤ ਵਿਚ ਕਾਮਲ' ਪ੍ਰਗਟ ਹੈ।

ਤਿਸ ਕੋ ਦੇਨਿ ਕਹਿਰ ਸੱਖਜਾਤੀ[1]।

[1]ਕਰਾਮਾਤ ਦਾ ਦੇਣਾ ਕਹਰ ਸਾਖਜਾਤ ਕਰਨਾ ਹੈ।

ਜੇ ਗੀਦੀ ਚਿਤ ਚਾਹਹਿ ਕੋਇ[1]।

[1]ਜੇ ਕੋਈ ਗੀਦੀ (ਕਰਾਮਾਤ ਲੈਣੀ) ਚਿਤ ਵਿਚ ਚਾਹ ਰਿਹਾ ਹੈ (ਤਾਂ ਉਹ ਕਹਰ ਨੂੰ ਸਾਖਜਾਤ ਕਰ ਰਿਹਾ ਭਾਵ ਸੱਦ ਰਿਹਾ ਹੈ)।

ਜਲ ਕਨ ਉਦਧਿ ਨ ਘਾਟੋ ਹੋਇ'[1] ॥੧੧॥

[1]ਪਰ ਗੁਰੂ ਘਰ ਦਾ ਕੁਛ ਨਹੀਂ ਵਿਗੜਦਾ ਉਹ) ਸਮੁੰਦਰ ਹੈ, ਇਕ ਬੂੰਦ ਦੇਣ ਨਾਲ ਘਟ ਨਹੀਂ ਜਾਂਦਾ। ਭਾਵ ਕਰਾਮਾਤ ਲੈਣ ਵਿਚ ਹੇ ਅਨਵਰ ਤੇਰੀ ਹੀ ਹਾਨੀ ਹੈ।

ਤੁਰਕ ਸੁਨਤਿ ਮਨ ਮੈਂ ਬਿਸਮਾਯੋ।
ਛਿਮਾ ਹੇਤੁ ਕਰ ਜੋਰਿ ਅਲਾਯੋ।
'ਧੰਨ ! ਧੰਨ ! ਪੂਰਨ ਗੁਰ ਅਹੋ।
ਸਭਿ ਘਟਿ ਘਟਿ ਕੀ ਜਾਨਤਿ ਅਹੋ ॥੧੨॥
ਹੁਈ ਸੁ ਬਿਤੀ ਛਿਮਹੁ ਅਪਰਾਧੂ।

ਸਰਲ ਸੁਭਾਉ ਸਦਾ ਸਮ ਸਾਧੂ।'
ਤਬਿ ਸਤਿਗੁਰ ਕਹਿ ਅੱਗ੍ਰ ਹਟਾਯੋ।
ਇਕ ਦਿਸ਼ਿ ਮਹਿਂ ਕਹਿ ਤਾਂਹਿ ਬਿਠਾਯੋ
॥੧੩॥
ਸੰਗਤਿ ਕੁਛਕ ਤਬਿਹਿ ਚਲਿ ਆਈ।
ਦਰਸ਼ਨ ਕਰਨਿ ਭੇਟ ਬਹੁ ਲਜਾਈ।
ਕਰਿ ਕਰਿ ਬੰਦਨ ਅੱਗ੍ਰ ਚਢਾਵੈ।
ਜੋਰਤਿ ਹਾਥ ਕਾਮਨਾ ਪਾਵੈ ॥੧੪॥
ਸ਼ਸਤ੍ਰ ਬਸਤ੍ਰ ਭੂਖਨ ਨਗ ਜਰੇ।
ਅਨਿਕ ਤੁਰੰਗਮ ਕੀਨਸਿ ਖਰੇ।
ਜਬਹਿ ਅਕੋਰਨ ਲਗੇ ਅੰਬਾਰੂ।
ਉਰ ਬਿਸਮਾਨਜੋ ਤੁਰਕ ਉਦਾਰੂ ॥੧੫॥
-ਸ਼ਾਹੁ ਮੁਲਖ ਮਾਲਿਕ ਜੋ ਅਹੈ।
ਏਤੋ ਧਨ ਨਿਤਪ੍ਰਤਿ ਨਹਿਂ ਲਹੈ।
ਜਬਰੀ ਕਰਹਿ ਪ੍ਰਜਾ ਤੇ ਲੇਤਿ।
ਦੁਖੀ ਹੋਇ ਜੇਤਿਕ ਨਰ ਦੇਤਿ ॥੧੬॥
ਧਨੀ ਕਿ ਰੰਕ ਇਹਾਂ ਧਨ ਲਜਾਵੈਂ।
ਅਰਪਿ ਅਨੰਦਤਿ ਸੀਸ ਨਿਵਾਵੈਂ।
ਕਰ ਜੋਰਤਿ ਪੁਨ ਬਿਨੈ ਬਖਾਨੈਂ।
ਯਾ ਖ਼ੁਦਾਇ! ਧਨ ਆਇ ਮਹਾਨੈ-
॥੧੭॥
ਇੱਤਜਾਦਿਕ ਬਹੁ ਰਿਦੇ ਬਿਚਾਰਾ।
ਤਬਿ ਲੌ ਏਕ ਸਿੱਖ ਸੁਨਿਆਰਾ।
ਅਚਰਜ ਚੌਂਪਰ ਧਰਜੋ ਅਗਾਰੀ।
ਬਸਤ੍ਰ ਬਚਿੱਤ੍ਰ ਰਚਜੋ ਚਿਤਕਾਰੀ ॥੧੮॥
ਡਲ[1] ਕੰਚਨ ਕੇ ਨਗ ਵਿਚ ਜਰੇ। [1]ਚੌਂਪੜ ਦੇ ਪਾਸੇ।
ਅਨਿਕ ਰੰਗ ਕੇ ਦੀਪਤਿ ਖਰੇ।
ਚਾਮੀਕਰ ਕੀ ਨਰਦ ਬਿਸਾਲਾ।
ਚੁਨੀ ਜਰੀ ਜਿਨਹੁ ਮਹਿਂ ਜਾਲਾ[1] ॥੧੯॥ [1]ਜਿਨ੍ਹਾਂ (ਨਰਦਾਂ) ਵਿਚ ਸਾਰੇ ਚੁਨੀਆਂ ਜੁੜੀਆਂ ਹਨ।
ਬਹੁਤ ਮੋਲ ਕੋ ਬਨਜੋ ਅਜਾਇਬ।
ਅਰਪਜੋ ਆਨਿ ਅੱਗ੍ਰ ਗੁਰੁ ਸਾਹਿਬ।
ਸੋ ਦੇਖਤਿ ਇਕਠੋ ਕਰਿਵਾਯੋ।

ਲੇ ਪ੍ਰਭੁ ਜ਼ਾਨੂ ਤਰੇ ਟਿਕਾਯੋ ॥੨੦॥
ਜਬਿ ਸਭਿ ਸੰਗਤਿ ਦਰਸ਼ਨ ਕੀਨਿ।
ਸਰਬ ਅਕੋਰ ਅਰਪਿ ਕਰਿ ਦੀਨਿ।
ਬੈਠੇ ਮਨੋ ਕਾਮਨਾ ਪਾਇ।
ਤਬਿ ਅਨਵਰ ਬੋਲਜੋ ਇਸ ਭਾਇ ॥੨੧॥
'ਸੁਨਹੁ ਪੀਰ ! ਕਜਾ ਮਨ ਮਹਿਂ ਭਾਯੋ।
ਬੇ ਰੁਖ਼ ਤੌਰ ਹਮਹਿਂ ਦਿਖਰਾਯੋ।
ਮਿਲਤੇ ਪ੍ਰੀਤਿ ਸਮੇਤ ਹਮੇਸ਼।
ਦੇਨਿ ਲੇਨਿ ਕਰਿ ਕਾਰ ਅਸ਼ੇਸ਼ ॥੨੨॥
ਅਬਿ ਕੇ ਲਈ ਨਜ਼ਰ ਭੀ ਨਹੀਂ।
ਅਪਰ ਬਾਤ ਕਰਨੀ ਕਿਤ ਰਹੀ।
ਗਨ ਰੰਕਨਿ ਕੀ ਦਿਸ਼ ਰੁਖ਼ ਕਰੋ।
ਲੇ ਲੇ ਨਜ਼ਰ ਸੰਭਾਰਨ ਧਰੋ ॥੨੩॥
ਕਹਿ ਸ੍ਰੀ ਹਰਿ ਗੋਬਿੰਦ ਸੁਜਾਨਾ।
'ਸੁਨਹੁ ਖਾਨ ! ਸਭਿ ਕਰਹਿਂ ਬਖਾਨਾ।
ਰੀਤਿ ਪ੍ਰੀਤਿ ਕੀ ਸਮ ਪੈ ਪਾਨੀ[1]।
ਮਿਲਤਿ ਹੋਤਿ ਹੈਂ ਏਕ ਸਮਾਨੀ ॥੨੪॥
ਜਬਿ ਮੇਲਹਿ ਕੋ ਕਪਟ ਖਟਾਈ[1]।
ਲਗਹਿ ਨ ਬਿਲਮ ਤੁਰਤ ਬਿਲਗਾਈ[1]।
ਬਹੁਰ ਨ ਮਿਲਹਿ ਅਨੇਕ ਜਤਨ ਤੇ।
ਤਥਾ ਫਰਕ ਪਰਿਹੈ ਮਨ ਮਨ ਤੇ ॥੨੫॥
ਪੈ ਪਾਨੀ ਨ ਖਟਾਈ ਸਹੈ।
ਤਥਾ ਕਪਟ ਤੇ ਪ੍ਰੀਤ ਨ ਰਹੈ।
ਇਮ ਬਿਚਾਰ ਕਰਿ ਹੂਜੈ ਮੌਨ।
ਨਤੁ ਉਘਰਤਿ ਜੈ ਹੈ ਛਲ ਜੌਨ' ॥੨੬॥
ਸੁਨਿ ਅਨਵਰ ਸੋ ਤਜਜੋ ਪ੍ਰਸੰਗ।
ਬਹੁਤ ਮਿਲਨ ਹਿਤ ਕਹਿ ਗੁਰ ਸੰਗ[1]।
-ਬੈਠੇ ਬੋਲਤਿ ਪ੍ਰਾਪਤਿ ਭੇਤਿ।
ਤੂਸ਼ਨਿ ਕਰੇ ਨਹੀਂ ਕੁਛ ਦੇਤਿ[1]- ॥੨੭॥

[1]ਪ੍ਰੀਤ ਦੀ ਰੀਤ ਦੁੱਧ ਪਾਣੀ ਵਾਂਙੂ ਹੈ।

[1]ਕਪਟ ਰੂਪੀ ਖਟਾਸ।

[1]ਫਿੱਟ ਜਾਂਦਾ ਹੈ। [ਬਿਲਗਨਾ = ਅਲੱਗ ਹੋ ਜਾਣਾਂ]

[1]ਅਗਲੀਆਂ ਦੋ ਤੁਕਾਂ ਵਿਚ ਅਨਵਰ ਜੀ ਚਿੱਤ ਦੀ ਚਿਤਵਨੀ ਦੱਸੀ ਹੈ ਤੇ ੨੭ ਅੰਕ ਦੇ ਬਾਦ ਗੁਰੂ ਜੀ ਨਾਲ ਜੋ ਗਲ ਕਰਨ ਲੱਗਾ ਹੈ ਉਹ ਸ਼ੁਰੂ ਹੁੰਦੀ ਹੈ।

[1]ਬੈਠਕੇ ਬੋਲਣ ਨਾਲ ਭੇਦ ਮਿਲਦਾ ਹੈ, ਚੁਪ ਕੀਤਿਆਂ (ਕੋਈ) ਕੁਛ (ਭੇਦ) ਨਹੀਂ ਦਿੰਦਾ।

'ਸੁਨਹੁ ਪੀਰ ਜੀ ! ਚੌਂਪਰ ਚਾਰੂ।
ਜ਼ਾਨੂੰ ਤਰੇ ਧਰਜੋ ਸੰਭਾਰੂ।
ਅਦਭੁਤ ਬਨਜੋ ਪਿਖਿਨਿ ਲਲਚਾਵੌਂ।
ਤੁਮ ਸੋਂ ਬਾਜ਼ੀ ਖੇਲ ਮਚਾਵੌਂ ॥੨੮॥
ਧਰਿਯਹਿ ਧਨ ਨਿਜ ਦਾਵ ਵਿਚਾਰੀ।
ਖੇਲਤਿ ਜੈ ਲਿਹੁ ਕੈ ਦਿਹੁ ਹਾਰੀ।'
ਸੁਨਿ ਸ੍ਰੀ ਹਰਿਗੋਬਿੰਦ ਉਚਾਰੀ।
'ਇਹ ਤੋ ਖੇਲਹਿਂ ਜੂਪ ਜੁਆਰੀ ॥੨੯॥
ਹਮ ਅਲਾਹ ਕੇ ਫਕਰ[1] ਬਿਸਾਲੇ।
ਭਲ ਉਪਦੇਸ਼ਤਿ ਭਲੇ ਸੰਭਾਲੇ।
ਜੇ ਕਰਿ ਚਿਤ ਪਰਚਾ ਤੁਮ ਧਰੋ।
ਬਿਨਾ ਦਾਵ ਧਨ ਖੇਲਨ ਕਰੋ[†]' ॥੩੦॥

[1]ਫਕੀਰ।

[†]ਇਹ ਵਾਕ ਕਹਿਕੇ ਫੇਰ ਗੁਰੂ ਜੀ ਦਾ ਚੌਂਪੜ ਖੇਲਨਾ ਸੰਭਵ ਨਹੀਂ। ਜਸੂਸ ਦਾ ੧੫ ਸੌ ਰੁਪਏ ਨਾਲ ਲੈ ਕੇ ਆਉਣਾ ਬੀ ਸੰਭਵ ਨਹੀਂ।

ਅਨਵਰ ਭਨੇ 'ਛੂਛ ਨਹਿਂ ਆਛੋ।
ਕੁਛ ਧਰਿ ਕਰਿ ਖੇਲਨ ਚਿਤ ਬਾਛੋ।'
ਜਾਨਿ ਖਾਨ ਕੀ ਅਧਿਕ ਖੁਟਾਈ।
ਕਹਜੋ ਗੁਰੂ 'ਹਮ ਚਾਹਿ ਨ ਕਾਈ ॥੩੧॥
ਕਰਹੁ ਆਪ ਜੈਸੇ ਮਨ ਭਾਵੈ।
ਪ੍ਰਾਪਤਿ ਹਾਰ, ਜੀਤ ਨਹਿਂ ਪਾਵੈਂ[1]।'
ਅਸ ਕਹਿ ਚੌਂਪਰ ਅੱਗ੍ਰ ਬਿਛਾਯੋ।
ਬੈਠਜੋ ਸਮੁਖ ਮੁਢ ਹਰਖਾਯੋ ॥੩੨॥
ਚਿਤਵਹਿ -ਖੇਲਨ ਵਿੱਦਜਾ ਮੇਰੇ[1]।
ਚਹੌਂ ਸੁ ਲਜਾਵੌਂ ਡਲ ਕੋ ਗੇਰੇ[1]।
ਸ਼ਾਹੁ ਸਭਾ ਮਹਿਂ ਜੀਤਤਿ ਰਹਜੋ।
ਅਨਿਕ ਬਾਰ ਧਨ ਮੈਂ ਬਹੁ ਲਹਜੋ ॥੩੩॥
[1]ਅਪਰ ਬਾਤ ਮੈਂ ਦਾਵ ਨ ਖਾਵੈ।
ਚੌਂਪਰ ਖੇਲਤਿ ਦਰਬ ਹਰਾਵੈ[੬]।
ਉਠੌਂ ਜੀਤ ਕਰਿ ਜੇ ਧਨ ਸੰਗ।
ਤੌ ਲਖਿ ਹੌਂ ਗੁਰ ਹਾਰਹਿ ਜੰਗ- ॥੩੪॥
ਦਾਵ ਪੰਚ ਸੈ ਦਰਬ ਲਗਾਇਵ।

[1]ਤੈਨੂੰ) ਹਾਰ ਪ੍ਰਾਪਤ (ਹੋਵੇਗੀ) ਜਿੱਤਣਾ ਨਹੀਂ ਪਾਵੇਂਗਾ।

[1]ਮੇਰੇ (ਯਾਦ ਹੈ)।

[1]ਪਾਸੇ ਸੱਟ ਕੇ ਜੋ (ਦਾਉ) ਚਾਹਾਂ ਪਾ ਲਾਵਾਂਗਾ।

[1]ਹੋਰ ਗੱਲੇ ਦਾਉ (ਗੁਰੂ) ਨਹੀਂ ਖਾਂਦਾ ਪਰ ਚੌਂਪੜ ਖੇਲਦਿਆਂ ਧਨ ਹਾਰੇਗਾ।

ਤਬਿ ਸਤਿਗੁਰੁ ਡਲ ਡਾਰਿ ਰਿੜ੍ਹਾਇਵ।
ਚਮਕਤਿ ਚੂੰਨੀ ਕੰਚਨ ਜਰੇ।
ਪੁਨ ਲੇ ਖਾਨ ਗੇਰਿਬੋ ਕਰੇ ॥੩੫॥
ਸਭਾ ਲਗੀ ਸੁਭਟਨਿ ਕੀ ਹੇਰਹਿ।
ਚਲਹਿ ਨਰਦ ਨਿਜ ਡਲ ਕੋ ਗੇਰਹਿ[1]।
ਦਾਉ ਬਿਸਾਲ ਗੁਰੂ ਤਬਿ ਲਜਾਵੈਂ।
ਤੁਰਕ ਨਰਦ ਕੋ[1] ਮਾਰਿ ਹਟਾਵੈਂ ॥੩੬॥
ਪੁਨ ਕਾਚੀ ਹੁਇ ਵਹਿਰ ਨਿਕਾਸੇਂ[1]।
ਆਨੈ ਫੇਰਤਿ ਚਾਰਹੁੰ ਪਾਸੇ[1]।
ਅੰਤਰ ਨਹਿਂ ਪ੍ਰਵੇਸ਼ਿਬੇ ਪਾਵਤਿ।
'ਮਾਰਜੋ' ਕਹਿ, ਗੁਰ ਮਾਰ ਹਟਾਵਤਿ ॥੩੭॥
ਅਪਨੀ ਆਠਹੁੰ ਨਰਦ ਪਕਾਈ।
ਰਾਖੀ ਤਿਸ ਕੀ[1] ਚਾਰ ਕਚਾਈ।
ਹਾਰਜੋ ਦਰਬ ਪੰਚ ਸੈ ਮੂੜਾ।
ਸਰਬਰ ਹੁਯੋ ਚਹਿਤ ਹੈ ਕੂੜਾ ॥੩੮॥
ਲੱਜਿਤਿ ਭਯੋ ਕੁਛਕ ਪੁਨ ਚਪਜੋ।
ਦਾਵ ਪੰਚ ਸੈ ਧਨ ਤਬਿ ਥਪਜੋ[1]।
ਬਾਜ਼ੀ ਪ੍ਰਥਮ ਹਰਾਇ ਸੁ ਚਾਹਾ।
-ਅਬਿ ਕੈ ਦਰਬ ਲਹੌਂ ਇਨ ਪਾਹਾ- ॥੩੯॥
ਚੂਨੀ ਚਮਕਤਿ ਹੇਮ ਲਪੇਟੀ।
ਜਨੁ ਸੂਰਜ ਕੀ ਕਿਰਨ ਸਮੇਟੀ।
ਤਿਨ ਪਰ ਨਵ ਗ੍ਰੈਹ ਜਨੁ ਥਿਰ ਕਰੇ।
ਅਸ ਡਲ ਸ਼ੋਭਤਿ ਹੈਂ ਦੁਤਿ ਭਰੇ ॥੪੦॥
ਬਹੁਰ ਦੂਸਰੀ ਬਾਜ਼ੀ ਖੇਲਤਿ।
ਗੁਰ ਕਰ ਕਮਲਨਿ ਤੇ ਡਲ ਮੇਲਤਿ।
ਕਰਹਿ ਤੁਰਕ ਬਿੱਦਜਾ ਬਹੁਤੇਰੀ।
ਗੁਰ ਕੀ ਨਰਦ ਨ ਮਰਿ ਇਕ ਬੇਰੀ ॥੪੧॥
ਤਿਸ ਕੀ ਨਰਦ ਆਇ ਜਬਿ ਆਗੇ।

[1]ਪਾਸਾ ਸੁੱਟ ਕੇ ਆਪਣੀਆਂ ਨਰਦਾਂ ਨੂੰ ਚਲਾਉਂਦਾ ਹੈ (ਅਨਵਰ)।

[1]ਤੁਰਕ ਦੀ ਨਰਦ ਨੂੰ।

[1]ਅਨਵਰ ਦੀ ਨਰਦ ਨੂੰ) ਕੱਚੀ ਕਰਕੇ ਕੱਢ ਦੇਣ।

[1]ਅਨਵਰ) ਚਾਰੋਂ ਪਾਸਿਆਂ ਤੋਂ ਫੇਰ ਫੇਰ ਕੇ ਨਰਦ ਲਿਆਉਂਦਾ ਹੈ।

[1]ਭਾਵ ਅਨਵਰ ਦੀਆਂ।

[1]ਥਾਪਿਆਂ (ਦੂਜੀ ਵੇਰ।

ਕਹਿ ਗੁਰ ਮਾਰਿਹੰ, ਜਨੁ ਸਰ[1] ਲਾਗੇ। [1]ਮਾਨੋ ਤੀਰ।
ਚਪਯੋ ਤੁਰਕ ਬਿਧਿ ਕਰਤਿ ਅਨੇਕਾ।
ਮਹਿਮਾ ਲਖਿ ਨ ਸਕਹਿ ਅਬਿਬੇਕਾ[1] [1]ਮੂਰਖ।
॥ ੪੨ ॥
ਬਾਜ਼ੀ ਜੀਤ ਲਈ ਜਨੁ ਜੰਗ।
ਬੇਧਹਿਂ ਬਾਕ ਬਾਨ ਕੇ ਸੰਗ।
ਬੈਠਯੋ ਦਰਬ ਹਰਾਇ ਹਜ਼ਾਰ।
ਦੁਖ ਚਿੰਤਾ ਬਹੁ ਰਿਦੇ ਗਵਾਰ ॥ ੪੩ ॥
ਨਹਿਂ ਊਚੇ ਸਨਮੁਖ ਕਰਿ ਨੈਨ।
ਬੋਲਿ ਨ ਸਕਹਿ ਗਰਬ ਕੇ ਬੈਨ।
ਚਪਯੋ ਲਾਜ ਤੇ ਪੁਨ ਚਹਿ ਖੇਲਾ।
ਅਹਿ ਤੇ ਗਰੜ ਡਰਾਇ ਸਪੇਲਾ[1] ॥ ੪੪ ॥ [1]ਮਾਨੋ) ਸਪਾਧਾ ਸਪ ਨਾਲ ਗਰੜ ਨੂੰ ਡਰਾਉਂਦਾ ਹੈ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਚੌਂਪਰ ਅਨਵਰ ਖੇਲਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮੋ ਅੰਸੂ ॥ ੧੭ ॥

## ੧੮. [ਖੋਜੇ ਅਨਵਰ ਨੂੰ ਹਾਰ]

੧੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੧੯

ਦੋਹਰਾ:

ਬੇਰ ਤੀਸਰੀ ਫੇਰ ਜਬਿ, ਬਾਜ਼ੀ ਦਈ ਲਗਾਇ।
ਬਸ ਨਹਿਂ ਮੂਰਖ ਕੋ ਚਲਹਿ, ਦੁਖ ਜੁਤਿ ਦਰਬ ਹਰਾਇ ॥੧॥

ਚੌਪਈ:

ਸ੍ਰੀ ਸਤਿਗੁਰੂ ਪ੍ਰਥਮ ਡਲ ਡਾਲਤਿ।
ਨਿਜ ਨਰਦਨਿ ਕੇ ਜੁਗ ਕਰਿ ਚਾਲਤਿ[1]। [1]ਨਰਦਾਂ ਦਾ ਜੋਟਾ ਚਲਾਉਂਦੇ ਹਨ।
ਤੁਰਕ ਗੇਰਤੇ ਜੁਗ[1] ਨਹਿਂ ਆਵੈ। [1]ਜੋਟਾ।
ਰਾਖੈ ਦਾਵ ਸੁ ਉਠਨਿ ਨ ਪਾਵੈ ॥੨॥
ਜਹਾਂ ਨਰਦ ਤਿਸ ਕੀ ਮਿਲਿ ਜਾਇ।
ਆਨਹਿਂ ਦਾਵ ਹਤਹਿਂ ਤਿਸ ਥਾਇਂ।
ਪੌਬਾਰਾਂ, ਕੈ ਆਨਿ ਅਠਾਰਾ।
ਖੋੜਸ, ਪੰਦ੍ਰਹਿ, ਕੈ ਦਸਚਾਰਾ ॥੩॥
ਤੁਰਕ ਤੀਨ ਕਾਨੇ ਕੈ ਚਾਰ।
ਪਾਂਚ ਤੀਨ ਕੋ ਨੌ[1] ਨਿਰਧਾਰ। [1]ਅੰਕ ਦੋ ਤੇ ਤਿੰਨ ਵਿਚ ਚੌਪੜ ਦੇ ਦਾਵਾਂ ਦੇ ਨਾਂ ਹਨ।
ਕਬਿ ਜੁਗ ਚਲਨ[1] ਤੁਰਕ ਢਿਗ ਆਵੈ। [1]ਕਦੇ ਕਦੇ ਜੋਟੇ ਦੀ ਚਾਲ।
ਨਾਂਹਿ ਤ ਬਿਛਰੀ ਨਰਦ ਚਲਾਵੈ ॥੪॥
ਪੁਨ ਘਟ ਬਾਢ ਚਲਨਿ ਕੋ ਲਾਗਾ।
ਛਲ ਤੇ ਜੀਤ ਚਹਨਿ ਅਨੁਰਾਗਾ।
ਜਥਾ ਹਲੀ ਰੁਕਮੀ ਸੰਗ[1] ਅਰਜੋ। [1]ਬਲਭੱਦਰ ਰੁਕਮਣ ਦੇ ਭਾਈ ਨਾਲ।
ਖੇਲਤਿ ਕੂਰ ਘਾਤ ਸੋ ਕਰਜੋ[1] ॥੫॥ [1]ਖੇਡਦਿਆਂ ਝੂਠਾ ਦਾਉ ਉਸਨੇ ਕੀਤਾ ਸੀ।
ਤਥਾ ਚਹੈ ਮੂਰਖ ਕਰਿਵਾਈ।
ਲਗਹਿ ਦਾਵ ਘਟ, ਬਾਢ ਚਲਾਈ।
ਤਊ ਛਿਮਾਨਿਧਿ ਛਿਮਾ ਧਰੰਤੇ।
ਜਹਾਂ ਧਰਹਿ ਤਹਿਂ ਮਾਰ ਕਰੰਤੇ ॥੬॥
ਪੁਨ ਪੌਂਬਾਰਾ ਰਾਖਜੋ ਦਾਵ।
ਕਰਤਿ ਉਪਾਵ ਨ ਸਕਜੋ ਉਠਾਵ।
ਆਨਿ ਢੁਕੀ ਬਾਜ਼ੀ ਤਬਿ ਨੇਰੇ।
ਸਤਿਗੁਰ ਪਾਕੀ ਨਰਦ ਅਗੇਰੇ[1] ॥੭॥ [1]ਪਹਿਲੋਂ ਹੀ।

ਚੌਦਹਿੰ ਦਾਵ ਤੁਰਕ ਕੋ ਪਰਯੋ।
'ਪੌਂਬਾਰਾ' ਕਹਿ ਉਠਿਬੋ ਕਰਯੋ।
ਗੁਰ ਡਾਲੇ ਡਲ ਆਇ ਸਤਾਰਾਂ।
ਲਗੇ ਉਠਾਵਨਿ ਗ੍ਰੇਹ ਮਝਾਰਾ[1] ॥ ੮ ॥ [1]ਘਰੋਂ (ਨਰਦ ਨੂੰ)।
ਗਈ ਤੀਸਰੀ ਬਾਜ਼ੀ ਜਾਨਿ।
ਤੁਰਕ ਕੂਰ ਤਬਿ ਕੀਨਿ ਬਖਾਨ।
'ਭਏ ਕੁਫਰ ਕੇ ਪੀਰ ਬਿਸਾਲੇ।
ਚੌਂਪਰ ਖਿਲਤਿ ਕੁਫਰ ਹੀ ਚਾਲੇ' ॥ ੯ ॥
ਗੁਰ ਬੋਲੇ 'ਹਮਰੇ ਨ ਦਰੋਗ਼[1]। [1]ਝੂਠ [ਫਾ: ਦਰੋਗ਼]
ਫਕਰ ਅਲਾਹੀ[1] ਲਖਿਬੇ ਜੋਗ। [1]ਰੱਬ ਦੇ ਫਕੀਰ।
ਤੁਵ ਸਮ ਛਲੀ ਦਰੋਗ਼ ਉਚਾਰੇ।
ਬਸਹਿ ਦਰੋਗ਼ ਨਿਕੇਤ ਤੁਮਾਰੇ' ॥ ੧੦ ॥
ਜਬਿ ਜਾਨੀ -ਬਾਜ਼ੀ ਅਬਿ ਗਈ-।
ਗਹਿ ਕਰਿ ਸੋਂ ਚੌਂਪਰ ਉਲਟਈ।
ਨਿੰਦਾ ਕਰਨਿ ਲਗਯੋ ਮਤਿਮੰਦ।
'ਤੁਮਰੇ ਸਦਨ ਦਰੋਗ਼ ਬਿਲੰਦ ॥ ੧੧ ॥
ਜੈਸੇ ਫਕਰ ਅਲਾਹੀ ਬਨੇ।
ਸਭਿ ਜਗ ਜਾਨਤਿ, ਗੁਨ ਤਿਮ ਭਨੇ[†]। [†]ਪਾ:-ਤਿਸ।
ਮੰਤ੍ਰਨਿ ਸੰਗ ਕਰਯੋ ਬਸ ਭਾਰੀ।
ਜਹਾਂਗੀਰ ਕੀ ਸੁਮਤਿ ਬਿਗਾਰੀ ॥ ੧੨ ॥
ਕਹਿ ਕਰਿ ਕੂਰੇ ਕਪਟ ਕੁਢਾਲ।
ਚੰਦੂ ਗਹਯੋ ਦਿਵਾਨ ਬਿਸਾਲ।
ਬਹੁ ਦਿਨ ਮਹਿੰ ਤਰਸਾਇ ਸੰਘਾਰਾ।
ਬਿਨਾਂ ਰਹਿਮ, ਜਾਨਹਿ ਜਗ ਸਾਰਾ
॥ ੧੩ ॥
ਪੁਨ ਕਾਜ਼ੀ ਕੀ ਸੁਤਾ ਲੁਭਾਇ।
ਬਸਿ ਮੰਤ੍ਰਨਿ ਕਰਿ ਲਈ ਭਜਾਇ।
ਸ਼ਾਹੁ ਜਹਾਂ ਕੋ ਲੇ ਪੁਨ ਬਾਜ਼।
ਮਾਰਨ ਮਰਨ ਕਰਯੋ ਰਣ ਸਾਜ਼ਿ' ॥ ੧੪ ॥
ਸ੍ਰੀ ਹਰਿਗੋਵਿੰਦ ਕ੍ਰਿਸ਼ਨ ਮਨਿੰਦ।
ਕਾਰਨ ਕੂਰੇ ਕਰਨਿ[1] ਬਿਲੰਦ। [1]ਝੂਠਾ ਕਰਨ ਲਈ।
ਮੌਨ ਠਾਨਿ ਸਨਮੁਖ ਤਿਸ ਹੇਰੇ।

ਸਮ ਸਿਸਪਾਲ ਸੁ ਬੋਲਤਿ ਬੇਰੇ[1] ॥੧੫॥
'ਰਾਖਨ ਸੈਨਾ ਸੰਗ ਹਜ਼ਾਰਨਿ।
ਕਰਨਿ ਅਖੇਰਨਿ ਜੀਵ ਸੰਘਾਰਨਿ।
ਭੋਗਹੁ ਸਗਲ ਜਗਤ ਕੇ ਭੋਗ।
ਕਹਤਿ ਦਰੋਗ ਠਗਹੁ ਬਹੁ ਲੋਗ' ॥੧੬॥
ਸੁਨਤਿ ਛਿਮਾਨਿਧਿ ਛਿਮਾ ਧਰੰਤੇ।
ਜਾਨਿ ਵਕੀਲ ਨ ਮਾਰ ਕਰੰਤੇ।
ਸੋ ਮੂਰਖ ਲਖਿ ਲਸ਼ਕਰ ਜ਼ੋਰ।
ਬੋਲਤਿ ਕਰਤਿ ਤਰਕਨਾ ਘੋਰ ॥੧੭॥
'ਪੁਨ ਘੇਰੜ ਭਗਵਾਨ[1] ਸੰਘਾਰਜੋ।
ਅਬਦੁਲਖਾਨ ਸੈਨ ਜੁਤਿ ਮਾਰਜੋ।
ਬਹੁਰ ਸ਼ਾਹੁ ਕੇ ਹਯ ਚੁਰਿਵਾਏ।
ਲਰੇ ਹਜ਼ਾਰਹੁਂ ਸੁਭਟ ਖਪਾਏ ॥੧੮॥
ਲਾਖਹੁਂ ਧਨ ਦੇ, ਚਢਹੁ ਤੁਰੰਗ।
ਬਰਤਹੁ ਗ੍ਰਿਹਸਤ ਬਿਸਾਲ ਅਨੰਗ।
ਜਗ ਕੇ ਲੋਕ ਅਪਰ ਹੈਂ ਜੈਸੇ।
ਤੁਮਰੇ ਕਰਮ ਦਿਖਤਿ ਸਭਿ ਐਸੇ
॥੧੯॥
ਇਮ ਦਰੋਗ ਕੇ ਫਕਰ ਬਿਸਾਲੇ।
ਨਾਮ ਅਲਾਹ ਨ ਕਬਹੁਂ ਸਮ੍ਹਾਲੇ।
ਦੁਨੀਆਂ ਤੇ ਫਾਰਕ ਨਿਰਦਾਵੇ[1]।
ਫਰਕ ਅਲਾਹੀ ਸੁਊ ਕਹਾਵੇ ॥੨੦॥
ਤੁਮਰੋ ਮਤੋ ਹੇਰਿ ਕਰਿ ਐਸੇ।
ਲਖੇ ਗਏ ਪੂਰਬ ਗੁਰ ਤੈਸੇ।
ਗੁਰ ਨਾਨਕ ਤੇ ਆਦਿ ਜੁ ਸਾਰੇ।
ਜਾਨੇ ਪਰੇ ਕੂਰ ਮਤਿਵਾਰੇ ॥੨੧॥
ਗੁਰੂ ਕਹਾਇ ਠਗਤਿ ਜਗ ਰਹੇ।
ਕਿਨਹੁਂ ਨ ਭੇਤ ਤੁਮਾਰੋ ਲਹੇ।'
ਨਾਮ ਸੁਨਜੋ ਸ਼੍ਰੀ ਨਾਨਕ ਕੇਰਾ।
ਸ਼੍ਰੀ ਹਰਿਗੋਵਿੰਦ ਕ੍ਰੋਧ ਘਨੇਰਾ ॥੨੨॥
ਪਿਖਿ ਸੁਭਟਨ ਦਿਸ਼ਿ ਊਚ ਉਚਾਰੇ।
'ਜੋ ਇਸ ਕੇ ਸਿਰ ਪਨਹੀ ਮਾਰੇ।

[1]ਫੇਰ।

[1]ਭਗਵਾਨ ਚੰਦ ਘੇਰੜ।

[1]ਦੁਨੀਆਂ ਤੋਂ ਵੱਖਰਾ ਤੇ ਦਾਵੇ ਰਹਿਤ (ਜੋ ਹੋਵੇ)।

ਤਿਸ ਪਰ ਖੁਸ਼ੀ ਹੋਇ ਗੁਰ ਕੇਰੀ।
ਲਾਤ ਮੁਸ਼ਟ ਕੀ ਮਾਰ ਬਡੇਰੀ' ॥੨੩॥
ਰਿਸ ਕੇ ਸਹਿਤ ਗੁਰੂ ਮੁਖ ਦੇਖਿ।
ਉਠੇ ਤੁਰਤ ਹੀ ਬਲੀ ਬਿਸ਼ੇਖ।
ਬਿਧੀਏ ਗਹਿ ਕਰਿ ਪਾਗ ਉਤਾਰੀ।
ਊਚੀ ਲਾਤਿ ਉਭਾਰਿ ਪ੍ਰਹਾਰੀ ॥੨੪॥
ਲਿਯੋ ਖਰੋ ਕਰਿ ਨਰ ਤੇ ਨਜਾਰੋ।
ਲਗੇ ਜੂਤ ਮੁਖ ਕਰਤਿ ਪੁਕਾਰੋ।
ਪੁਨ ਗੁਰ ਕਹਜੋ 'ਪ੍ਰਥਮ ਗੁਰ ਕੇਰੀ।
ਜਿਸ ਮੁਖ ਕੀਨੀ ਨਿੰਦ ਬਡੇਰੀ ॥੨੫॥
ਤਿਸ ਪਰ ਪਨਹੀ ਅਨਗਨ ਮਾਰਹੁ।
ਮਹਾਂ ਦੋਸ਼ ਇਸ ਕੇਰਿ ਉਤਾਰਹੁ।'
ਸੁਨਿ ਭਟ ਬਡੇ ਡੀਲ ਬਲਵਾਰੇ।
ਊਚ ਉਭਾਰਤਿ ਜੂਤ ਪ੍ਰਹਾਰੇ ॥੨੬॥
ਹੋਵਨ ਲਗੀ ਮਾਰ ਤਿਸ ਬੇਰੇ।
ਜਨ ਬਾਸਨ ਕੋ ਘੜਹਿਂ ਠਠੇਰੇ।
ਸਰਬ ਸੰਗ ਪਰ ਮਾਰ ਪਰੰਤੀ।
ਇਕ ਰਹਿਂ ਖਰੇ ਨ ਥਾਉਂ ਦਿਖੰਤੀ ॥੨੭॥
ਜਬਿ ਅਨਗਨ ਹੀ ਬਰਖੇ ਜੂਤ।
ਧਰੀ ਮੌਨ ਲਖਿ ਮਹਾਂ ਕਸੂਰ।
ਪ੍ਰਾਨ ਅੰਤ ਕੀ ਚਿੰਤਾ ਬਨੀ।
ਅੰਗ ਅੰਗ ਪਰ ਚੋਟਾਂ ਘਨੀ ॥੨੮॥
ਕੰਪਤਿ ਮਹਾਂ ਤ੍ਰਾਸ ਕੋ ਧਾਰੇ।
ਉਠਿ ਸਤਿਗੁਰੁ ਤਬਿ ਸਦਨ ਸਿਧਾਰੇ।
ਗਨ ਸਿੱਖਨਿ ਬਹੁ ਮਾਰ ਮਚਾਈ।
ਜਾਨਤਿ ਭਾ-ਅਬਿ ਹ੍ਵੈ ਨ ਬਚਾਈ- ॥੨੯॥
ਕੰਪਤਿ ਦੇਹਿ ਗਿਰਜੋ ਤਬਿ ਧਰਨੀ।
ਪ੍ਰਾਪਤਿ ਫਲ ਜਸ ਕੀਨਸਿ ਕਰਨੀ।
ਪਿਖਿ ਕਰਿ ਸਿਖ ਗਨ ਚਰਨ ਪ੍ਰਹਾਰੈਂ।
ਤਰਜਤਿ ਗਾਰੀ ਸਗਲ ਨਿਕਾਰੈਂ ॥੩੦॥

ਪਰਜੋ ਬਿਹਾਲ ਨਹੀਂ ਸੁਧ ਕੋਈ।
ਕੇਤਿਕ ਕਹਤਿ 'ਮ੍ਰਿਤੁ ਇਸ ਹੋਈ।'
ਜਾਤੀ ਮਲਕ ਧਾਇ ਤਬਿ ਗਯੋ।
ਜਾਇ ਗੁਰੂ ਢਿਗ ਠਾਂਢੋ ਭਯੋ ॥੩੧॥
'ਮਹਾਰਾਜ ਪੈਂਦਾ ਚਲਿ ਆਯੋ।
ਲਾਖ ਗਿਨਨ ਤਕ ਸੈਨਾ ਲਜਾਯੋ।
ਹੇਤੁ ਭੇਤ ਇਹ ਪਠਜੋ, ਗੁਸਾਈਂ!
ਸਮਤਾ ਕਰਤਿ[1] ਮਾਰ ਬਡਖਾਈ ॥੩੨॥

[1]ਗੁਰੂ ਨਾਨਕ ਦੇਵ ਜੀ ਦੀ) ਬਰਾਬਰੀ (ਭਾਵ ਬੇ ਅਦਬੀ) ਕਰਦਿਆਂ।

ਅਬਿ ਛੁਰਾਇ ਦਿਹੁ ਸੁਭਟ ਹਟਾਇ।
ਨਾਂਹਿ ਤ ਮਾਰਜੋ ਇਹ ਮਰਿ ਜਾਇ।
ਜੀਤਜੋ ਦਰਬ ਫੇਰਿ ਕਰਿ ਦੀਜੈ।
ਆਪ ਜੂਪ ਕੇ ਨਾਂਹਿ ਨ ਲੀਜੈ' ॥੩੩॥
ਬਿੱਪ੍ਰ ਬਿਨੈ ਸੁਨਿ ਭਏ ਕ੍ਰਿਪਾਲੁ।
ਦਿਯੋ ਛੋਰਿ ਸਗਰੋ ਤਤਕਾਲ।
ਪੰਦ੍ਰਹ ਸਦ ਬਖਸ਼ਜੋ ਧਨ ਜਬੈ।
ਲੈ ਕਰਿ ਪਹੁੰਚਜੋ ਦਿਜਬਰ ਤਬੈ ॥੩੪॥
ਸੁਭਟ ਪ੍ਰਹਾਰਤਿ ਸਕਲ ਹਟਾਏ।
ਦਈ ਧੀਰ ਸਿਰ ਪਾਗ ਬੰਧਾਏ।
'ਤੀਨ ਲੋਕਪਤਿ ਰਾਵਣ ਬਲੀ।
ਜਿਨਹੁੰ ਜੀਤ ਲੀਨਸਿ ਬਿਧੀ ਭਲੀ ॥੩੫॥
ਜਰਾ ਸਿੰਧੁ ਗਨ ਚਮੂੰ ਬਟੋਰਿ।
ਆਇ ਅਨੇਕ ਬਾਰਿ ਕਰਿ ਜ਼ੋਰ।
ਜੀਤ ਨ ਸਕਜੋ ਮਰਜੋ ਬਲਵੰਤ।
ਤਿਸ ਆਗੇ ਕਹੁ ਤੂੰ ਕਜਾ ਜੰਤ? ॥੩੬॥
ਦੇ ਪਾਨੀ, ਮੁਖ ਪਾਨ ਪਖਾਰੇ।
ਬੈਠਜੋ ਸਗਰੇ ਬਸਤ੍ਰ ਸੰਭਾਰੇ।
ਦਰਬ ਸਰਬ ਜਬਿ ਧਰਜੋ ਅਗਾਰੀ।
ਪਿਖਿ ਹਰਖਤਿ ਭਾ ਰਿਦੇ ਮਝਾਰੀ ॥੩੭॥
ਝਾਰ ਪਿਛੋਰ ਭਲੇ ਕਰਿਵਾਇ[1]†।

[1]ਛੰਡ ਝਾੜ ਭਾਵ ਮਾਰ ਕੁਟ ਚੰਗੀ ਤਰ੍ਹਾਂ ਕਰਵਾਕੇ।

†ਸੂਰਮਿਆਂ ਦੇ ਹੱਥੋਂ ਜਿਤਨੀ ਮਾਰ ਏਥੇ ਵਰਣਨ ਹੋਈ ਹੈ, ਉਸ ਨਾਲ ਸਿਰ, ਬੁਲ੍ਹ, ਮੂੰਹ ਦਾ ਸੁੱਜ ਜਾਣਾ, ਲਹੂ ਸਿੰਮ ਪੈਣਾਂ, ਨੀਲ ਪੈ ਜਾਣੇ, ਇਹ ਮਾਮੂਲੀ ਬਾਤ ਹੈ; ਪਰ ਖੋਜਾ ਤਾਂ ਮੂੰਹ ਹੱਥ ਧੋਕੇ ਇਸ ਹੱਤਕ ਨੂੰ ਲੁਕਾ ਕੇ ਆਪਣੀ ਸੈਨਾ ਵਿਚ ਜਾ ਰਿਹਾ ਹੈ। ਇਥੋਂ ਹੀ ਜਾਣ ਪੈਂਦਾ ਹੈ ਕਿ ਮਾਰ ਕੁੱਟ ਕੋਈ ਬੜੀ ਹੀ ਮਾਮੂਲੀ ਹੋਈ ਹੈ, ਸੋ ਬੀ ਆਦਿ ਗੁਰੂ ਜੀ ਦੀ ਬੇਅਦਬੀ ਕਰਨ ਕਰਕੇ। ਆਪਣੀ ਹੱਤਕ ਤਾਂ ਸ਼੍ਰੀ ਗੁਰੂ ਹਰਿਗੋਬਿੰਦ ਜੀ ਨੇ ਬੜੀ ਸਹਨਸੀਲਤਾ ਨਾਲ ਸਹਾਰੀ ਹੈ। ਤਵਾ: ਖਾ: ਵਿਚ ਲਿਖਿਆ ਹੈ, ਅਨਵਰ ਬੇਗ ਤਿੰਨ ਬਾਜ਼ੀਆਂ ਹਾਰਕੇ ਅਪਣੀ ਹਾਰ ਸਮਝਕੇ ਗਿਆ ਤੇ ਜਾਕੇ ਸੂਬੇ ਨੂੰ ਸਮਝਾਇਆ ਕਿ ਗੁਰੂ ਜੀ ਨਾਲ ਜੰਗ ਨਾ ਕਰੋ, ਪਰ ਪੈਂਦੇ ਖਾਂ ਨੇ ਉਸ ਨੂੰ ਗੁਰੂ ਦਾ ਪੱਖੀ ਸਮਝਿਆ। ਗੁਰੂ ਕੀ ਨਿੰਦਾ ਤੇ ਮਾਰ ਦਾ ਜ਼ਿਕਰ ਨਹੀਂ ਹੈ। ਤਵਾ: ਖਾ: ਵਿਚ ਇਹ ਬੀ ਲਿਖਤ ਹੈ ਕਿ ਇਸ ਗਲ ਦੇ ਮਗਰੋਂ ਸੂਬੇ ਨੇ ਧੀਰ ਮਲ ਵਲ ਜਸੂਸ ਘੱਲ ਕੇ ਉਸ ਨੂੰ ਗੁਰੂ ਜੀ ਤੋਂ ਨਖੇੜਿਆ ਤੇ ਆਪਣਾ ਪੱਖੀ ਤੇ ਸੂੰਹੀਆਂ ਬਣਾਇਆ ਹੈ, ਪਰ ਸਤਿਗੁਰੂ ਜੀ ਨੂੰ ਇਹ ਸਾਰਾ ਪਤਾ ਲੱਗ ਚੁੱਕਾ ਸੀ।

ਮੌਨ ਧਰੇ ਗਮਨਜੋ ਸਹਿਸਾਇ।
ਤੁਰੰਗ ਅਰੂੜ੍ਹ ਸੰਗ ਲੇ ਦਾਸ।
ਗਯੋ ਜਲੰਧਰ ਨਗਰ ਜਹਾਂ ਸੁ[1] ॥੩੮॥ [1]ਜਿਥੇ ਹੈ।
ਚਿਤ ਮਹਿਂ ਚਿਤਵਤਿ -ਮਮ ਗਤਿ† ਐਸੀ। †ਪਾ:-ਮਗ ਮਹਿਂ।
ਲਖ ਨਹਿਂ ਸਕਹਿਂ, ਇਹਾਂ ਬਿਧਿ ਕੈਸੀ[1]। [1]ਇਥੇ (ਮੇਰਾ) ਕੀ ਹਾਲ (ਹੋਇਆ ਹੈ)।
ਮੋ ਕਹੁ ਤਿਮ ਕਰਨੀ ਬਨਿ ਆਵੈ।
ਹਤੌਂ ਗੁਰੂ ਤਬਿ ਪਲਟਾ ਪਾਵੈਂ ॥੩੯॥
ਨਿਸਾ ਪਰੀ ਅਬਿ ਹਇ ਅੰਧਕਾਰੇ।
ਆਇ ਨ ਜਾਇ ਕੋ ਇਸ ਬਾਰੇ।
ਅਸ ਬੁਧਿ ਬਲ ਤੇ ਕਰੌਂ ਉਪਾਇ।
ਕਾਲੇਖਾਨ ਸੁਨਤਿ ਚਢਿ ਜਾਇ ॥੪੦॥
ਪਰਹਿ ਜਾਮਨੀ ਬਿਖੈ ਲਰਾਈ।
ਹਮਲਾ ਕਰੇ ਗੁਰੂ ਲੇ ਘਾਈ।
ਪੁਰਿ ਕਰਤਾਰ ਲੂਟ ਸਭਿ ਲੈ ਹੈਂ।
ਗੁਰੂ ਬਾਹਨੀ ਸਭਿ ਹਨਿ ਦੈ ਹੈਂ ॥੪੧॥
ਮ੍ਰਿਤਕ ਹਜ਼ਾਰਹੁਂ ਹ੍ਵੈ ਘਮਸਾਨ।
ਕੈ ਗੁਰ ਭਾਜਹਿ ਡਰ ਉਰ ਮਾਨਿ।
ਰਖਨਾ ਪਰਜੋ ਆਬਰੂ ਮੇਰੀ।
ਨਹਿਂ ਬਿਦਤਹਿ-, ਇਮ ਗਿਨ ਕਰਿ ਹੇਰੀ[1] ॥੪੨॥ [1]ਇਉਂ ਵਿਚਾਰ ਕੇ ਦੇਖਿਆ।
ਸੰਧ੍ਯਾ ਸਮੈਂ ਸੁ ਉਤਰਜੋ ਜਾਇ।
ਅਪਰ ਬਸਤ੍ਰ ਤਨ ਪਰ ਬਦਲਾਇ।
ਕਾਲੇਖਾਨ ਪਾਸ ਚਲਿ ਗਯੋ।
ਕਰਿ ਸਲਾਮ ਕੋ ਬੈਠਤਿ ਭਯੋ ॥੪੩॥

ਪੈਂਦੇਖਾਨ ਕੁਸ਼ਾਮਦ ਕਾਰਨ।
ਬਾਤ ਮ੍ਰਿਦੁਲ ਢਿਗ[1] ਕਰਤਿ ਉਚਾਰਨ।
ਸੇਵਾ ਹੇਤੁ ਕੁਤਬ ਖਾਂ ਬੈਸਾ।
ਦੇਤਿ ਹੁਕਮ ਕਰਿ ਕਾਰਜ ਤੈਸਾ ॥੪੪॥

[1]ਕੋਲ (ਬੈਠਾ)।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਚੌਂਪਰ ਖੇਲ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋ ਅੰਸੂ ॥੧੮॥

## ੧੯. [ਲਸ਼ਕਰ ਚੜ੍ਹ ਆਇਆ]

੧੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੦

ਦੋਹਰਾ:

ਅਨਵਰਖਾਨ ਵਿਚਾਰਿ ਕੈ, ਚਤੁਰਾਈ ਉਪਜਾਇ।
ਕਹ੍ਯੋ 'ਗਯੋ ਗੁਰ ਕੇ ਨਿਕਟਿ, ਭੇਤ ਪਾਇ ਸੁਧ ਲ੍ਯਾਇ ॥੧॥

ਚੌਪਈ:

ਅਬਿ ਲੌ ਸੁਧ ਗੁਰ ਕੋ ਨਹਿਂ ਹੋਈ।
ਕੀਨਸਿ ਨਹੀਂ ਸੁਚੇਤੀ[1] ਕੋਈ।
ਲਰਹੁ ਜਾਮਨੀ ਮਹਿਂ ਕਰਿ ਹੇਲਾ।
ਕਰਿ ਲੈਹੋ ਸਭਿ ਕਾਜ ਸੁਹੇਲਾ ॥੨॥

[1]ਤਕੜਾਈ।

ਕੁਛ ਥੋਰੀ ਸੀ ਚਮੂੰ ਨਿਹਾਰੀ।
ਪਰਹੁ ਬਿਖ਼ਬਰ ਕੀਜਹਿ ਮਾਰੀ।
ਕਾਜ ਸੁਗਮ ਹੀ ਜੇ ਬਨਿ ਜਾਇ।
ਦਾਨਸ਼ਵੰਦ ਨ ਬਿਲਮ ਲਗਾਇ ॥੩॥
ਤੁਮ ਸਮਰਥ ਹੋ ਅਧਿਕ ਜਦਾਪੀ।
ਸ਼ੱਤ੍ਰ ਨ ਗਿਨੀਅਹਿ ਅਲਪ ਕਦਾਪੀ।
ਕਨਕਾ ਪਾਵਕ[1] ਸੁਗਮ ਬੁਝੱਯਤਿ।
ਬਨ ਲਗਿ ਬਧਹਿ[1] ਨ ਕਿਮਹੁੰ ਮਿਟੱਯਤਿ[†] ॥੪॥

[1]ਤੀਲੇ ਨੂੰ ਲਗੀ ਅੱਗ (ਅ) ਅੱਗ ਦਾ ਕਿਣਕਾ।
[1]ਬਨ ਤਕ (ਅੱਗ) ਵਧ ਜਾਵੇ ਤਾਂ। [†]ਪਾ:-ਜਗੇ ਬਿਲੰਦ ਨ ਬੁਝੇ ਲਖੱਜਤਿ।

ਪ੍ਰਾਤਿ ਹੋਤਿ ਲੌਂ ਲਰਹੁ ਨ ਜਾਈ[1]।
ਬਨਹਿ ਸੁਚੇਤ ਲੇਹਿ ਸੁਧ ਪਾਈ।
ਦੀਰਘ ਲਰਹਿ ਕਿ ਜਾਵਹਿ ਭਾਜਿ।
ਬਡੇ ਜਤਨ ਤੇ ਬਨਿ ਹੈ ਕਾਜ' ॥੫॥

[1]ਜਾ ਕੇ ਜੇ ਨਾ ਲੜੋਗੇ।

ਸੁਨਿ ਪੈਂਦੇ ਖਾਂ ਭਲੇ ਸਰਾਹਾ।
'ਇਮ ਹੀ ਬਨਹਿ, ਹਨਹਿਂ ਰਣ ਮਾਂਹਾ।
ਕਾਰਜ ਹੋਇ, ਸੁ ਕਰਿ ਹੀ ਲਿਹਿ।
ਮ੍ਰਿਗ ਜਿਮ ਸਿੰਘ ਜਾਨ ਨਹਿਂ ਦੇਹਿ ॥੬॥
ਫਤੇ ਕਰਹੁ ਲਹਿ ਸੁਜਸੁ ਬਡਾਈ।
ਹਜ਼ਰਤ ਨਿਕਟਿ ਚਲਹੁ ਹਰਖਾਈ।
ਸਭਿ ਕੇ ਮਨਸਬ ਹੋਇਂ ਸਵਾਏ।

ਹਯ ਸਮੇਤ ਗੁਰ ਦੇਹੁ ਪੁਚਾਏ' ॥੭॥
ਕਾਲੇਖਾਨ ਕਹ੍ਯੋ ਤਿਸ ਬੇਰੀ।
'ਕਹਾਂ ਕੁਤਬ ਖਾਂ! ਮਸਲਤ ਤੇਰੀ?
ਜੰਗ ਜਾਮਨੀ ਕੈ ਦਿਨ ਕੇਰਾ।
ਗਹ੍ਯੋ ਜਾਇ ਜਿਮ ਗੁਰੂ ਬਡੇਰਾ ॥੮॥
ਅਸ ਨ ਹੋਇ ਜਯੋਂ ਪ੍ਰਥਮ ਲਰਾਈ।
ਲਲਾ ਸੁ ਕੰਬਰ ਦਲ ਸਮੁਦਾਈ।
ਸੋਵਤਿ ਅਬਿ ਲੌ ਪਾਇੰ ਪਸਾਰੇ।
ਕਾਰਜ ਸਰ੍ਯੋ ਨ, ਰਣ ਮੈਂ ਹਾਰੇ ॥੯॥
ਯਾਂ ਤੇ ਮ੍ਰਿਗ ਮਾਰਨ ਕੇ ਕਾਜਾ।
ਹਤਨਿ† ਸਿੰਘ ਕੋ ਕਰਹਿ ਸਮਾਜਾ। †ਪਾ:-ਹਰਣ।
ਇਮ ਕਹਵਤਿ ਲੋਕਨਿ ਤੇ ਸੁਨੀ।
ਪਰਖਨ ਕੀਨਿ ਬਾਤ ਹੈ ਘਨੀ' ॥੧੦॥
ਕਹ੍ਯੋ ਕੁਤਬ ਖਾਂ 'ਨਿਸ਼ਚੇ ਐਸੇ।
ਆਪ ਕਰੀ ਫੁਰਮਾਵਨ ਜੈਸੇ।
ਤਊ ਦੇਖੀਏ ਭਲੇ ਬਿਚਾਰੋ।
ਗੁਰੂ ਸੂਰਮਾ ਹਤੇ ਹਜ਼ਾਰੋਂ ॥੧੧॥
ਏਕਾ ਏਕੀ ਗਹ੍ਯੋ ਨ ਜਾਇ।
ਖੜਗ ਪ੍ਰਹਾਰਹਿ ਸੁਭਟ ਗਿਰਾਇ।
ਹਰਿ ਗੋਬਿੰਦ ਬਿਨਾਂ ਸਵਧਾਨੀ[1]। [1]ਸਾਵਧਾਨੀ ਤੋਂ ਬਿਨਾਂ ਹਨ ਭਾਵ ਤਿਆਰ ਨਹੀਂ ਹਨ।
ਇਹੁ ਨੀਕੀ ਸਭਿ ਕੇ ਮਨ ਭਾਨੀ ॥੧੨॥
ਪਾਛਲ ਰਾਤਿ ਪਰੋ ਕਰਿ ਹੇਲਾ।
ਕਰੋ ਚਮੂੰ ਹਤਿ ਰੇਲ ਰੁ ਪੇਲਾ।
ਪੈਂਦਾ ਸਨਮੁਖ ਤਿਨ ਕੇ ਜੈ ਹੈ।
ਬਲ ਬਿਸਾਲ ਤੇ ਗਹਿ ਗੁਰ ਲੈ ਹੈ ॥੧੩॥
ਅਲਪ ਬਾਹਿਨੀ ਮਾਰਨ ਕਹਾ[1]। [1]ਥੋੜ੍ਹੀ ਫੌਜ ਦਾ (ਸਾਡੇ ਅੱਗੇ) ਮਾਰਨਾ ਕੀ ਹੈ।
ਹਤਹਿਂ ਤੁਰਤ ਹਮ ਲਸ਼ਕਰ ਮਹਾਂ।'
ਇਮ ਠਾਨਤਿ ਮਸਲਤ ਜਿਸ ਕਾਲ।
ਚਹਤਿ ਚਢਨ ਕਹੁ ਬੀਰ ਬਿਸਾਲ
॥੧੪॥
ਤਬਿ ਲੌ ਧੀਰਮਲ ਕੀ ਪਾਤੀ।
ਪਹੁੰਚੀ ਤਿਨ ਢਿਗ ਕੁਮਤਿ ਕੁਬਾਤੀ[1]। [1]ਖੋਟੀ ਮਤਿ (ਨਾਲ ਲਿਖੀ) ਖੋਟੀਆਂ ਗਲਾਂ ਵਾਲੀ

(ਪਤ੍ਰਿਕਾ)।

ਅਪਨਾ ਆਪਨ ਬਚਾਵਨ ਕਾਰਨ†।
ਪਿਤ ਗੁਰ ਤਜਾਗ ਤੁਰਕ ਅਨੁਸਾਰਨ ॥੧੫॥
ਖੋਲਿ ਪਠੀ ਸਬਿ ਮਹਿਂ ਬੱਖਜਾਤ।
'ਲਿਖਤੁਮ ਧੀਰਮਲ ਨਿਜ ਬਾਤ।
ਪੈਂਦਖਾਨ ! ਮੈਂ ਪੱਖੀ ਤੇਰਾ।
ਨਹਿਂ ਅਪਮਾਨ ਸਹੈ ਮਨ ਮੇਰਾ ॥੧੬॥
ਅਬਿ ਤੂੰ ਆਉ ਬਿਲੰਬ ਨ ਧਾਰੋ।
ਸ਼ਾਹੁ ਸੰਗ ਕਰਿ ਮੇਲ ਹਮਾਰੋ।
ਮੈਂ ਨ ਬਿਰੋਧ ਕਮਾਵਨ ਕਰੋਂ।
ਹਜ਼ਰਤ ਕੇ ਹਮੇਸ਼ ਅਨੁਸਾਰੋਂ' ॥੧੭॥
ਸੁਨਿ ਸਭਿ ਕੇ ਮਨ ਹਰਖਤਿ ਹੋਏ।
ਪਰਜੋ ਭੇਦ[1] ਘਰ ਮੈਂ ਇਮ ਜੋਏ।
''ਉੱਤਰ ਲਿਖਹੁ -ਦੇਤਿ ਸੁਧ ਰਹੋ।
ਜਿਮ ਹੁਇ ਫਤੇ ਹਮਾਰੀ ਕਹੋ-' ॥੧੮॥
ਤੁਰਕਨ ਤੇ ਲਿਖਾਇ ਕਰਿ ਲਜਾਯੋ।
ਧੀਰ ਮੱਲ ਕੇ ਨਿਕਟਿ ਪੁਚਾਯੋ।
ਸਭਿ ਲਸ਼ਕਰ ਤਜਾਰੀ ਤਬਿ ਕੀਨਿ।
ਜਹਿਂ ਕਹਿਂ ਤੇ ਹਕਾਰਿ ਨਰ ਲੀਨਿ ॥੧੯॥
ਨਹੀਂ ਜੰਗ ਕੀ ਬਾਤ ਸੁਨਾਵੈਂ।
ਕਹੈਂ 'ਸੁ ਰੋਪੜ ਕੋ ਚਲਿ ਜਾਵੈਂ।
ਕਾਲੇਖ਼ਾਨ ਨਜਾਜ਼ ਤਿਹ ਦੇਨੀ[1]।
ਨਿਜ ਮੁਰਾਦ ਹਾਸਨ ਕਰਿ ਲੇਨੀ ॥੨੦॥
ਪੀਰ ਸਖਾਲਤ† ਵਲੀ ਬਿਸਾਲਾ।
ਲਸ਼ਕਰ ਸਹਿਤ ਤਹਾਂ ਕੋ ਚਾਲਾ।'
ਲਵਪੁਰਿ ਤੇ ਜਬਿ ਕੇ ਇਤ ਚਾਲੇ।
ਭੇਤ ਨ ਦੇਤਿ ਕਹਤਿ ਇਸ ਢਾਲੇ ॥੨੧॥
ਜੇਤਿਕ ਦੁਆਬੇ ਬਿਖੇ ਪਠਾਨ।

†ਇਕ ਲਿਖਤੀ ਨੁਸਖੇ ਵਿਖੇ ਇਹ ਦੋਨੋਂ ਤੁਕਾਂ ਨਹੀਂ ਹਨ ਤੇ ਚਉਪਈ ਦੇ ਦੋ ਹੀ ਚਰਨ ਹਨ। ਇਕ ਛਾਪੇ ਦੇ ਨੁਸਖੇ ਵਿਖੇ ਇਨ੍ਹਾਂ ਦੀ ਥਾਵੇਂ ਇਹ ਪਾਠ ਹੈ:-ਚਲਿ ਕਰਿ ਦੂਤ ਗਏ ਤਿਹਠਾਂ ਹੀ। ਪੈਂਦਖਾਨ ਜਹਿ ਸਭਿ ਸਮੁਦਾਈ।

[1]ਫੁੱਟ।

[1]ਤੁਰਕਾਂ ਆਪਸ ਵਿਚ ਸਲਾਹ ਕਰਕੇ ਕਹਿਆ।

[1]ਭੇਟਾ ਚੜ੍ਹਾਉਣੀ ਹੈ।

†ਪਾ:-ਸਖਾਵਤ।

ਕਰੇ ਇਕੱਤ੍ਰ ਹਕਾਰਨ ਠਾਨਿ।
ਅਧਿਕ ਬਾਹਿਨੀ ਕਰੀ ਬਟੋਰ।
ਕਿਤਿਕ ਆਇ ਮਿਲਿ ਲੂਟਨ ਲੋਰ[1] ॥੨੨॥ [1]ਚਾਹ ਕਰਕੇ।
ਕਾਲੇ ਖਾਂ ਸਭਿ ਕੋ ਸਨਮਾਨੈ।
ਖਾਨ ਪਾਨ ਦੇ ਮ੍ਰਿਦੁਲ ਬਖਾਨੈ।
ਲਸ਼ਕਰ ਬਡੋ ਦੇਖਿ ਕਰ ਫੂਲਾ।
ਜੰਗ ਕਰਨਿ ਕੋ ਚਿਤ ਅਨਕੂਲਾ ॥੨੩॥
ਚਢ੍ਯੋ ਨਿਸਾ ਮਹਿਂ ਬਜੇ ਨਿਸ਼ਾਨ।
ਤਤਛਿਨ ਪਾਏ ਜ਼ੀਨ ਕਿਕਾਨ।
ਗੁਲਕਾਂ ਗਨ ਬਰੂਦ ਬਰਤਾਈ।
ਪੁਰਿ ਤੇ ਵਹਿਰ ਨਿਕਸਿ ਥਿਰ ਥਾਈਂ ॥੨੪॥
ਅਰਧ ਲਾਖ ਅਰੁ ਦੋਇ ਹਜ਼ਾਰ[1]। [1]ਬਵੰਜਾ ਹਜ਼ਾਰ।
ਕਾਲੇਖਾਨ ਸਾਥ ਅਸਵਾਰ।
ਸੈਨਾ ਸਹੱਸ੍ਰ ਇਕਾਦਸ਼ ਆਨਿ[1]। [1]ਗਿਆਰਾਂ ਹਜ਼ਾਰ ਹੋਰ।
ਕੁਤਬਖਾਨ ਕੇ ਸੰਗ ਪਯਾਨ ॥੨੫॥
ਸਭਿ ਦੁਆਬੇ ਤੇ ਕਰੀ ਬਟੋਰਿ।
ਚਮੂੰ ਸਹੱਸ੍ਰ ਦੋਇ ਦਸ ਔਰ[1]। [1]ਬਾਰਾਂ ਹਜ਼ਾਰ ਹੋਰ।
ਸਗਰੀ ਭਈ ਪਞ੍ਰ ਹਜ਼ਾਰ।
ਅਪਰ ਸੈਂਕਰੇ ਮਿਲਿ ਅਸਵਾਰ ॥੨੬॥
ਮਿਲੇ ਆਨਿ ਜਿਤ ਕਿਤ ਤੇ ਤੁਰਕ।
ਪ੍ਰੇਰੇ ਕਾਲ ਹੋਨਿ ਕੋ ਗ਼ਰਕ।
ਕਿਤਿਕ ਊਨ ਭਾ ਲਸ਼ਕਰ ਲਾਖ[1]। [1]ਲਖ ਤੋਂ ਕੁਛਕੁ ਘਟ।
ਲੇ ਕਰਿ ਸਾਥ ਜੰਗ ਅਭਿਲਾਖ ॥੨੭॥
ਨਿਜ ਨਿਜ ਮਿਸਲਨਿ ਬਜੇ ਨਗਾਰੇ।
ਨਿਕਸੇ ਨਗਰ ਹੋਇ ਸਭਿ ਤਜਾਰੇ।
ਪੀਵਤਿ ਮਿਲਿ ਸ਼ਰਾਬ ਮਤਵਾਰੇ।
ਬਾਕ ਅਟਪਟੇ ਕਰਤਿ ਉਚਾਰੇ ॥੨੮॥
ਸਾਗਰ ਮਨਹੁਂ ਉਛਲ ਕਰਿ ਚਾਲਾ।
ਗਮਨ੍ਯੋ ਲਸ਼ਕਰ ਏਵ ਬਿਸਾਲਾ।
ਉਡੀ ਧੂਲ ਛਾਦ੍ਯੋ ਅਸਮਾਨਾ।

ਕਰਨਿ ਨੈਨ ਮਹਿਂ ਪਰਹਿ ਮਹਾਨਾ[1] ॥੨੯॥ — [1]ਕੰਨਾਂ ਤੇ ਨੇਤ੍ਰਾਂ ਵਿਚ ਬਹੁਤ (ਧੂੜ) ਪੈਦੀ ਹੈ।
ਉਡਗਨ ਚੰਦ ਨ ਪਰਹਿ ਦਿਖਾਈ।
ਮਨਹੁ ਘਟਾ ਚਹੁੰਦਿਸ਼ਿ ਘਿਰ ਆਈ।
ਚਲ੍ਯੋ ਸ਼ਲਭ ਦਲ[1] ਬ੍ਰਿੰਦ ਮਨਿੰਦ। — [1]ਟਿੱਡੀ ਦਲ।
ਸਿੰਧੁ ਅਹੈਂ ਸ਼੍ਰੀ ਹਰਿਗੋਬਿੰਦ ॥੩੦॥
ਬੂਡਿ ਬੂਡਿ[1] ਸਗਰੇ ਮਰਿ ਜੈ ਹੈਂ। — [1]ਡੁੱਬ ਡੁੱਬ ਕੇ।
ਥਿਰ ਹੋਵਨਿ ਕੋ ਥਾਂਵ ਨ ਪੈਹੈਂ।
ਲਸ਼ਕਰ ਸੰਗ ਲਏ ਇਮ ਸਾਰਾ।
ਕਾਲੇਖਾਂ ਗਮਨ੍ਯੋ ਮੁਦ ਧਾਰਾ ॥੩੧॥
ਭਏ ਕੁਸ਼ਗਨ ਸੁ ਮਰਨ ਜਨਾਵੈਂ।
ਬਾਮ ਬਿਲੋਚਨ ਸਭਿ ਫੁਰਕਾਵੈਂ।
ਸ਼ਿਵਾ ਅਸ਼ਿਵਾ[1] ਸਮੁਖ ਕੋ ਧਾਵੈਂ। — [1]ਅਸ਼ੁਭ ਗਿੱਦੜੀਆਂ।
ਮੁਖ ਤੇ ਅਗਨੀ ਬਮਤਿ ਦਿਖਾਵੈਂ ॥੩੨॥
ਉਲਕਾਪਾਤ ਹੋਤਿ ਬਹੁਤੇਰੇ।
ਬੋਲਤਿ ਹੈਂ ਉਲੂਕ ਚਹੁੰਫੇਰੇ।
ਮਰ੍ਯੋ ਹੁਤੋ ਕੋ ਨਗਰ ਮਝਾਰੀ।
ਰੁਦਨਿ ਸੁਨਾਵਤਿ ਹੈਂ ਬਹੁ ਨਾਰੀ ॥੩੩॥
ਪੈਂਦਾ ਕੁਤਬਖਾਨ ਬਲਵਾਨਾ।
ਲੀਨੇ ਸੰਗ ਖਾਨ ਅਸਮਾਨਾ।
ਮਸਲਤ ਕਰਤਿ ਲਰਨ ਕੀ, ਚਾਲੇ।
ਹੋਹਿ ਕਾਜ ਦਲ ਭਇਓ ਬਿਸਾਲੇ ॥੩੪॥
ਮਾਰਗ ਅਰਧ ਗਏ ਚਲਿ ਜਬੈ।
ਮਿਲ੍ਯੋ ਮਲਕ ਦਾਤਾਰ ਸੁ ਤਬੈ।
ਕੁਛਕ ਸੈਨ ਹੈ ਜਿਸ ਕੇ ਸੰਗ।
ਕੁਤਬਖਾਨ ਕੋ ਭ੍ਰਾਤ ਸੁ ਅੰਗ ॥੩੫॥
ਕਰਿ ਸਲਾਮ ਕੋ ਬੂਝਤਿ ਖਰ੍ਯੋ।
'ਕਿਤ ਕੋ ਸਭਿਨਿ ਪਯਾਨਾ ਕਰ੍ਯੋ?'
ਕਾਲੇਖਾਂ ਬੋਲ੍ਯੋ ਗਰਬਾਇ।
'ਕੇਹਰਿ ਬਲੀ ਰਹੈ ਇਸ ਥਾਇੰ ॥੩੬॥
ਬਹੁਤ ਜੀਵ ਸੰਘਾਰਨਿ ਕਰੇ।
ਕੋ ਬਲ ਧਾਰਿ ਨ ਆਗੇ ਅਰੇ।

ਤਿਸ ਕੇ ਹਿਤ ਸ਼ਿਕਾਰ ਕੋ ਚਾਲੇ।
ਅਬਿ ਸੰਘਾਰਹਿਂ ਖੋਜਿ ਬਿਸਾਲੇ' ॥੩੭॥
ਇਮ ਕਹਿ ਸੁਨਿ ਕਰਿ ਹਰਖ ਕਰੰਤੇ।
ਚਲਤਿ ਅਗਾਰੀ ਚੌਂਪ ਧਰੰਤੇ।
ਛੋਟੇ ਮੀਰ ਗ੍ਰਾਮ ਲੌ ਗਏ।
ਜਾਇ ਸੁ ਲਸ਼ਕਰ ਇਕ ਥਲ ਭਏ ॥੩੮॥
ਭਰਜੋ ਧੂਰ ਤੇ ਸੋ ਤਬਿ ਗ੍ਰਾਮ।
ਲੂਟ ਪਰੀ ਢਹਿਗੇ ਸਭਿ ਧਾਮ।
ਨਿਸਾ ਬਿਖੈ ਨਹਿਂ ਜਾਹਿਂ ਪਛਾਨੇ।
ਮਿਲਜੋ ਗਰਦ ਮੈਂ ਭਾ ਸਭਿ ਹਾਨੇ ॥੩੯॥
ਗੁਰ ਕੋ ਬਾਕ ਸਾਚ ਸੋ ਭਯੋ।
ਉਤਰੇ ਜਬਹਿ ਉਚਰਿ ਜੋ ਦਯੋ[1]।

[1]ਜਦੋਂ ਉਤਰੇ ਸਨ (ਇਸ ਪਿੰਡ ਦੇ ਬਾਹਰ ਤਦੋਂ) ਜੋ ਵਾਕ ਉਚਾਰ ਦਿਤਾ ਸੀ।

ਪੈਂਦੇਖਾਨ, ਖਾਨ ਅਸਮਾਨ।
ਮਿਲਿ ਕਰਿ ਕੁਤਬਖਾਨ ਇਕ ਥਾਨ ॥੪੦॥
ਅਨਵਰਖਾਨ, ਮਲਕ ਦਾਤਾਰ।
ਮਿਲਿ ਮਸਲਤ ਕੋ ਕਰਤਿ ਉਚਾਰ।
'ਬਿਨਾਂ ਸ਼ਬਦ ਤੇ ਅਬਿ ਚਲਿ ਪਰੀਯਹਿ।
ਸਕਲ ਅਚਾਨਕ ਪ੍ਰਾਨਨਿ ਹਰੀਅਹਿ' ॥੪੧॥
ਪੈਂਦਾ ਕਹੈ 'ਜਾਉ ਮੈਂ ਤਹਾਂ।
ਗੁਰ ਕੋ ਪੌਰ ਨਿਕਸਿਬੇ ਜਹਾਂ।
ਨਿਕਸਤਿ ਅੰਕ ਭਰੌਂ ਬਸਿ ਕਰੌਂ।
ਜੀਵਤਿ ਗਹੌਂ, ਮਹਾਂ ਬਲ ਧਰੌਂ ॥੪੨॥
ਪੁਰਿ ਕੇ ਲੂਟ ਲੇਹੁ ਸਭਿ ਐਨ।
ਹਤਹੁ ਤੁਰਤ ਗੁਰ ਕੀ ਲਘੁ ਸੈਨ।
ਕਾਰਜ ਸੁਗਮ ਭਲੇ ਬਨਿ ਜਾਇ।
ਇਹੀ ਰੀਤਿ ਹਮਰੇ ਮਨ ਭਾਇ' ॥੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਲਸ਼ਕਰ ਚਢਿ ਆਵਨ' ਪ੍ਰਸੰਗ ਬਰਨਨੰ ਨਾਮ ਏਕ ਉਨਬਿੰਸਤੀ ਅੰਸੂ ॥੧੯॥

## ੨੦. [ਜੰਗ ਆਰੰਭ]

੧੯<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੧

ਦੋਹਰਾ:
ਸਤਿਗੁਰ ਹਰਿਗੋਵਿੰਦ ਜੀ, ਬਡੇ ਬਹਾਦੁਰ ਧੀਰ।
ਮਾਰ ਨਿਕਾਸਜੋ ਖਾਨ ਕੋ, ਲਖਿ ਨਿੰਦਕ ਬੇਪੀਰ ॥੧॥
ਪਾਧੜੀ ਛੰਦ:
ਕਰਿ ਖਾਨ ਪਾਨ ਸਵਧਾਨ ਬੀਰ।
ਕਰਤਾਰ ਪੁਰੇ ਚਹੁੰ ਦਿਸ਼ਨਿ ਭੀਰ।
'ਹੁਇ ਸਨਧ ਬੱਧ ਭਟ ਅਰਧ ਜੋਇ।
ਬਿਸਰਾਮ ਹੇਤੁ ਲਿਹੁ ਅਰਧ ਸੋਇ ॥੨॥
ਤੁਰਕਾਨ ਸੈਨ ਤੇ ਬਨਿ ਸੁਚੇਤ।
ਸੁਨਿ ਸ਼ਬਦ ਉਠਹੁ ਸਭਿ ਜੰਗ ਹੇਤੁ।
ਗੁਲਕਾਂ ਬਰੂਦ ਲੀਜਹਿ ਸੰਭਾਲ।'
ਸੁਨਿ ਸੁਭਟ ਗੁਰੂ ਕੇ ਬਲਿ ਬਿਸਾਲ ॥੩॥
ਗੁਰ ਹੁਕਮ ਪਾਇ ਹ੍ਵੈ ਕੈ ਸੁਚੇਤ।
ਗਰਜੇ ਬਿਲੰਦ ਬਡ† ਜੰਗ ਹੇਤੁ।
ਗਹਿ ਸਿਪਰ ਖੜਗ ਕਟ ਕਸਨਿ ਕੀਨਿ।
ਨਿਜ ਨਿਜ ਤੁਰੰਗ ਪਰ ਪਾਇ ਜ਼ੀਨ ॥੪॥
ਹੁਇ ਸਨਧਬੱਧ ਫਿਰਤੇ ਚੁਫੇਰੇ।
ਤੁਰਕਾਨ ਹਾਨਿ ਰਣ ਚਹਿਂ ਬਡੇਰੇ।
ਜਬਿ ਸਵਾ ਜਾਮ ਰਹਿ ਗੀ ਸੁ ਰਾਤਿ।
ਗੁਰ ਗਿਰਾ[1] ਪਢਤਿ ਸਿਖ ਫਿਰਤ ਜਾਤਿ[2] ॥੫॥
ਧੁਨਿ ਉਠਤਿ ਊਚ ਸੁਨਿਯੰਤਿ ਦੂਰ।
ਕਰਤਾਰ ਪੁਰੇ ਚਹੁ ਗਿਰਦ ਭੂਰ।
ਜਬਿ ਸੁਨੀ ਆਨਿ ਤੁਰਕਾਨ ਕਾਨ[1]।
ਉਰ ਭਏ ਸ਼ੁੱਧ ਕਰਿ ਕਪਟ ਹਾਨਿ ॥੬॥
ਤਬਿ ਕਾਲੇਖਾਂ ਬੋਲਯੋ ਸੁਨਾਇ।

†ਪਾ:-ਸਭਿ।

[1]ਗੁਰਬਾਣੀ। [2]ਤੁਰਦੇ ਫਿਰਦੇ।

[1]ਤੁਰਕਾਂ ਨੇ ਸੁਣੀ (ਬਾਣੀ ਦੀ ਧੁਨਿ)।

'ਅਬਿ ਭਯੋ ਨੇਰ ਜਾਨਯੋ ਸੁ ਜਾਇ।
ਸਮ ਕਾਤੁਰ ਦੁੰਦਭਿ ਨਹਿਂ ਬਜਾਇ[1]।
ਇਹੁ ਅਨੁਚਿਤ ਗਤਿ, ਨਹਿਂ ਮੁਹਿ ਸੁਹਾਇ ॥੭॥
ਤਜਿ ਦੇਹੁ ਕਪਟ, ਭਾ ਜੰਗ ਭੇਰ।
ਧੌਂਸਨਿ ਬਜਾਇ ਅਬਿ ਕਰਹੁ ਨੇਰ।'
ਕਹਿ ਕੁਤਬਖਾਨ ਅਰੁ ਪੈਂਦਖਾਨ।
'ਇਹੁ ਆਪ ਜਿ ਮਰਜ਼ੀ ਦਿਹੁ ਨਿਸ਼ਾਨ ॥੮॥
ਅਬਿ ਕਰਹੁ ਨ ਬਿਲਮ ਬਿਹਾਇ ਕਾਲ।
ਇਕ ਬਾਰ ਪਰਹੁ ਹਮਲਾ ਬਿਸਾਲ।
ਪੁਰਿ ਮਹਿਂ ਪ੍ਰਵੇਸ਼ ਹੁਇ ਕਰਹੁ ਮਾਰ।
ਨਹਿਂ ਅਰਨ ਦੇਹੁ ਸੈਨਾ ਅਗਾਰ' ॥੯॥
ਜਬਿ ਕਰਯੋ ਹੁਕਮ ਦੁੰਦਭਿ ਬਜਾਇ।
ਤਬਿ ਦਈ ਚੋਬ ਦੁਹਰੀ ਲਗਾਇ।
ਧੁਨਿ ਪਰੀ ਕਾਨ ਜੋਧਾਨਿ ਆਇ।
ਸਵਧਾਨ ਹੁਤੇ ਚਹੁਂ ਦਿਸ਼ਿ ਫਿਰਾਇ ॥੧੦॥
ਦਿਜ ਮਲਕਜਾਤਿ ਤਿਨ ਮਹਿਂ ਫਿਰੰਤਿ।
'ਹੂਜਹਿ ਤਯਾਰ' ਸਭਿ ਕੋ ਕਹੰਤਿ।
'ਸੁਧ ਕਰੋ ਗੁਰੂ ਢਿਗ, ਜਾਇ ਧਾਇ।
ਸਵਧਾਨ ਬਨਹੁ ਹਿਤ ਲਰਨ ਆਇ ॥੧੧॥
ਹਯ ਕੋ ਭਜਾਇ ਪਹੁੰਚਯੋ ਤੁਰੰਤ।
ਉਤਰਯੋ ਸੁ ਪੌਰ ਅੰਤਰਿ ਬਰੰਤਿ।
ਗੁਰ ਅੱਗ੍ਰ ਸੌਚ ਕਰਿ ਕੈ ਸ਼ਨਾਨ।
ਥਿਰ ਰੂਪ ਸੱਚਿਦਾਨੰਦ ਧਯਾਨ ॥੧੨॥
ਤਬਿ ਗਯੋ ਬਿੱਪ੍ਰ ਕੀਨਸਿ ਬਖਾਨ।
'ਦਲ ਤੁਰਕ ਆਇ ਪਹੁੰਚਯੋ ਮਹਾਨ।
ਜਿਮ ਹੋਇ ਹੁਕਮ ਕੀਜਹਿ ਉਪਾਇ।
ਚਢਿ ਚਲਹਿ ਬੀਰ, ਜਿਸ ਲੇਹੁ ਨਾਇ' ॥੧੩॥

[1]ਕਾਇਰਾਂ ਵਾਂਗ (ਜੋ ਅਸੀਂ) ਧੌਂਸੇ ਨਹੀਂ ਵਜਾਉਂਦੇ।

ਸੁਧਿ ਭਾਖਿ ਬਿੱਪ੍ਰ, ਰਹਿ ਠਾਂਢਿ ਤੀਰ।
ਸ਼੍ਰੀ ਹਰਿਗੁਵਿੰਦ ਸੁਨਿ ਬੀਰ ਧੀਰ।
ਜਪ ਕੀਨਿ ਪਾਠ ਚਿਤ ਏਕ ਹੋਇ।
ਪ੍ਰਭੁ ਸਰਬ ਕਲਾ ਸਮਰੱਥ ਸੋਇ ॥੧੪॥
ਪਠਿ ਅੰਤ ਕੀਨਿ ਸਿਰ ਕੋ ਨਿਵਾਇ।
ਤਬਿ ਸੁਨਿ ਤੁਫੰਗਨ ਧੁਨਿ ਉਠਾਇ।
ਸਵਧਾਨ ਬੀਰ ਜੇ ਅੱਗ੍ਰ ਠਾਂਢਿ[1]। [1]ਖਲੋਤੇ ਸੀ।
ਰਣ ਭਯੋ ਪ੍ਰਥਮ, ਤਹਿਂ ਰੋਸ ਬਾਢ[1] ॥੧੫॥ [1]ਓਥੇ ਵਧੇ ਹੋਏ ਰੋਸ ਨਾਲ।
ਜਿਮ ਭਾਠ ਬਿਖੈ ਭੁਜਿਯੰਤਿ ਧਾਨ।
ਸੁਨਿਯੰਤਿ ਤਥਾ ਬਹੁ ਸ਼ਬਦ ਕਾਨ।
ਤਬਿ ਭਨਜੋ[1] ਬਿੱਪ੍ਰ ਸੋਂ 'ਛਿੱਪ੍ਰ ਜਾਇ। [1]ਗੁਰੂ ਜੀ ਨੇ) ਕਿਹਾ।
ਲੱਖੁ ਸੁ ਬੀਰ ਦੀਜੈ ਚਢਾਇ' ॥੧੬॥
ਜਬਿ ਹਤੀ ਸਾਂਗ ਰਣ ਪ੍ਰਥਮ ਮਾਂਹਿ।
ਕਿਯ ਸੈਨਪਤੀ ਲਖਿ ਸੁਭਟ ਤਾਂਹਿ।
ਗੁਰ ਕਹਜੋ 'ਪੰਚ ਸੈ ਸੈਨ ਸੰਗ।
ਤੁਰਕਾਂਨ ਹਾਨ ਹਿਤ ਰਚਹਿ ਜੰਗ ॥੧੭॥
ਭਟ ਮਿਹਰ ਚੰਦ, ਅਮੀਆਂ ਸੁ ਦੋਇ।
ਦਲ ਸੰਗ ਚਾਰ ਸੈ ਲੇਹਿਂ ਸੋਇ।
ਤਿਸ ਕੀ ਸਹਾਇ ਮਹਿਂ ਸਾਵਧਾਨ।
ਦੁਹੁ ਦਿਸ਼ਾ ਰਹਹਿਂ ਰਿਪੁ ਕਰਹਿਂ ਹਾਨ ॥੧੮॥
ਨੌਂ ਸੈ ਸਊਰ[1] ਹੈਂ ਸ਼ੇਖ ਜੋਇ। [1]ਸਵਾਰ।
ਪੁਰਿ ਕਰਹਿ ਰੱਛ ਚਹੁੰਦਿਸ਼ਿਨਿ ਸੋਇ।'
ਭਟ ਹੁਤੇ ਅਸ਼ਟ ਦਸ ਸੈ[1] ਤੁਰੰਗ। [1]੧੮੦੦।
ਜੋ ਬਚੇ ਕਰਤਿ ਜੰਗਲ ਸੁ ਜੰਗ ॥੧੯॥
ਸਿਖ ਹੁਤੇ ਬਹੁਤ ਦੇਸ਼ਾਨਿ ਆਇ।
ਸਭਿ ਹੁਇ ਸੁਚੇਤ ਸਤਿਗੁਰ ਅਲਾਇ।
ਦਿਜ ਮਲਕ ਜਾਤਿ ਸੁਨਿ ਹੁਕਮ ਧਾਇ।
ਲੱਖੁ ਪ੍ਰਚੰਡ ਦੀਨਸਿ ਚਢਾਇ ॥੨੦॥
ਪਸ਼ਚਾਤ ਸੈਨਪਤਿ ਜੁਗ ਸੁਚੇਤ।

ਸੁਨਿ ਹੁਕਮ ਚਢੇ ਬਡ ਜੰਗ ਹੇਤੁ।
ਬਹੁ ਭਯੋ ਕੁਲਾਹਲ ਸਗਲ ਥਾਨ।
ਚਲਿ ਜ੍ਵਾਲਾ ਬਮਣੀ[1] ਸ਼ਬਦ ਠਾਨਿ ॥੨੧॥

[1]ਬੰਦੂਕਾਂ।

ਸੂਰਨਿ ਅਨੰਦ, ਕਾਤੁਰ ਡਰੰਤਿ।
ਗੁਰ ਕੇ ਨਿਸ਼ਾਨ ਊਚੇ ਬਜੰਤਿ।
ਤਬਿ ਸ਼੍ਰੀ ਗੁਰਦਿੱਤਾ ਨਿਕਟਿ ਆਇ।
ਹੁਇ ਸਨਧਬੱਧ ਰਿਪੁ ਲਰਨਿ ਚਾਇ ॥੨੨॥

ਪਿਤ ਕੀ ਨਿਦੇਸ਼ ਚਾਹਤਿ ਬਿਸਾਲ।
ਕਰ ਧਰਜੋ ਧਨੁਖ ਨਿਸ਼ਠੁਰ[1] ਕਰਾਲ।

[1]ਕਰੜਾ।

ਮਿਲਿ ਸੁਭਟਨ ਮਹਿਂ ਪੂਰਬ ਕਹੰਤਿ[1]।

[1]ਕਹਿੰਦਾ ਹੁੰਦਾ ਸੀ।

[1]ਰਨ ਸਮੈ ਨ ਪਿਤ ਕੇ ਢਿਗ ਰਹੰਤਿ ॥੨੩॥

[1]ਜੰਗ ਸਮੇਂ ਮੈਂ ਪਿਤਾ ਜੀ ਪਾਸ (ਕਦੇ) ਨਹੀਂ ਹੋਇਆ, ਚਿਤ ਚਾਉ ਨਾਲ (ਪਾਸ ਹੋਣਾ) ਚਾਹੁੰਦਾ ਰਹਿੰਦਾ ਹੈ।

ਚਿਤ ਚਹਤਿ ਰਹਤਿ ਲਹਿ ਮੁਦਤਵਾਨ੯-।
ਲਖਿ ਪੁੱਤ੍ਰ ਕਾਮਨਾ ਗੁਰ ਬਖਾਨਿ।
'ਜਬਿ ਲਗਿ ਸੁ ਨਿਸਾ ਰਹਿ ਅੰਧਕਾਰ।
ਪਰ ਅਪਰ ਨਰਨਿ ਨਹਿਂ ਪਰਿ ਚਿਨਾਰ ॥੨੪॥

ਤਬਿ ਲਗੇ ਨਗਰ ਮਹਿਂ ਰਹੁ ਫਿਰੰਤਿ।
ਸਵਧਾਨ ਸਭਿਨਿ ਜੋਧਾ ਕਰੰਤਿ।
ਹੁਇ ਪ੍ਰਾਤਿ, ਲਰਹਿਂ ਤਬਿ ਖੇਤ ਮਾਂਹਿ।
ਗਨ ਤੁਰਕ ਆਇਂ, ਹਤਿ ਪ੍ਰਾਨ ਤਾਂਹਿ' ॥੨੫॥

ਇਮ ਪਿਤਾ ਬਾਕ ਕੋ ਸੀਸ ਧਾਰਿ।
ਹਯ ਚਢਜੋ ਫਿਰਤਿ ਸੂਰਨਿ ਮਝਾਰ।
ਜਿਤ ਗੋਲ[1] ਤੁਰਕ ਕੋ ਆਇ ਜ਼ੋਰ।

[1]ਝੁੰਡ।

ਤਿਤ ਜਾਤਿ ਸੂਰਮੇ ਦੌਰਿ ਦੌਰਿ ॥੨੬॥
ਤਜਿ ਤੁਪਕ ਤੁੰਡ ਕੋ ਤੋਰਿ ਤੋਰਿ।
ਕਰਿ ਘੋਰ ਜੰਗ, ਦੈਂ ਮੋਰਿ ਮੋਰਿ।
ਤੀਖਨ ਖ਼ਤੰਗ ਤਬਿ ਛੋਰਿ ਛੋਰਿ।
ਸ਼ੱਤ੍ਰਨਿ ਸਰੀਰ ਗਨ ਫੋਰਿ ਫੋਰਿ ॥੨੭॥

ਗਨ ਤੁਰਕ ਜਿ ਹੇਲਾ ਘਾਲਿ ਘਾਲਿ।
ਹਯ ਸੂਰ ਮਾਰਿ ਛਿਤ ਡਾਲਿ ਡਾਲਿ।
ਘਮਸਾਨ ਘਨੋ ਕਰਿ ਬਾਰਿ ਬਾਰਿ।
ਜੇ ਪਰਹਿੰ ਆਇ ਤਿਨ ਮਾਰਿ ਮਾਰਿ† ॥੨੮॥ †ਪਾ:-ਬਾਰ ਝਾਰ।

ਪ੍ਰਮਾਣਕਾ ਛੰਦ:
ਤੁਫੰਗ ਛੋਰਿ ਛੋਰਿ ਕੈ।
ਖਤੰਗ ਚਾਂਪ[1] ਜੋਰਿ ਕੈ। [1]ਤੀਰ ਧਨੁਖ ਵਿਚ।
ਪ੍ਰਹਾਰਿ ਸ਼ੱਤ੍ਰੁ ਗੇਰਤੇ।
ਪਰੇ ਬਿਹਾਲ ਟੇਰਤੇ ॥੨੯॥
ਤੁਰੰਗ ਅੰਗ ਭੰਗ ਹ੍ਵੈ।
ਗਿਰੰਤਿ ਸੂਰ ਸੰਗ ਹ੍ਵੈ[1]। [1](ਘੋੜਿਆਂ ਦੇ) ਨਾਲ ਹੀ ਡਿਗਦੇ........।
ਤਜੰਤਿ ਫੇਰ ਧਾਇ ਹੈਂ।
ਪਰੰਤਿ ਏਕ ਆਇ[1] ਹੈਂ ॥੩੦॥ [1]ਇਕ (ਹੋਰ) ਆਕੇ ਪੈਂਦੇ ਹਨ।
ਕੁਲਾਹਲੰ ਹਲਾ ਹਲੀ।
ਬਲੀਨ ਮੈਂ ਚਲਾਚਲੀ।
ਸੁ ਜ਼ੋਰ ਪਾਇ ਆਵਤੇ।
ਥਿਰੰਤਿ ਲਾਗਿ ਘਾਵ ਤੇ[1] ॥੩੧॥ [1]ਘਾਉ ਲਗਣ ਨਾਲ ਅਟਕਦੇ। (ਅ) (ਜੋ) ਠਹਿਰਦੇ ਉਨ੍ਹਾਂ ਨੂੰ ਜ਼ਖਮ ਲਗਦੇ।
ਨ ਤੀਰ[1] ਹੋਨਿ ਪਾਵਤੇ। [1]ਨੇੜੇ।
ਸੁ ਚਾਰ ਓਰ ਧਾਵਤੇ।
ਪਰੰਤਿ ਹੂਹ ਦੇਯ ਕੈ।
ਮੁਰੰਤਿ ਘਾਵ ਖੇਯ ਕੈ[1] ॥੩੨॥ [1]ਮੁੜਦੇ ਹਨ ਜ਼ਖ਼ਮ ਖਾ ਕੇ।
ਬਿਲੰਦ ਕੋਪ ਧਾਰਿ ਹੀਂ।
ਉਚਾਰਿ 'ਮਾਰਿ ਮਾਰਿ' ਹੀ।
ਲਗੈਂ ਤੁਫੰਗ ਤੀਰ ਹੀ।
ਗਿਰੰਤਿ ਧੀਰ ਬੀਰ ਹੀ ॥੩੩॥
ਪਰੇ ਤੁਰੰਗ ਸੂਰਮਾ।
ਮਿਲੰਤਿ ਜਾਤਿ ਧੂਰ ਮਾ[1]। [1]ਮਿੱਟੀ ਵਿਚ।
ਦਿਖੰਤਿ ਨਾ ਅਧੇਰ ਮੈਂ।
ਧਵਾਇ ਜੇ ਦਰੇਰ ਮੈਂ[1] ॥੩੪॥ [1](ਘੋੜਿਆਂ ਦੇ) ਦੌੜਾਵਣ ਵਿਚ ਦਲੇ ਜਾਂਦੇ ਹਨ।
ਗਿਰੰਤਿ ਤਾਂਹਿ ਊਪਰੇ।

ਬਿਨਾ ਹਤੇ ਸੁ ਭੂ ਪਰੇ।
ਦਰੰਤਿ ਪਾਇ ਸੰਗ ਤੇ।
ਪਲਾਇ ਕੈ ਤੁਰੰਗ ਤੇ ॥੩੫॥
ਤੁਫੰਗ ਕੇ ਤੜਾਕ ਹ੍ਵੈਂ।
ਖਤੰਗ ਕੇ ਸੜਾਕ ਹ੍ਵੈਂ।
ਮਚਜੋ ਘਮੰਡ ਘੋਰ ਹੀ।
ਮਰੈਂ, ਨ ਤੁੰਡ ਮੋਰਿ ਹੀ ॥੩੬॥
ਕਿਤੇਕ ਤ੍ਰਾਸ ਪਾਇ ਕੈ।
ਨ ਹੋਤਿ ਸਾਮੁਹਾਇਕੈ।
ਟਰੰਤਿ ਆਨ ਥਾਨ ਕੋ।
ਪ੍ਰਹਾਨ ਕੈ ਗੁਮਾਨ ਕੋ[1] ॥੩੭॥
ਬਜੇ ਜੁਝਾਊ ਬਾਦਿਤਾ।
ਉਤੰਗ ਜੰਗ ਨਾਦਤਾ[1]।
ਪ੍ਰਚਾਰ[1] ਬੀਰ ਆਵਤੇ।
ਮਰੈਂ ਤੁਫੰਗ ਘਾਵ ਤੇ ॥੩੮॥
ਬਿਲੰਬ ਨਾ ਲਗੰਤਿ ਹੈ।
ਚਟਾਪਟੀ ਜੁਝੰਤਿ ਹੈਂ।
ਬਿਸਾਲ ਸ਼ੋਰ ਮਾਚਿਓ।
ਲਹੂ ਸੁ ਧੂਲਿ ਰਾਚਿਓ ॥੩੯॥

ਦੋਹਰਾ:
ਇਸ ਪ੍ਰਕਾਰ ਸੰਘਰ ਮਚਜੋ, ਤਿਮਰ ਜਾਮਨੀ ਮਾਂਹਿ।
ਧੁਖਹਿਂ ਪਲੀਤੇ ਬ੍ਰਿੰਦ ਹੀ, ਉਠਹਿਂ ਸ਼ਬਦ ਬਡ ਜਾਂਹਿ ॥੪੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥੨੦॥

[1]ਗੁਮਾਨ ਦਰ ਕਰਾਕੇ।
[1]ਸ਼ੋਰ ਹੋਇਆ।
[1]ਵੰਗਾਰ ਕੇ।

## ੨੧. [ਰਾਤ ਦਾ ਜੰਗ]

੨੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੨

ਦੋਹਰਾ:
ਲਿਏ ਬਾਹਨੀ ਲਰਤਿ ਭਾ,
ਲੱਖੁ ਬੀਰ ਬਿਸਾਲ।
ਜਿਤ ਦਿਸ਼ ਆਵਹਿ ਟੋਲ ਰਿਪੁ,
ਹਨਹਿ ਤੁਫੰਗ ਕਰਾਲ ॥੧॥
ਭੁਜੰਤ ਪ੍ਰਯਾਤ ਛੰਦ:
ਨਹੀਂ ਨੇਕ ਢੂਕੇ ਕੁਪਯੋ ਖਾਨ ਕਾਲਾ।
ਸੁ ਉਚੇ ਉਚਾਰਯੋ ਕਠੋਰੰ ਬਿਸਾਲਾ।
'ਕਹਾਂ ਤ੍ਰਾਸ ਧਾਰਯੋ ਖਰੇ ਦੇਰ ਲਾਵੋ?
ਕਰੋ ਕਯੋਂ ਨ ਹੇਲਾ ਸੁ ਆਪਾ ਬਚਾਵੋ ॥੨॥
ਗੁਰੂ ਸੈਨ ਥੋਰੀ ਜਥਾ ਲੌਨ ਆਟਾ।
ਪਰੋ ਏਕ ਬਾਰੀ ਅਸੀ[1] ਕਾਢਿ ਕਾਟਾ। [1]ਤਲਵਾਰਾਂ।
ਚਢੈ ਸੂਰ ਜੌ ਲੌਂ[1], ਫਤੇ ਲਹੁ ਪਾਈ।' [1]ਜਦੋਂ ਨੂੰ ਸੂਰਜ ਚੜ੍ਹਨਾ ਹੈ।
ਜਬੈ ਕ੍ਰੋਧ ਕੈ ਖਾਨ, ਬਾਨੀ ਸੁਨਾਈ ॥੩॥
ਹੁਤੇ ਬੀਰ ਸੈਨਾਪਤੀ ਓਜ ਧਾਰੇ।
ਚਮੂੰ ਸੋਂ ਕਹਯੋ ਕ੍ਰੂਰ ਠਾਂਢੇ ਨਿਹਾਰੇ।
'ਚਲੋ ਕਯੋਂ ਨ ਆਗੇ ਕਰਹੁ ਪ੍ਰਾਨ ਪਜਾਰੇ।
ਪਰਯੋ ਸ਼ਾਹ ਕੋ ਕਾਜ ਕੀਜੈ ਸੁਧਾਰੇ ॥੪॥
ਸੁਨੀ ਖਾਨ ਕਾਨੰ ਜੁ ਬੀਸੈ ਹਜ਼ਾਰਾ।
ਦਲੰ ਚਾਲਿ ਆਗੇ ਚਹਯੋ ਜੰਗ ਭਾਰਾ।
ਹਕੰ ਹਾਕ ਬਾਜੀ[1], ਤੁਰੰਗੰ ਧਵਾਏ। [1]ਘੋੜੇ ਹਿੱਕਣ ਦੀ ਵਾਜ (ਅ) ਹਾਕ ਤੇ ਹਾਕ।
ਕਰੈਂ ਤਜਾਰ ਹਾਥੈਂ ਤੁਫੰਗੈਂ ਉਠਾਏ ॥੫॥
ਹਲਾ ਹਾਲ ਬੋਲੈਂ ਧਕਾਧੱਕ ਹੋਏ।
ਅੰਧੇਰਾ ਮਹਾਂ ਧੂਰ ਦੀਖੇ ਨ ਕੋਏ।
ਗਿਰੇ ਬੀਰ ਕੇਤੇ ਮਰੇ ਸੋ ਅਟੰਕੇ।
ਪਰੇ ਊਪਰੇ ਨਾ ਉਠੇ ਹ੍ਵੈ ਅਤੰਕੇ[1] ॥੬॥ [1]ਡਰ ਕਰਕੇ।
ਸੰਭਾਰੈਂ ਕਿਤੇ ਹਾਥ ਡਾਰੀ ਤੁਫੰਗੈਂ।
ਕਿਤੇ ਛੂਟਿ ਕੈ ਛੂਛ ਦੌਰੇ ਤੁਰੰਗੈ।
ਬਿਨਾ ਮਾਰ ਕੀਨੇ ਮਰੇ ਸ਼ੱਤ੍ਰੁ ਕੇਤੇ।

ਤਰੇ ਊਪਰੇ ਹੋਤਿ ਭੈ ਕੇ ਸਮੇਤੇ ॥੭॥
ਸਹੰਸ੍ਰੈ ਜੁ ਬੀਸੰ ਢੁਕੇ ਵਾਇ[1] ਧੌਂਸੇ। — [1]ਵਜਾਕੇ।
ਇਤੇ ਬੀਰ ਲੱਖੁ ਲਿਏ ਸੰਗ ਨੌ ਸੈ।
ਭਯੈ ਠਾਂਢਿ ਆਗੇ ਤੁਫੰਗੈ ਚਲਾਈ।
ਦੜਾ ਦਾੜ ਗੇਰੇ ਲਗੀ ਬੇਗ ਜਾਈ ॥੮॥
ਜਿਤੀ ਛੋਰਿ ਗੋਰੀ ਸਭੀ ਲਾਗਿ ਬੀਰੰ।
ਨਹੀਂ ਛੂਛ ਕੋਈ ਗਈ ਹੋਇ ਤੀਰੰ[1]। — [1]ਕੋਲ ਦੀ ਹੋਕੇ।
ਇਕੰਵਾਰ ਮੈਂ ਸੂਰ ਨੌਂ ਸੈ ਗਿਰਾਏ।
ਪੁੰਨੰ ਪਾਇ ਬਾਰੂਦ ਤਜਾਰੀ ਕਰਾਏ ॥੯॥
ਛਣੰਕਾਰ ਹੋਵੈਂ ਗਜੰ ਕੇਰ ਭਾਰੇ।
ਦੁ ਗੋਰੀ ਸੁ ਪਾਵੈਂ ਠੁਕੈਂ ਛਿੱਪ੍ਰ ਡਾਰੇ।
ਪਲੀਤਾਨਿ ਬਾਰੂਦ ਮੇਲੈਂ ਜਮਾਵੈਂ।
ਕਲਾ ਪੈ ਜੜੈਂ ਮੋੜ ਤੋੜੇ ਟਿਕਾਵੈਂ ॥੧੦॥
ਧਰੈ ਹਾਥ ਪੈ, ਸਾਮੁਹੇ ਸ਼ੱਤ੍ਰੁ ਬ੍ਰਿੰਦਾ।
ਚਲਾਵੈਂ, ਲਗੈਂ ਜਾਇ ਜੋਧੇ ਨਿਕੰਦਾ।
ਪ੍ਰਕਾਸ਼ੈਂ ਪਲੀਤੇ, ਸ਼ੁਭੈਂ ਜੰਗ ਥਾਨੇ।
ਅੰਧੇਰੀ ਨਿਸਾ ਮਹਿਂ ਸਮੂਹੰ ਟਨਾਨੇ ॥੧੧॥
ਮਨੋ ਬਾਰਿਧਾਰੀ ਗਿਰੈ ਗਾਜ ਭਾਰੀ[1]। — [1]ਮਾਨੋਂ ਬੱਦਲਾਂ ਵਿਚੋਂ ਭਾਰੀ ਬਿਜਲੀ ਗਿਰਦੀ ਹੈ। [ਸੰਸ: ਵਾਰਿਧਰ = ਬਦਲ]
ਇਮੰ ਹੋਤਿ ਨਾਦੰ ਤੁਫੰਗੈਂ ਛੁਟਾਰੀ।
ਦੁਹੂੰ ਓਰ ਧੌਂਸਾਨਿ ਧੁੰਕਾਰ ਗਾਢਾ।
ਮਨੋ ਮੇਘ ਗਾਜੋ ਮਹਾਂ ਨਾਦ ਬਾਢਾ ॥੧੨॥
ਪਰੈਂ ਬ੍ਰਿੰਦ ਗੋਰੀ, ਵੁਠੇ ਖੇਤ ਓਰੇ[1]। — [1]ਮਾਨੋ) ਖੇਤ ਤੇ ਗੜੇ ਵੱਸਦੇ ਹਨ।
ਕ੍ਰਿਖੀ ਬੀਰ ਬੰਕੇ ਸੁ ਥੋਰੇ ਨ ਤੋਰੇ[1]। — [1]ਖੇਤੀ (ਰੂਪ) ਬਾਂਕੇ ਸੂਰਮੇ ਥੋੜੇ ਨਹੀਂ (ਬਹੁਤੇ) ਤੋੜੇ।
ਤੁਫੰਗਨ ਦੂਜੇ ਪ੍ਰਹਾਰਜੋ ਸੁ ਵਾਰਾ।
ਗਿਰੇ ਸੂਰ ਗੋਰੇ ਭਯੋ ਤ੍ਰਾਸ ਭਾਰਾ ॥੧੩॥
ਜੁਆਲਾ ਬਮੰਤੀ ਤਬੈ ਦ੍ਰਿਸ਼ਟਿ ਆਵੈ।
ਅੰਧੇਰਾ ਸੁ ਦੂਰੰ ਨ ਦੇਖੰਨ ਪਾਵੈ।
ਸੁ ਹੋਏ ਬਿਹਾਲੰ ਮਹਾਂ ਮਾਰ ਮਾਚੀ।
ਹਯੰ ਸੂਰ ਕੇ ਸ਼ੋਣ ਸੋਂ ਭੂਮਿ ਰਾਚੀ ॥੧੪॥
ਇਸੀ ਰੀਤਿ ਮਾਰੇ ਘਮੰਸਾਨ ਮੇਲਾ।

ਗੁਰੂ ਬੀਰ ਮੋਰੇ ਜਬੈ ਘਾਲਿ ਹੇਲਾ[1]। — [1]ਗੁਰੂ (ਜੀ ਦੇ) ਸੂਰਮਿਆਂ ਨੇ ਜਦੋਂ ਹੱਲਾ ਕਰਕੇ (ਵੈਰੀ ਦੇ ਸੂਰਮਿਆਂ ਦੇ ਮੂੰਹ) ਮੋੜ ਦਿੱਤੇ।

ਫੂਟੈਂ ਤੁੰਡ ਆਗੈ ਮਿਟੇ ਜਾਹਿੰ ਪਾਛੈ[1]। — [1]ਪਿਛੇ ਹਟਦੇ ਜਾਣ (ਕਿਉਂਕਿ) ਅੱਗੋਂ (ਗੁਰੂ ਜੀ ਦੇ ਸੂਰਮੇ ਵੈਰੀ ਦੇ) ਮੂੰਹ ਭੰਨੀ ਜਾਂਦੇ ਹਨ।

ਨਹੀਂ ਫੇਰ ਆਵੰਨ ਕੋ ਚੀਤ ਬਾਂਛੈ ॥੧੫॥
ਦਿਸ਼ਾ ਦੂਸਰੀ ਕੋ ਪੁਰੰ ਕੇਰ[1] ਜਾਵੈਂ। — [1]ਨਗਰ ਦੀ ਦੂਜੀ ਤਰਫ ਨੂੰ।
ਤਹਾਂ ਔਰ ਬੀਰੰ ਤੁਫੰਗੈਂ ਚਲਾਵੈਂ।
ਨਹੀਂ ਹੋਨਿ ਦੇਂ ਨੇਰ, ਹੇਲਾ ਜੁ ਘਾਲੈਂ।
ਕਰੈਂ ਮਾਰ ਗੋਰੀ ਤਤੰਕਾਲ ਡਾਲੈਂ ॥੧੬॥
ਫਿਰੈਂ ਆਲਬਾਲੇ[1], ਚਲੈਂ ਚੁੰਗ ਹੋਏ। — [1]ਚੁਫੇਰੇ।
ਜਿਤੇ ਜ਼ੋਰ ਘਾਲੈਂ ਸਕੈਂ ਨ ਖਰੋਏ।
ਪਰੈ ਮਾਰ ਗੋਰੀਨ ਕੀ ਏਕ ਬਾਰਾ।
ਸਹਾਰੈ ਨ ਸ਼ੱਤ੍ਰੁ ਗਿਰੈਂ ਹ੍ਵੈ ਸੁਮਾਰਾ[1] ॥੧੭॥ — [1]ਜ਼ਖਮੀ ਹੋ ਹੋ ਕੇ।
ਕਿਤੈ ਪ੍ਰਾਨ ਹਾਨੇ ਕਿਤੈ ਭਾਜ ਜੈ ਹੈਂ।
ਕਿਤੇ ਦੇਖਿ[†] ਕੈ ਮੂਰਛਾ ਤੇ ਗਿਰੈ ਹੈਂ। — [†]ਪਾ:-ਤ੍ਰਾਸ।
ਪਰੈਂ ਭੂਮ ਔਂਧੇ[1] ਬਹੈਂ ਸ਼੍ਰੋਣ ਅੰਗਾ। — [1]ਮੂਧੇ।
ਭਏ ਅੰਧ ਜੈਸੇ ਬਡੀ ਧੂਲ ਸੰਗਾ ॥੧੮॥
ਚਢੀ ਸ੍ਵਾਸ ਸੋਂ ਸੀਸ ਸੋਂ ਨਾਸਕਾਂ ਮੈਂ।
ਗਏ ਕਾਨ ਪੂਰੇ ਤਥਾ ਬਾਹਿਕਾ ਮੈਂ[1]। — [1]ਤਿਵੇਂ ਹੀ (ਘੋੜਿਆਂ ਦੇ) ਹੱਕਣ ਵਾਲਿਆਂ ਦੇ.
ਧਕਾ ਧੱਕ ਹੋਈ ਧਵਾਏ ਤੁਰੰਗਾ।
ਗਿਰੇ ਖੇਤ ਜੋਧਾ ਮਲੇ[1] ਪਾਇ ਸੰਗਾ ॥੧੯॥ — [1]ਮਨੇ ਗਏ।

ਦੋਹਰਾ:
ਅਰੇ ਅਧਿਕ ਗੁਰ ਸੂਰਮੇ,
ਮਰੇ ਤੁਰਕ ਗਨ ਜਾਨਿ।
ਕੁਤਬਖਾਨ ਸੋਂ ਰਿਸੁ ਕਹਯੋ,
ਨਿਸ਼ਠੁਰ ਕਾਲੇਖਾਨ ॥੨੦॥
'ਦ੍ਵੈ ਘਟਿਕਾ ਮੈਂ ਫਜਰ ਹ੍ਵੈ,
ਸਰਯੋ ਨ ਕਾਰਜ ਕੋਇ।
ਪੁਰਿ ਸਮੀਪਤਾ ਨਹਿਂ ਭਈ,
ਕਹਾਂ ਮਾਰਿ ਲੁਟਿ ਹੋਇ' ॥੨੧॥

ਪਾਧੜੀ ਛੰਦ:

ਸੁਨਿ ਕੁਤਬਖਾਨ ਧਾਰੰਤਿ ਧੀਰ।
'ਤੁਮ ਧੂਰ ਅਧਿਕ ਤੇ ਕਸ਼ਟ ਬੀਰ।
ਲਰ ਸਕੇ ਨ ਪ੍ਰਾਕ੍ਰਮ ਕੁਛ ਦਿਖਾਇ।
ਨਹਿਂ ਸ਼ੱਤ੍ਰ ਅੱਗ੍ਰ ਜਾਨਜੋ ਸੁ ਜਾਇ ॥੨੨॥
ਜਬਿ ਕਰਹਿਂ ਹੇਲ ਹਯ ਮੇਲਿ ਪੇਲਿ[1]।
ਭਿਰ ਪਰਹਿਂ ਆਪ ਲਾਗਿਤ ਧਕੇਲ।
ਗਿਰ ਮਰੈਂ ਬ੍ਰਿੰਦ ਉਠਨੇ ਨ ਪਾਇਂ।
ਦਰੜੰਤਿ ਜਾਤਿ ਊਪਰ ਧਵਾਇ ॥੨੩॥
ਬਹੁ ਲਰੇ ਬੀਰ, ਨਹਿਂ ਸਰਹਿ ਕਾਰ।
ਅਬਿ ਹੋਇ ਫਜਰ ਤਬਿ ਲੇਹੁ ਮਾਰ।
ਲਸ਼ਕਰ ਨ ਬਾਦ ਦੀਜੈ ਮਰਾਇ।
ਪੁਰਿ ਸਨੈ ਸਨੈ ਲੈਹੈਂ ਛੁਰਾਇ' ॥੨੪॥
ਢਿਗ ਪੈਂਦ ਖਾਨ ਕਹਿ 'ਨੀਕ ਬਾਤ।
ਸਵਧਾਨਿ ਕਰਹੁ ਅਬਿ ਹੋਹਿ ਪ੍ਰਾਤ।
ਮੈਂ ਮਿਲੌਂ ਸੰਗ ਹੇਲਾ ਕਰਾਇ।
ਇਕ ਬਾਰ ਗਹੌਂ ਗੁਰ ਨਿਕਟਿ ਜਾਇ' ॥੨੫॥
ਇੱਤਜਾਦਿ ਖਰੇ ਸਭਿ ਕਹਤਿ ਬੈਨ।
ਬਡ ਜੰਗ ਹੋਤਿ ਚਹਿਂ ਪਿਖਿਨਿ ਨੈਨ।
ਕਿਮ ਅਰੇ ਬੀਰ ਥੋਰੇ ਅਗਾਇ।
ਬਿਸਮਾਇ ਰਿਦੈ ਲਸ਼ਕਰ ਲਰਾਇ ॥੨੬॥
ਬਹੁ ਨਮਸਕਾਰਨੀ[1] ਛੋਰਿ ਛੋਰਿ।
ਸੁਭਟਨਿ ਸਰੀਰ ਕੋ ਫੋਰਿ ਫੋਰਿ।
ਕਰਿ ਪ੍ਰਾਨ ਹਾਨਿ ਛਿਤ ਡਾਲਿ ਡਾਲਿ।
ਗਨ ਲੋਥ ਪੋਥ ਹਯ ਘਾਲਿ ਘਾਲਿ ॥੨੭॥
ਬਹੁ ਤੁਰਕ ਤੁਰੰਗ ਅੰਬਾਰ ਲਾਗ।
ਰਣਖੇਤ ਪਰੇ ਤਨ ਤਜਾਗਿ ਤਜਾਗਿ।
ਇਕ ਮੁਖ ਕਰਾਹਤੇ[1] 'ਹਾਇ ਹਾਇ।'
ਦੁਖ ਮਹਾਂ, ਘਾਵ ਗਨ ਖਾਇ ਖਾਇ

[1]ਘੋੜ ਮੇਲ ਕੇ ਵਧਕੇ ਜਦੋਂ ਹੱਲਾ ਕਰਦੇ ਹਾਂ।

[1]ਬੰਦੂਕਾਂ।

[1]ਦੁਖੀ ਹੋਕੇ ਬੋਲਦੇ ਹਨ।

॥੨੮॥
ਗੁਰ ਸੂਰ ਥੋਰਹੁੰ ਲਾਗਿ ਘਾਇ।
ਪ੍ਰਭੁ ਮਹਾਰਾਜ ਹੋਵਤਿ ਸਹਾਇ।
ਤੁਰਕਨਿ ਹਜ਼ਾਰ ਹੁੰ ਪ੍ਰਾਨ ਹਾਨਿ।
ਮਿਲਿ ਧੂਰ ਪਰੇ ਸੁਪਤੇ ਮਹਾਨ ॥੨੯॥
ਬਹੁ ਭਯੋ ਪੰਕ ਸ਼੍ਰੋਣਿਤ ਚਾਲਿ।
ਇਮ ਲਰਤਿ ਮਰਤਿ ਰਣ ਘਾਲਿ ਘਾਲਿ।
ਬਿਤਿ ਗਈ ਜਾਮਨੀ ਤਮ ਸਮੇਤ।
ਨਭ ਚਢ੍ਯੋ ਦਿਨੇਸ਼ ਪ੍ਰਕਾਸ਼ ਹੇਤੁ[1] ॥੩੦॥

[1]ਆਕਾਸ਼ ਵਿਚ ਸੂਰਜ ਚੜ੍ਹਿਆ ਚਾਨਣੇ ਵਾਸਤੇ।

ਤਬਿ ਲਗੇ ਦਿਖਟ ਭਟ ਆਪ ਮਾਂਹਿ।
ਤਕ ਤੀਰ ਤੁਫੰਗਨਿ ਹਤਹਿ ਤਾਂਹਿ।
ਤੋਮਰ ਬਿਲੰਦ ਊਚੇ ਉਭਾਰਿ।
ਕਿਨ ਕਰਾਚੋਲ ਲੀਨੇ ਨਿਕਾਰਿ ॥੩੧॥
ਜੁਟ ਪਰੇ ਕਾਟਿਬੇ ਸੁਭਟ ਅੰਗ।
ਖੰਡੇ ਪ੍ਰਚੰਡ ਦੁਇ ਧਾਰ ਸੰਗ।
ਬਹਿ ਚਲ੍ਯੋ ਸ਼੍ਰੋਣ ਤੇ ਬਸਤ੍ਰ ਲਾਲ।
ਜਨੁ ਕੁਸਮਤ ਕਿਸੰਕ ਤਰੁ[1] ਬਿਸਾਲ ॥੩੨॥

[1]ਕੇਸੂ ਦੇ ਫੁਲਾਂ ਦੇ ਬ੍ਰਿੱਛ ਫੁੱਲੇ ਹਨ ਮਾਨੋ।

ਕੈ ਰੰਗ ਪਤੰਗੀ[1] ਪਾਇ ਪਾਇ।

[1]ਲਾਲ ਰੰਗ [ਸੰਸ: ਪਤ੍ਰਾਂਗ। ਹਿੰਦੀ, ਪਤੰਗ = ਵਕਮ, ਲਾਲ ਚੰਦਨ]

ਭਟ ਫਾਗ[1] ਖੇਲਤੇ ਧਾਇ ਧਾਇ।

[1]ਹੋਲੀ।

ਕਹਿੰ 'ਮਾਰ' ਗੀਤ ਜਨੁ ਗਾਇ ਗਾਇ।
ਮਿਲਿ ਜਾਹਿੰ ਬੀਰ ਚਿਤ ਚਾਇ ਚਾਇ ॥੩੩॥
ਹੁਇ ਜੂਥ ਜੰਬੁਕਨਿ[1] ਕਰਿ ਪੁਕਾਰ।

[1]ਗਿੱਦੜਾਂ ਦੇ ਟੋਲੇ।

ਉਰ ਅਨੰਦ ਅਧਿਕ ਆਮਿਖ ਅਹਾਰ।
ਬਹੁ ਫਿਰਤਿ ਜੋਗਨੀ ਸ਼੍ਰੋਣ ਪਾਨ।
ਭਰਿ ਭਰਿ ਕਪਾਲ[1] ਤ੍ਰਿਪਤੈਂ ਮਹਾਨ ॥੩੪॥

[1]ਖੋਪਰੀਆਂ।

ਨਿਜ ਉਦਰ ਪੂਰਿ ਲੇਤੀ ਡਕਾਰ।
ਗਾਵੰਤਿ ਗੀਤ ਪਾਵਤਿ ਧਮਾਰ[1]।

[1]ਨਾਚ।

ਗਨ ਕਾਕ ਕੰਕ ਕੂਕੈਂ ਕਰਾਲ।
ਬਹੁ ਮਿਲੀ ਗ੍ਰਿੱਝ ਭੱਖਹਿਂ ਬਿਸਾਲ ॥੩੫॥
ਬਡ ਭਯੋ ਭੀਮ ਰਣ ਖੇਤ ਹੇਰਿ।
ਨਰ ਤੁਰੰਗ ਮਰੇ ਧਰ ਪਰ ਘਨੇਰ।
ਦਾਰੁਨ ਮਹਾਨ ਕੂਕਰ ਸ੍ਰਿੰਗਾਲ।
ਮਿਲਿ ਮਾਸ ਅਹਾਰੀ ਬਿਹੰਗ ਜਾਲ ॥੩੬॥
ਕਹਕਹ ਹਸੰਤਿ[1] ਕਾਲੀ ਕਰਾਲ।
ਕਰ ਰਕਤ ਖਪਰ[1] ਲਟਕੰਤਿ ਬਾਲ।
ਪੋਅੰਤਿ ਮੁੰਡ ਮਾਲਾ ਬਿਸਾਲ[1]।
ਬਹੁ ਨਚਹਿਂ ਜੋਗਨੀ ਬਜਹਿ ਤਾਲ[1] ॥੩੭॥
ਛੁਟਕੰਤਿ ਤੁਪਕ ਫਟਕੰਤਿ ਦੇਹਿ।
ਲਟਕੰਤਿ ਗਿਰਤਿ ਮਿਲਯੰਤਿ ਖੇਹ।
ਕਰਤਾਰ ਪੁਰਾ ਦੀਪਕ ਮਨਿੰਦ।
ਜਨੁ ਤੁਰਕ ਪਤੰਗ ਸੁ ਪਰਤਿ ਬ੍ਰਿੰਦ ॥੩੮॥
ਬਿਨ ਬਿਲਮ ਮਰੇ ਲਾਗੇ ਸੁ ਢੇਰ।
ਜਿਤ ਕਿਤ ਦਿਖੰਤਿ ਪੁਰਿ ਕੈ ਚੁਫੇਰ।
ਤਬਿ ਕਾਲੇ ਖਾਂ ਉਮਰਾਵ ਜੋਇ।
ਲਸ਼ਕਰ ਸੁ ਮਰਜੋ ਬਹੁ ਨੈਨ ਜੋਇ ॥੩੯॥
-ਇਹ ਭਯੋ ਕਹਾਂ- ਮਨ ਮੈਂ ਹਿਰਾਨ।
-ਨਹਿਂ ਲਗਜੋ ਕਾਲ[1] ਭਟ ਨਾਸ਼ ਪ੍ਰਾਨ।
ਰਹਿ ਸ਼ੇਖ ਅਰਧ, ਜਾਨੇ ਸੁ ਜਾਇਂ-।
ਮਨ ਪਾਇ ਤ੍ਰਾਸ, ਮੁਖ ਨਹਿਂ ਅਲਾਇ ॥੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਨਿਸ ਜੰਗ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ॥੨੧॥

[1]ਖਿੜ ਖਿੜ ਹਸਦੀ ਹੈ।
[1]ਹੱਥਾਂ (ਵਿਚ) ਲਹੂ ਦਾ ਖੱਪਰ।
[1]ਪ੍ਰੋਂਵਦੀ ਹੈ (ਕਟੇ ਹੋਏ) ਸਿਰਾਂ ਦੀ ਲੰਮੀ ਮਾਲਾ।
[1]ਤਾਲੀਆਂ।
[1]ਸਮਾਂ।

## ੨੨. [ਦਿਨ ਦਾ ਜੰਗ]

੨੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੩

ਦੋਹਰਾ:

ਭਈ ਪ੍ਰਭਾਤਿ ਬਿਲੋਕਿ ਕੈ ਲਸ਼ਕਰ ਹਤਿ ਭਾ ਬ੍ਰਿੰਦ।
ਕੁਤਬ, ਪੈਂਦ, ਅਨਵਰ ਅਪਰ ਲਖਿ ਕੈ ਬਲੀ ਬਿਲੰਦ ॥੧॥

ਰਸਾਵਲ ਛੰਦ:

[1]ਰਿਸਜੋ ਖਾਨ ਕਾਲਾ। ਇਨੋ ਤਾਤਕਾਲਾ।
ਕਹ੍ਯੋ ਕੋਪ ਸੰਗਾ[4]। 'ਨ ਕੋਟੰ ਉਤੰਗਾ ॥੨॥
ਨਹੀਂ ਦੀਹ[1] ਖਾਈ। ਲਰੇ ਦੂਰ ਆਈ।
ਮਰੇ ਬੀਰ ਆਧੇ। ਨਹੀਂ ਸ਼ੱਤ੍ਰ ਸਾਧੇ ॥੩॥
ਕਹਾਂ ਬਾਤ ਹੋਈ। ਕਰੋ ਕਜੋਂ ਨ ਢੋਈ?
ਪਰੈ ਬ੍ਰਿੰਦ ਹੇਲਾ। ਰਿਪੂ ਰੇਲਿ ਪੇਲਾ ॥੪॥
ਜਿਤੀ ਦੇਰ ਧਾਰੋ। ਤਿਤੋ ਹ੍ਵੈ ਬਿਗਾਰੋ।
ਚਹੁੰ ਓਰ ਘੇਰਾ। ਕਰੋ ਏਕ ਬੇਰਾ ॥੫॥

ਦੋਹਰਾ:

ਕੁਤਬਖਾਨ! ਪੂਰਬ ਦਿਸਾ, ਦਸ ਹਜ਼ਾਰ ਲੈ ਸੈਨ।
ਪੁਰਿ ਕੇ ਸਨਮੁਖ ਹੇਲ ਕਰਿ, ਮਾਰਿ ਕਰਹੁ ਬਿਨ ਚੈਨ ॥੬॥
ਅਨਵਰ ਅਰੁ ਅਸਮਾਨ ਖਾਂ! ਦੱਖਣ ਦਿਸ਼ਿ ਕੀ ਓਰ।
ਪੁਰਿ ਕੈ ਨਿਕਟਿ ਪਹੁਚਿ ਕੈ, ਕਰੀਐ ਸੰਘਰ ਘੋਰ ॥੭॥

ਸੋਰਠਾ:

ਦਸ ਹਜ਼ਾਰ ਲਿਹੁ ਸੰਗ, ਜਬਿ ਹੇਲਾ ਸਗਰੇ ਕਰਹਿਂ।
ਕਰਾਚੋਲ ਕੇ ਜੰਗ, ਲਰਤਿ ਲਰਤਿ ਪੁਰਿ ਮਹਿਂ ਬਰਹਿਂ ॥੮॥
ਮੈਂ ਪਸ਼ਚਮ ਦਿਸ਼ਿ ਠਾਂਢਿ, ਇਤਿ ਤੇ ਕਰੌਂ ਪ੍ਰਵੇਸ਼ ਕੋ।

[1]ਕਾਲੇ ਖਾਨ ਨੇ) ਤਤਕਾਲ ਇਨ੍ਹਾਂ (ਕੁਤਬ ਖਾਂ ਪੈਂਦਾ ਅਨਵਰ ਆਦਿਕਾਂ) ਨੂੰ ਗੁੱਸੇ ਨਾਲ ਕਿਹਾ।

[1]ਡੂੰਘੀ।

ਹਤਹਿਂ ਖੜਗ ਕੋ ਕਾਢਿ, ਅਰਹਿ ਜੁ ਆਇ ਅਸ਼ੇਸ਼ ਕੋ[1] ॥੯॥

[1]ਸਾਰਿਆਂ ਨੂੰ।

ਪੈਂਦਖਾਨ ਬਲਵਾਨ, ਉੱਤਰ ਦਿਸ਼ਿ ਲਰਿ ਕੈ ਪਰਹਿ[1]।

[1]ਉਤਰ ਦਿਸ਼ਾ ਵਲੋਂ ਪੈਕੇ ਲੜੇ।

ਲਿਹੁ ਬਿਚਲਾਇ ਮਹਾਨ, ਮਾਰਿ ਮਾਰਿ ਕਰਿ ਕੈ ਬਰਹਿਂ[1]' ॥੧੦॥

[1]ਵੜੀਏ (ਨਗਰ ਵਿਚ)।

ਇਮ ਮਸਲਤ ਕੋ ਧਾਰਿ, ਲੈ ਲੈ ਦਸੰ ਹਜ਼ਾਰ ਦਲ।
ਚਾਰ ਓਰ ਹੁਇ ਚਾਰ, ਭਨਤਿ ਪਰਸਪਰ ਅਪਨ ਬਲ ॥੧੧॥

ਰਸਾਵਲ ਛੰਦ:

ਬਜਾਏ ਨਗਾਰੇ। ਚਲੇ ਚੌਂਪ ਧਾਰੇ।
ਜੁਦੀ ਸੈਨ ਕੀਨੀ। ਨਿਜੰ ਸੰਗ ਲੀਨੀ ॥੧੨॥
ਸੁਰਾ[1] ਪਾਨ ਕੀਨੇ। ਰਣੰ ਰੰਗ ਭੀਨੇ।
ਬਡੇ ਚੁੰਗ[1] ਹੋਏ। ਚਹੈਂ ਸ਼ੱਤ੍ਰ ਢੋਏ ॥੧੩॥

[1]ਸ਼ਰਾਬ।
[1]ਟੋਲੇ।

ਬਕੈਂ ਬੀਰ ਬੰਕੇ। ਬਿਸਾਲੇ ਨਿਸ਼ੰਕੇ।
'ਗੁਰੂ ਥਾਨ ਕੌਨੇ? ਪਿਖੋ ਕਜੋਂ ਨ ਤੌਨੇ ॥੧੪॥
ਬਲੀ ਜੋ ਕਹਾਵੈ। ਨਹੀਂ ਦਾਵ ਖਾਵੈ।
ਗਹੋ ਕਜੋਂ ਨ ਜੈ ਕੈ। ਕਿਧੌਂ ਮਾਰਿ ਧੈ ਕੈ' ॥੧੫॥
ਇਮੰ ਊਚ ਭਾਖੈਂ। ਬਿਸਾਲਾ ਭਿਲਾਖੈ[1]।
ਭਏ ਚਾਰ ਓਰੰ। ਕਰਜੋ ਜੰਗ ਘੋਰੰ ॥੧੬॥

[1]ਬਹੁਤ ਚਾਹੁੰਦੇ ਹਨ।

ਤੁਫੰਗੈਂ ਚਲਾਈ। ਤੁਰੰਗੈਂ ਧਵਾਈ।
ਮਹਾ ਨਾਦ ਹੋਵਾ। ਬਿਧੀਚੰਦ ਜੋਵਾ ॥੧੭॥
ਚਹੂੰ ਓਰਾ ਹੇਰਾ। ਜਥਾ ਪਾਇ ਘੇਰਾ।
ਸਭੀ ਭੇਤ ਜਾਨਾ। ਜਥਾ ਸ਼ੱਤ੍ਰ ਠਾਨਾ ॥੨੮॥
ਪੁਰੀ ਕੇ ਚੁਫੇਰੇ। ਫਿਰਜੋ ਬੀਰ ਹੇਰੇ।
ਜਥਾ ਚਾਰ ਥਾਈਂ। ਰਿਪੂ ਸੈਨ ਆਈ

॥੧੯॥
ਗੁਰੂ ਪਾਸ ਜੈ ਕੈ। ਸੁਨਾਈ ਸਬੈ ਕੈ।
'ਬੰਧੇ ਚਾਰ ਗੋਲੰ[1]। ਬਕੈਂ ਊਚ ਬੋਲੰ
॥੨੦॥
ਚਹੈਂ ਬੀਚ ਆਏ। ਬਡੋ ਜ਼ੋਰ ਪਾਏ।
ਸੁ ਕੀਜੈ ਉਪਾਈ। ਰਿਪੂ ਲੇਹੁ ਘਾਈ'
॥੨੧॥
ਸੁਨੀ ਬਾਤ ਸਾਰੀ। ਗੁਰੂ ਯੌਂ ਉਚਾਰੀ।
'ਜਿਤੀ ਸੈਨ ਭਾਰੀ। ਕਰੌ ਥਾਉਂ ਚਾਰੀ[1]
॥੨੨॥
ਦੋਹਰਾ:
ਪੂਰਬ ਦਿਸ਼ਿ ਜਾਤੀ ਮਲਕ, ਲੇ ਦਲ ਸੰਗ ਸਮੁਹਾਇ।
ਮਿਹਰਚੰਦ ਅਮੀਆਂ ਦੁਤੀ, ਦੱਖਣ ਦਿਸ਼ ਕੌ ਜਾਇ ॥੨੩॥
ਲੱਖੂ ਪਸ਼ਚਮੁ ਦਿਸ਼ਿ ਲਰੈ, ਲੈ ਸੈਨਾ ਸਵਧਾਨ।
ਰਹਹਿ ਪੀਨ† ਕਰਿ[1] ਪੁਰਿ ਨਿਕਟਿ, ਹਨਹਿ ਤੁਫੰਗ ਮਹਾਨ ॥੨੪॥
ਬਿਧੀਚੰਦ! ਸੰਗ ਚਮੂੰ ਕੇ, ਉੱਤਰ ਦਿਸ਼ਾ ਪਧਾਰਿ।
ਵਧਹੁ ਅੱਗ੍ਰ ਨਹਿਂ ਅਧਿਕ ਤੁਮ,
ਢਿਗ ਰਿਪੁ ਪਹੁੰਚਹਿ ਮਾਰ[1]' ॥੨੫॥
ਰਸਾਵਲ ਛੰਦ:
ਗੁਰੂ ਬੈਨ ਸ਼੍ਰੋਨੇ[1]। ਲਏ ਮਾਨਿ ਤੌਨੇ[2]।
ਕਰੀ ਸੰਗ ਸੈਨਾ। ਚਲੇ ਬੀਰ ਭੈ ਨਾ
॥੨੬॥
ਜਹਾਂ ਖਾਨ ਕਾਲਾ। ਬਡੋ ਹੇਲ ਘਾਲਾ।
ਗਯੋ ਬੀਰ ਲੱਖੂ। ਮਹਾਂ ਓਜ ਰੱਖੂ ॥੨੭॥
ਤੁਫੰਗੈਂ ਚਲਾਈ। ਕਿ ਨੇਜੇ ਭ੍ਰਮਾਈ।
ਬਡੇ ਬਾਨ ਮਾਰੇ। ਸੁ ਲੋਹਾ ਕਰਾਰੇ
॥੨੮॥

[1]ਟੋਲੇ।

[1]ਚਾਰ ਥਾਵਾਂ ਤੇ।

[1]ਤਕੜਾਈ ਕਰਕੇ ਰਹੇ। †ਪਾ:-ਪੀਠ।

[1](ਤਦੋਂ) ਮਾਰੋ।

[1]ਸੁਣੇਂ। [2]ਤਿਨ੍ਹਾਂ (ਸਾਰਿਆਂ) ਨੇ।

ਕਿਤੇ ਸਾਂਗ ਮਾਰੈਂ। ਕ੍ਰਿਪਾਨੈਂ ਪ੍ਰਹਾਰੈਂ।
ਤੁਰੰਗਾਨ ਮੇਲਾ। ਲਿਯੋ ਝਾਲਿ ਹੇਲਾ ॥੨੯॥
ਖਰੇ ਥੰਭ ਜੈਸੇ। ਹਲੇ ਸੋ ਨ ਕੈਸੇ।
ਅਰੇ ਹੋਇ ਸੌਹੈਂ[1]। ਕਰੀ ਬੰਕ ਭੌਹੈਂ ॥੩੦॥ [1]ਸਾਹਮਣੇ।
ਦੜਾ ਦਾੜ ਗੇਰੈਂ। ਤੁਰੰਗੈਂ ਘਨੇਰੈਂ।
ਉਥੱਲੈ ਪਥੱਲੈਂ। ਨਹੀਂ ਪਾਇ ਹੱਲੈਂ ॥੩੧॥
ਮਹਾਂ ਸ਼ਸਤ੍ਰ ਖਾਏ। ਰਿਪੂ ਬ੍ਰਿੰਦ ਘਾਏ।
ਭਯੋ ਜੰਗ ਭਾਰੀ। ਪਰੀ ਭੂਰ ਮਾਰੀ ॥੩੨॥
ਚਲੇ ਖੱਗ ਖੰਡੇ। ਦੁਧਾਰੇ ਪ੍ਰਚੰਡੇ।
ਕਰੇ ਖੰਡ ਖੰਡੇ। ਘਨੇ ਹੀ ਘੁਮੰਡੇ[1] ॥੩॥ [1]ਬੜੇ ਹੰਕਾਰ ਵਾਲੇ।
ਭਏ ਰੁੰਡ[1] ਮੁੰਡੇ[2†]। ਕਿਨੂ ਜੰਗ ਛੰਡੇ[3]। [1]ਸਿਰ ਬਿਨਾਂ ਧੜ। [2]ਧੜ ਬਿਨਾਂ ਸਿਰ। [3]ਬਹੁਤਿਆਂ ਨੂੰ ਜੁੱਧ ਨੇ ਛੱਡ ਦਿੱਤਾ ਹੈ। (ਅ) (ਮਾਨੋਂ) ਕਿਸੇ ਨੇ (ਜੰਗ =) ਜੰਗਲ ਛਾਂਗ ਦਿੱਤੇ ਹਨ। (ੲ) ਕਈਆਂ ਨੇ ਜੰਗ ਛੱਡ ਦਿੱਤਾ [ਛੰਡਾ = ਛੱਡ ਦਿੱਤਾ। ਦੇਖੋ ਅੰਸੂ ੨੪ ਦਾ ਅੰਕ ੧੯] (ਸ) ਪਰ ਜਾਪਦਾ ਹੈ ਕਿ ਪਾਠ 'ਜੰਗ' ਨਹੀਂ 'ਜੰਘ' ਸੀ, ਅਰਥ:-ਕਈਆਂ ਦੀਆਂ ਲੱਤਾਂ ਕੱਟੀਆਂ ਗਈਆਂ। †ਪਾ:-ਤੁੰਡ ਪੰਡੇ।
ਕਟੀ ਗ੍ਰੀਵ ਬਾਹੂ। ਪਰੇ ਭੁਮਿ ਮਾਂਹੂ ॥੩੪॥
ਕਿਸੂ ਸੀਸ ਕਾਟਾ। ਕਿਨੂ ਕੋਇ ਡਾਟਾ[1]। [1]ਕੋਈ ਕਿਸੇ ਨੂੰ ਡਾਂਟਦਾ ਹੈ।
ਰਿਪੂ ਨੇਰ ਹੋਏ। ਸੁ ਨੇਜ਼ ਪਰੋਏ ॥੩੫॥
ਤੁਫੰਗਾਨਿ ਛੋਰੀ। ਕਿਸੂ ਮਾਰਿ ਗੋਰੀ।
ਕਿ ਸਾਗੰ ਪ੍ਰਹਾਰੀ। ਭਜੇ ਭੀਰੁ[1] ਭਾਰੀ ॥੩੬॥ [1]ਕਾਇਰ। (ਅ) ਭੀੜ।
ਮਹਾਂ ਲੋਹ ਮਾਚਾ। ਲਹੂ ਧੂਲ ਰਾਚਾ।
ਕਿਸੂ ਤੁੰਡ ਖੰਡਾ। ਕਿ ਸੀਸੰ ਬਿਹੰਡਾ[1] ॥੩੭॥ [1]ਕੱਟਿਆ ਗਿਆ।
ਹਥਾਵੱਥ ਹੋਏ। ਰਿਪੂ ਕੀਨਿ ਢੋਏ।
ਚਲੈਂ ਤੀਰ ਤੀਖੇ। ਜੁ ਸਰਪੰ ਸਰੀਖੇ ॥੩੮॥

ਭਯੋ ਭੂਰ ਨਾਦੰ। ਕਰੈਂ ਸੂਰ ਬਾਦੰ।
ਗੁਰੂ ਤਯਾਰ ਹੋਏ। ਮਹਾਂ ਜੰਗ ਜੋਏ ॥੩੯॥
ਧਰੇ ਜੁੱਧ ਚੀਰੰ। ਸੁਭੰਤੇ ਸ਼ਰੀਰੰ।
ਬਡੋ ਖੱਗ ਭਾਰਾ। ਗਰੇ ਬੀਚ ਧਾਰਾ ॥੪੦॥
ਲਈ ਢਾਲ ਚੌਰੀ। ਹੁਤੀ ਭਾਰ ਗੌਰੀ[1]।
ਲਗਾਈ ਪਿਛਾਰੇ। ਮਹਾਂ ਸ਼ੋਭ ਧਾਰੇ ॥੪੧॥
ਸੁਭੈ ਭੂਰ ਭਾਥਾ। ਭਰਯੋ ਬਾਨ ਸਾਥਾ।
ਲਗਯੋ ਹੇਮ ਜਾਂਹੀ। ਦਿਪੈਂ ਹੀਰ ਮਾਂਹੀ ॥੪੨॥
ਸੁ ਮੋਤੀਨਿ ਗੁੱਛੇ। ਭਲੇ ਗੋਲ ਸੁਛੇ[1]।
ਸਜਯੋ ਅੰਗ ਸੰਗਾ। ਗਹਯੋ ਚਾਂਪ ਚੰਗਾ ॥੪੩॥
ਕਠੋਰੈਂ ਬਿਸਾਲਾ। ਮਹਾਂ ਭਾਰ ਵਾਲਾ।
ਹਯੰ 'ਜਾਨ ਭਾਈ।' ਸੁ ਲੀਨੋ ਮੰਗਾਈ ॥੪੪॥
ਬਡੋ ਰੌਰ ਹੋਵਾ। ਚਹੂੰ ਓਰ ਜੋਵਾ।
ਮਚਯੋ ਜੰਗ ਭਾਰਾ। ਸੁ ਲੋਹਾ ਕਰਾਰਾ ॥੪੫॥
ਗੁਰੂ ਕੋਟ ਤੀਰੰ[1]। ਖਰੇ ਸੰਧਿ[2] ਤੀਰੰ।
ਮਹਾਂ ਸ਼ੱਤ੍ਰ ਹੇਰੇ। ਲਰੰਤੇ ਘਨੇਰੇ ॥੪੬॥
ਤਿਨ੍ਹੋਂ ਤਾਕਿ ਮਾਰਾ। ਚਲਯੋ ਸ਼ੂਕ ਮਾਰਾ[1]।
ਡਸੇ ਸ਼ੱਤ੍ਰ ਜਾਈ। ਜੁ ਆਯੋ ਲਗਾਈ ॥੪੭॥
ਬਿਧਯੋ[1] ਏਕ ਦੋਊ। ਤ੍ਰਿਤੀ ਚੌਥ ਸੋਊ।
ਜੁਊ ਆਇ ਆਗੇ। ਗਯੋ ਬੀਧ, ਲਾਗੇ ॥੪੮॥
ਪਰਯੋ ਪਾਰ ਜਾਈ। ਰਿਪੂਨਾ ਅਗਾਈ[1]†।
ਮਰੇ ਬੀਰ ਘੋਰਾ। ਇਕੰ ਬਾਨ ਛੋਰਾ ॥੪੯॥

[1]ਬਹੁਤੀ ਭਾਰੀ।

[1]ਸ੍ਵੱਛ, ਸ਼ੁੱਧ।

[1]ਕੋਟ ਦੇ ਪਾਸ। [2]ਜੋੜ ਕੇ।

[1]ਸੱਪ (ਵਾਂਙ)।

[1]ਵਿਨ੍ਹਿਆਂ।

[1]ਵੈਰੀਆਂ ਤੋਂ ਅੱਗੇ (ਜਾ ਪਿਆ)। †ਪਾ:-ਅਘਾਈ।

ਜਥਾ ਪੌਨ ਕੇਲੇ। ਗਿਰਾਵੈ ਧਕੇਲੇ।
ਤਥਾ ਏਕ ਬਾਰੀ। ਗਿਰੇ ਸ਼ੱਤ੍ਰ ਝਾਰੀ[1] ॥੫੦॥
ਪੁਨੰ ਔਰ ਜੋਰਾ। ਧਨੁ ਐਂਚਿ ਘੋਰਾ[1]।
ਲਗਯੋ ਕਾਨ[1] ਪਾਨਾ। ਕਰੇ ਤਾਨ ਤਾਨਾ[2] ॥੫੧॥
ਤਜਯੋ, ਨਾਦ ਹੋਵਾ। ਰਿਪੂ ਚੈ ਪਰੋਵਾ।
ਨਹੀਂ ਜਾਇ ਜਾਨਾ। ਪਰੈ ਪਾਰ ਬਾਨਾ ॥੫੨॥
ਇਸੀ ਰੀਤਿ ਛੋਰੇ। ਫਿਰੇ ਚਾਰ ਓਰੇ।
ਜਹਾਂ ਜ਼ੋਰ ਘਾਲੈਂ। ਤਹਾਂ ਛਿੱਪ੍ਰ ਚਾਲੈਂ ॥੫੩॥
ਹਤੈਂ ਤੀਰ ਤੀਖੇ। ਜੁ ਸਰਪੰ ਸਰੀਖੇ।
ਮਰੈਂ ਸੂਰ ਘੋਰੇ। ਪੁਰੰ ਚਾਰ ਓਰੇ ॥੫੪॥
ਬਡਾ ਹੇਲ ਮੇਲਾ[1]। ਚਹੈਂ ਰੇਲਿ ਪੇਲਾ।
ਪਰੈ ਮਾਰ ਆਗੇ[1]। ਗਿਰੈਂ ਸ਼ਸਤ੍ਰ ਲਾਗੇ ॥੫੫॥
ਪਿਛੈ ਪਾਇ ਘਾਲੈਂ। ਨਹੀਂ ਅੱਗ੍ਰ ਚਾਲੈਂ।
ਡਰੈਂ -ਹੇਰਿ ਮਾਰੈਂ-। ਨਹੀਂ ਧੀਰ ਧਾਰੈਂ ॥੫੬॥
ਤੁਫੰਗਨਿ ਗੋਰੀ। ਲਗੈ ਅੰਗ ਫੋਰੀ।
ਪਰੈਂ ਝੂਮ ਘੂਮੈ[1]। ਮਿਲੈਂ ਧੂਲਿ ਭੂ ਮੈਂ ॥੫੭॥
ਨਹੀਂ ਅੱਗ੍ਰ ਆਵੈਂ। ਮਹਾਂ ਤ੍ਰਾਸ ਪਾਵੈਂ।
ਗੁਰੂ ਬਾਨ ਲਾਗੈਂ। ਤਬੈ ਪ੍ਰਾਨ ਤਯਾਗੈਂ ॥੫੮॥
ਚਹੁੰ ਓਰ ਮਾਰੇ। ਸੁ ਲਾਗੇ ਅੰਬਾਰੇਂ।
ਤੁਰੰਗੰ ਕਿ ਬੀਰਾ। ਪਰੇ ਹ੍ਵੈ ਬਿਖੀਰਾ[1] ॥੫੯॥
ਪਰੈਂ ਦੌਰ ਕੈ ਕੈ। ਫਿਰੈਂ ਮਾਰ ਖੈ ਕੈ।
ਤਬੈ ਖਾਨ ਕਾਲਾ। ਹਿਰਾਨੰ ਬਿਸਾਲਾ ॥੬੦॥

[1]ਬਹੁਤੇ।
[1]ਭਿਆਨਕ।
[1]ਹੱਥ ਕੰਨ ਨੂੰ ਜਾ ਲੱਗਾ। [2]ਐਡਾ) ਬਲ ਨਾਲ ਖਿੱਚਿਆ।
[1]ਤੁਰਕਾਂ ਨੇ) ਵੱਡਾ ਹੱਲਾ ਕੀਤਾ।
[1]ਅਗੋਂ ਮਾਰ ਪੈਂਦੀ ਹੈ।
[1]ਝੂੰਮ ਕੇ ਘੇਰਨੀ ਖਾ ਕੇ ਡਿਗ ਪੈਂਦੇ ਹਨ।
[1]ਖਿੰਡੇ ਹੋਏ ਹਨ [ਹਿੰ: ਬਿਖੇਰਨਾ = ਖਿੰਡਾਉਣਾ]

## ੨੩. [ਖੋਜਾ ਅਨਵਰ ਬੱਧ]

੨੨<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੨੪

ਦੋਹਰਾ:

ਇਮ ਚਹੁੰ ਦਿਸ਼ਿ ਮੈਂ ਗੋਲ ਦਲ, ਸੰਗ ਲਿਏ
ਸਰਦਾਰ।
ਚਹਤਿ ਬਰਨ† ਕੋ ਜ਼ੋਰ ਤੇ, ਸਭਿ ਸ੍ਰੀ ਪੁਰਿ — †ਪਾ:-ਹਤਨਿ।
ਕਰਤਾਰ ॥੧॥

ਤੋਮਰ ਛੰਦ:

ਗਹਿ ਤੀਰ ਤੋਮਰ ਫੇਰ।
ਤੁਰਕਾਨ ਕੋ ਹਤਿ ਗੇਰ।
ਮਿਹਰਾ ਮਹਾਂ ਬਰ ਬੀਰ।
ਅਮਿਯਾਂ ਸਹਾਇਕ ਧੀਰ ॥੨॥
ਗੁਰ ਕੋ ਪ੍ਰਤਾਪ ਬਿਸਾਲ।
ਕਰਿ ਜੰਗ ਕੋਪ ਕਰਾਲ।
ਅਸਮਾਨ ਖਾਨ ਮਹਾਨ।
ਜਹਿਂ ਠਾਂਢਿ ਮਾਰਤਿ ਬਾਨ ॥੩॥
ਜਿਹ ਸੰਗ ਦੂਤ[1] ਸਹਾਇ। — [1]ਭਾਵ ਅਨਵਰ ਖਾਂ।
ਜਿਨ ਮਾਰ ਪੂਰਬ ਖਾਇ।
ਬਿਨ ਲਾਜ ਮੂਰਖ ਪੇਰ।
ਗੁਰ ਸੋਂ ਚਹੈ ਭਟ ਭੇਰ[1] ॥੪॥ — [1]ਮੁਕਾਬਲਾ।
ਦਿਸ਼ ਦੌਨ ਮੈਂ ਸਰਦਾਰ।
ਬਹੁ ਕੋਪ ਤੇ ਭਟ ਚਾਰ।
ਗਨ ਸੈਨ ਲੈ ਕਰਿ ਸੰਗ।
ਪਗ ਰੋਪਿ ਕੈ ਕਿਯ ਜੰਗ ॥੫॥
ਦਿਸ਼ਿ ਦੱਖਨੀ ਘਮਸਾਨ।
ਬਹੁ ਕੀਨਿ ਹਾ[1] ਭਟ ਪ੍ਰਾਨ। — [1]ਨਾਸ਼।
ਗੁਲਕਾਨ ਕੋ ਬਰਖਾਇ।
ਕਰਕਾ[1] ਮਨੋ ਘਨ ਪਾਇ ॥੬॥ — [1]ਗੜੇ।
ਸਿਰ ਫੂਟਿ ਹਾਂਡਨਿ ਜੈਸ[1]। — [1]ਹਾਂਡੀਆ ਵਤ।
ਉਰ ਫੋਰਿ ਮਾਰਤਿ ਹੈਸ[1]। — [1]ਮਾਰਦੇ ਹਨ।
ਤੁਰਕਾਨਿ ਹੇਲ ਸੁ ਘਾਲਿ।
ਕਰ ਐਂਚਿ ਕੈ ਕਰਵਾਲ[1] ॥੭॥ — [1]ਤਲਵਾਰਾਂ।

ਗੁਰ ਸੈਨ ਪੈ ਚਲਿ ਆਇ।
ਮਿਲਿ ਗੇ ਤਬੈ ਸਮੁਦਾਇ।
ਮੁਖ 'ਮਾਰਿ ਮਾਰਿ' ਉਚਾਰਿ।
ਗਹਿ ਤੋਮਰੈਂ ਤਰਵਾਰ ॥ ੮ ॥
ਮਿਹਰਾ ਰੁਪਜੋ ਧਰਿ ਧੀਰ।
ਧਨੁ ਐਂਚਿ ਮਾਰਤਿ ਤੀਰ।
ਸੁਭਟਾਨਿ ਕੋ ਲਲਕਾਰਿ।
ਤੁਪਕਾਨਿ ਗੋਰਿਨਿ ਮਾਰਿ ॥ ੯ ॥
ਖਰ ਖਾਂਗ ਮਾਰਿ ਧਸਾਇ।
ਤਰਵਾਰ ਤੇ ਕਰਿ ਘਾਇ।
ਗਨ ਤੁੰਡ ਮੁੰਡ ਬਿਹੰਡ[1]।
ਕਰਿ ਖੰਡ ਖੰਡ ਘਮੰਡਿ ॥ ੧੦ ॥
ਜੁਟਿ ਆਪ ਮੈਂ ਤਿਸ ਬਾਰ।
ਇਕਸਾਰ ਹੋਵਤਿ ਮਾਰਿ।
ਕਟਿ ਅੰਗ ਸ਼੍ਰੋਣਤ ਭੀਜ।
ਰਣ ਖੇਤ ਮੈਂ ਜਨੁ ਬੀਜ[1] ॥ ੧੧ ॥

[1]ਨਾਸ਼ ਕੀਤੇ।

[1]ਜੰਗ (ਰੂਪ) ਖੇਤ ਵਿਚ ਕੱਟੇ ਹੋਏ ਅੰਗ ਲਹੂ ਨਾਲ ਲਿਬੜੇ ਮਾਨੋਂ ਬੀਜ (ਖਿਲਰੇ ਹਨ)। (ਅ) ਮਾਨੋਂ ਬਿਜਲੀ ਪਈ ਹੈ।

ਬਹੁ ਬੀਰ ਘਾਇਵ ਹੋਇ।
ਮਰਿ ਭੂਮ ਪੈਂ ਪਰਿ ਕੋਇ।
ਅਸਮਾਨ ਖਾਨ ਖਤੰਗ।
ਗੁਰ ਬੀਰ ਬੇਧਤਿ ਅੰਗ ॥ ੧੨ ॥
ਕਿਹ ਸੀਸ ਪੈ ਤਰਵਾਰ।
ਕਿਹ ਕੰਧ ਕੋ ਕਟਿ ਡਾਰਿ।
ਮੁਖ ਛੇਦ ਕੀਨਸਿ ਕਾਹਿ।
ਕਟਿ ਜੰਘ ਕੋ ਚਲਿ ਨਾਂਹਿ[1] ॥ ੧੩ ॥

[1]ਕਿਸੇ ਦੀ ਜੰਘ ਕੱਟੀ ਗਈ ਹੈ (ਤੇ ਉਸ ਤੋਂ) ਚਲਿਆ ਨਹੀਂ ਜਾਂਦਾ।

ਦਿਸ਼ ਦੱਖਣੀ ਬਡ ਸ਼ੋਰ।
ਤੁਰਕਾਨ ਦੀਨਸਿ ਜ਼ੋਰ।
ਗੁਰ ਤੀਰ ਧਾਇ ਸੁਨਾਇ।
'ਢਿਗ ਆਇ ਗੇ ਸਮੁਦਾਇ' ॥ ੧੪ ॥
ਬਿਧੀਆ ਹੁਤੋ ਤਬਿ ਤੀਰ।
ਤਿਹ ਸੰਗ ਬੋਲਤਿ ਧੀਰ[1]।

[1]ਭਾਵ ਸ਼੍ਰੀ ਗੁਰੂ ਜੀ।

'ਉਤ ਜਾਹੁ ਬੀਰ ! ਸ਼ਿਤਾਬ।
ਦਲ ਸ਼ੱਤ੍ਰੁ ਲੀਜਹਿ ਦਾਬ ॥੧੫॥
ਹਤਿ ਆਯੁਧਾਨਿ ਹਟਾਇ[1]।
ਦਿਹੁ ਕਾਟ ਜੋ ਸਮੁਹਾਇ।'
ਸੁਨਿ ਬਾਕ ਕੋ ਹਰਿਖਾਇ।
ਤਤਕਾਲ ਬਾਜ ਧਵਾਇ ॥੧੬॥
ਅਮਿਯਾਂ ਘਿਰਯੋ ਜਹਿਂ ਬੀਰ।
ਰੁਪ ਮਾਰਿਤੋ ਗਨ ਤੀਰ।
ਮਿਹਰਾ ਸਹਾਇ ਕਰੰਤਿ।
ਲਲਕਾਰ ਕਾਟਿ ਗਿਰੰਤਿ ॥੧੭॥
ਬਿਧੀਆ ਗਯੋ ਜਿਮ ਸ਼ੇਰ।
ਨਿਜ ਬੀਰ ਦੇਤਿ ਦਲੇਰ[1]।
'ਗੁਰ ਓਜ ਕੋ ਉਰ ਧਾਰਿ।
ਤੁਰਕਾਨਿ ਕੋ ਲਿਹੁ ਮਾਰਿ' ॥੧੮॥
ਤਜਿ ਤੀਰ ਆਪ ਕਰਾਲ।
ਬਹੁ ਬੇਧਿ ਕੈ ਰਿਪੁ ਸਾਲ[1]।
ਪਗ ਰੋਪਿ ਕੈ ਅਗਵਾਇ।
ਸਮ ਥੰਭ ਕੇ ਥਿਰ ਥਾਇਂ ॥੧੯॥
ਤੁਰਕਾਨ ਆਇ ਜਿ ਹੇਲ।
ਸਭਿ ਮਾਰਿ ਕੈ ਤਿਹ ਝੇਲਿ।
ਤਿਨ ਮੋਰਿ ਪਾਛਲ ਪਾਇ।
ਰੁਪਿ ਕੈ ਰਹਯੋ ਅਗੁਵਾਇ ॥੨੦॥

ਪਾਧੜੀ ਛੰਦ:

ਤਬਿ ਅਨਵਰਖਾਨ ਬਿਲੋਕਿ ਸੈਨ।
ਕਿਮ ਸੁਭਟ ਹਟਤਿ ਰਣ ਲਰਤਿ ਹੈ ਨ।
ਕੋ ਅਰਯੋ ਆਇ ਨਹਿਂ ਜਾਨਿ ਦੇਤਿ।
ਗਮਨਯੋ ਅਗਾਇ ਬਿਚ ਜੰਗ ਖੇਤ ॥੨੧॥
ਲੈ ਬੀਰ ਕਿਤਿਕ ਕਰਿ ਰੇਲ ਪੇਲ।
ਬਿਚ ਬਰਯੋ ਆਇ ਬਕਿ[1] 'ਹੇਲ ਹੇਲ।'
ਪਿਖਿ ਬਿਧੀਚੰਦ ਲਲਕਾਰ ਤਾਂਹਿ।
ਮਿਲਿ ਪਰੇ ਬੀਰ ਤਬਿ ਆਪ ਮਾਂਹਿ

[1]ਸ਼ਸਤ੍ਰ ਮਾਰਕੇ ਹਟਾਓ।
[1]ਦਲੇਰੀ।
[1]ਦੁਖ ਦਿੰਦਾ ਹੈ (ਤੀਰ) ਵੈਰੀਆਂ ਨੂੰ।
[1]ਕਹਿ ਕੇ।

॥੨੨॥
ਕੀਨਸਿ ਚਿਨਾਰਿ ਤਬਿ ਖਾਨ ਦੇਖਿ।
-ਗੁਰਸਿੱਖ ਅਧਿਕ ਰਹਿ ਢਿਗ ਵਿਸ਼ੇਖ-।
'ਇਹ ਕਾਰਦਾਰ ਸ਼੍ਰੀ ਹਰਿਗੁਵਿੰਦ।
ਲਿਹੁ ਮਾਰਿ ਮਿਲਹੁ ਚਹੂੰ ਓਰ ਬ੍ਰਿੰਦ'
॥੨੩॥
ਅਸਮਾਨ ਖਾਨ ਕੋ ਸੰਗ ਲੀਨਿ।
ਚਹੁੰ ਓਰ ਓਰੜੇ ਜ਼ੋਰ ਦੀਨਿ।
ਬਡ ਪਰਜੋ ਰੌਰ ਛੂਟਹਿਂ ਤੁਫੰਗ।
ਇਤਿ ਗੁਰੂ ਸਿੱਖ ਮਿਲਿ ਏਕ ਸੰਗ
॥੨੪॥
ਹੱਥਜਾਰ ਹਾਥ ਲੈ ਸਾਵਧਾਨ।
ਤਬਿ ਬਿਧੀਚੰਦ ਕੋਪਜੋ ਮਹਾਨ।
ਧਨੁ ਐਂਚਿ ਐਂਚਿ ਤਜਾਗੰਤਿ ਤੀਰ।
ਤੁਰਕਾਨਿ ਤਾਕਿ ਬੇਧਤਿ ਸਰੀਰ ॥੨੫॥
ਜਿਸ ਲਗਹਿਂ, ਨਹੀਂ ਜਾਚੰਤਿ ਨੀਰ।
ਪਰਿ ਪਾਰ ਸ਼ੁਸ਼ਕ[1] ਗੇਰੰਤਿ ਬੀਰ।

[1]ਸੁਕਾ ਪਾਰ ਪੈ ਜਾਂਦਾ ਹੈ। (ਲਹੂ ਵਿਚ ਭਿਜਦਾ ਨਹੀਂ ਭਾਵ ਅਤੀ ਤਿਖਾ ਜਾਂਦਾ ਹੈ)।

ਤਬਿ ਅਰਜੋ ਆਇ ਅਨਵਰ ਪਠਾਨ।
ਬਹੁ ਕੋਪ ਸੰਗ ਕੀਨਸਿ ਬਖਾਨ ॥੨੬॥
'ਤ੍ਰਿਸਕਾਰ ਕੀਨਿ ਬਹੁ ਮਾਰ ਮੋਹਿ।
ਬਿਚ ਸਭਾ ਆਬਰੂ ਖੋਇ ਤੋਹਿ।
ਅਬਿ ਲੇਹੁ ਸੁ ਪਲਟਾ ਕਰਿ ਵਿਨਾਸ਼।
ਤਜਿ ਦੇਹੁ ਸਰਬ ਜੀਵੰਨਿ ਆਸ ॥੨੭॥
ਤਵ ਮਾਰ, ਗੁਰੂ ਕੋ ਗਹਹਿਂ ਜਾਇ।
ਤਬਿ ਰਹੈ ਮੋਹਿ ਪਤਿ, ਪੁਰਿ ਲੁਟਾਇ।
ਨਹਿਂ ਸ਼ਾਹੁ ਤ੍ਰਾਸ ਕੋ ਤਨਕ ਕੀਨਿ।
ਲਸ਼ਕਰ ਤਮਾਮ ਢਿਗ ਨਾਂਹਿ ਚੀਨ
॥੨੮॥
ਨਹਿਂ ਕਰਨ ਉਚਿਤ ਕਰਿ ਮੋਹਿ ਸੰਗ[1]।

[1]ਮੇਰੇ ਨਾਲ ਉਹ ਕੀਤੀ ਸਾਈ ਜੋ ਕਰਨੀ ਉਚਿਤ ਨਹੀਂ ਸੀ।

ਅਬਿ ਲੇਹੁ ਸੁ ਪਲਟਾ ਬੀਚ ਜੰਗ।'
ਸੁਨਿ ਬਿਧੀਚੰਦ ਕੀਨਸਿ ਬਖਾਨਿ।

'ਬਲਵਾਨ ਕੇਹਰੀ ਗੁਰ ਮਹਾਨ ॥ ੨੯ ॥
ਸਮ ਤੋਹਿ ਮ੍ਰਿਗ ਮਾਰੇ ਅਨੇਕ।
ਜਿਨ ਕੋ ਗਿਨੰਤਿ ਨਹਿਂ ਹੁਇ ਬਿਬੇਕ[1]।
ਅਰ ਬਡੇ ਮਸਤ ਬਲ ਜੁਤਿ ਮਤੰਗ।
ਸੋ ਲਲਾਬੇਗ ਕੰਬਰ ਜਿ ਅੰਗ ॥ ੩੦ ॥
ਹਤਿ ਮੁਗ਼ਲਸਖਾਂ, ਅਬਦੁਲ ਪਠਾਨ।
ਪਰਿ ਕੈ ਨਿਚਿੰਤ ਸੁਪਤੇ ਮਹਾਨ।
ਜੇ ਸੁਪਤਿ ਸਿੰਘ ਕੋ ਮ੍ਰਿਗ ਜਗਾਹਿ†।
ਤੌ ਜੀਵਨ ਤਿਸ ਕੋ ਹੋਤਿ ਨਾਂਹਿਂ* ॥ ੩੧ ॥
ਅਬਿ ਕਰਹੁ ਜਗਾਵਨ ਤੁਮਹੁ ਆਇ।
ਬਲਧਾਰ ਆਜ ਦੇਂ ਸਭਿ ਖਪਾਇ।
ਨਹਿਂ ਤਜਹਿਂ, ਕਰਹੁ ਕੇਤਿਕ ਉਪਾਇ।
ਜੇ ਜਿਯਨਿ ਚਾਹਿ, ਅਬਿ ਤੇ ਪਲਾਇ' ॥ ੩੨ ॥
ਸੁਨਿ ਅਨਵਰ ਮਨ ਰਿਸ ਅਧਿਕ ਧਾਰਿ।
ਧਨੁ ਐਂਚਿ ਤਾਕਿ ਕਰਿ ਸਰ ਪ੍ਰਹਾਰ।
ਲਗਿ ਜੀਨ ਮਾਂਹਿ ਅਟਕਯੋ ਮਝਾਰ।
ਤਬਿ ਬਿਧੀਚੰਦ ਹਯ ਕੋ ਸੰਭਾਰਿ ॥ ੩੩ ॥
ਇਤਿ ਉਤ ਧਵਾਇ ਚੌਗਿਰਦ ਫੇਰ।
ਗੁਨ[1] ਮਹਿਂ ਅਰੋਪਿ ਖਪਰਾ ਬਡੇਰ।
ਧਨੁ ਤਾਨ ਕਾਨ ਲਗਿ ਰਿਸ ਮਹਾਨ।
ਰਿਪੁ ਤਾਕਿ ਲੱਛ[1] ਛੋਡਯੋ ਸੁ ਬਾਨ ॥ ੩੪ ॥
ਸਮ ਸਰਪ ਸ਼ੰਕ ਚਾਲਯੋ ਬਿਸਾਲ।
ਬਡ ਬੇਗ ਸਹਿਤ ਲਗਿ ਸ਼ੱਤ੍ਰ ਭਾਲ[1]।
ਪੰਖਨਿ ਸਮੇਤ ਧਸਿ ਹੋਇ ਪਾਰ।
ਕੁਛ ਰਹਯੋ ਦਿਖਤਿ ਬਾਗਰ ਅਕਾਰ[1] ॥ ੩੫ ॥
ਜੁਗ ਭੌਂਹ ਬੀਚ ਸੋ ਅਸੁ ਸੁਹਾਇ।
ਜਨੁ ਤਿਲਕ ਲਾਲ ਸੁੰਦਰ ਲਗਇ।

[1]ਭਾਵ ਜੋ ਗਿਣੇ ਨਹੀਂ ਜਾਂਦੇ।

†ਛਾਪੇ ਦੇ ਨੁਸਖੇ ਵਿਚ ਇਹ ਦੋਵੇਂ ਤੁਕਾਂ ਨਹੀਂ ਹਨ, ਇਕ ਹੋਰ ਥਾਂ ਇਨ੍ਹਾਂ ਦੀ ਥਾਵੇਂ ਇਹ ਪਾਠ ਬੀ ਹੈ:-ਨਿਜ ਪ੍ਰਾਨ ਹਾਨ ਚਾਹਤਿ ਗਵਾਰ! ਬਿਨ ਹੋਤਿ ਚਹੈਂ ਗੁਰ ਸੋਂ ਜੁ ਰਾਰ ॥ ੩੧ ॥

[1]ਚਿੱਲੇ।

[1]ਨਿਸ਼ਾਨਾ।

[1]ਮੱਥੇ ਵਿਚ।

[1]ਬਾਗੜ ਦੀ ਸ਼ਕਲ [ਪੰਜਾ: ਬਾਗੜ, ਤੀਰ ਦਾ ਪਿਛਲਾ ਹਿੱਸਾ]

ਕਿਹ ਜਤਨ ਸੰਗ ਕੈ ਗੁਲ ਅਨਾਰ।
ਬਹੁ ਸਜਹਿ, ਭਾਲ ਰਾਖ੍ਯੋ ਸੁਧਾਰਿ[1] ॥੩੬॥
[1]ਜਨੁ ਬੈਠਿ ਨਿੱਡਜ ਮਹਿਂ ਸਿਰ ਨਿਕਾਰਿ।
ਇਹੁ ਬਤਸ ਸਾਰਕਾ ਮੁਖ ਪਸਾਰਿ।
ਜਨੁ ਬਿਧੀਚੰਦ ਕੋ ਕ੍ਰੋਧ ਲਾਲ[1]।
ਥਿਰ ਭਯੋ ਜਾਇ ਤਕਿ ਸ਼ੱਤ੍ਰੁ ਭਾਲ† ॥੩੭॥
ਗਿਰ ਪਰ੍ਯੋ ਭੂਮਿ ਪਰ ਝੂੰਮ ਸੋਇ।
ਲਗਿ ਬਾਯੁ ਬੇਗ ਜਯੋਂ ਬ੍ਰਿਛ ਕੋਇ।
ਪਿਖਿ ਤੁਰਕ ਤ੍ਰਾਸ ਕੋ ਪਾਇ ਭੂਰ।
ਤਜਿ ਚਲੇ ਜੰਗ ਪਿਖਿ ਸ਼ੋਰ ਸੂਰ ॥੩੮॥
ਗੁਰ ਸੈਨ ਅਧਿਕ ਹਮਲਾ ਸੁ ਘਾਲਿ।
ਪੁਨ ਪਰੇ ਰਿਪੁਨਿ ਪਰ ਬਰ ਕਰਾਲ।
ਅਸਿ ਕੌ ਨਿਕਾਸਿ ਚਮਕਾਇ ਹਾਥ।
ਕਰਿ ਤਛਾ ਮੁੱਛ ਬਡ ਬੇਗ ਸਾਥ ॥੩੯॥
ਭਾਜਤਿ ਕਟੰਤਿ ਨਹਿਂ ਟਿਕਤਿ ਪਾਇ।
ਅਸਮਾਨਖਾਨ ਬਹੁ ਕਰਿ ਉਪਾਇ।
ਜਬਿ ਲਖ੍ਯੋ ਕਿ ਮੇਰੋ ਹੁਇ ਬਿਨਾਸ਼।
ਤਜਿ ਸਾਮੁਹਾਇ[1] ਟਰਿ ਹੋਇ ਪਾਸ[2] ॥੪੦॥
ਗੁਰ ਸੈਨਾ ਸਭਿ ਕੇ ਪਗ ਜਮਾਇ।
ਭਟ ਕਰੇ ਠਾਂਢਿ ਰਣ, ਲੇਤਿ ਨਾਇ[1]।
ਤਬਿ ਬਿਧੀਚੰਦ ਇਮ ਜੀਤ ਪਾਇ।
ਗੁਰ ਖਰੇ ਲਰਤਿ ਚਲਿ ਨਿਕਟਿ ਆਇ ॥੪੧॥
ਸਭਿ ਕਹੀ ਗਾਥ ਅਨਵਰ ਪਠਾਨ[1]।
'ਰਣ ਲਰਤੋ ਪਲਟੇ ਹਿਤ ਮਹਾਨ।
ਪਹੁਂਚਾਇ ਭਿਸ਼ਤ ਨਿਜ ਦਲ ਟਿਕਾਇ।
ਤੁਪਕਾਨਿ ਤਜਾਗ ਤੁਰਕਾਨਿ ਘਾਇ ॥੪੨॥

[1]ਯਾ ਕਿਸੇ ਜਤਨ ਨਾਲ ਅਨਾਰ ਦਾ ਫੁੱਲ ਕਿਸੇ ਨੇ ਟਿਕਾਕੇ ਰੱਖਿਆ ਹੈ ਜੋ ਸਜ ਰਿਹਾ ਹੈ ਮੱਥੇ ਤੇ।
[1]ਇਹ ਮਾਨੋਂ ਆਲ੍ਹਣੇ ਵਿਚ ਬੈਠਕੇ ਮੈਨਾ ਦੇ ਬੱਚੇ ਨੇ ਸਿਰ ਕੱਢ ਕੇ ਮੂੰਹ ਪਸਾਰਿਆ ਹੈ।
[1]ਲਾਲ ਗੁੱਸਾ।
†ਕਵਿਤਾ ਦਾ ਕਮਾਲ ਹੈ।
[1]ਸਾਮ੍ਹਣਿਓਂ। [2]ਲਾਂਭੇ ਨੂੰ ਟਲ ਗਿਆ।
[1]ਨਾਂ ਲੈ ਕੇ ਸੂਰਮੇ ਖੜੇ ਕੀਤੇ।
[1]ਅਨਵਰ ਪਠਾਣ ਦੀ।

ਬਹੁ ਲਰਤਿ ਸੁਭਟ ਘਮਸਾਨ ਘਾਲਿ।
ਇਮ ਦਿਸ਼ਾ ਦੱਖਣੀ ਰਣ ਕਰਾਲ।
ਗੁਰ ਫਤੇ ਭਈ ਦੁੰਦਭਿ ਬਜੰਤਿ।
ਸਭਿ ਕਹਤਿ ਸ਼ਬਦ ਜੈਕਾਰਵੰਤਿ ॥੪੩॥
ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਖੋਜਾ ਅਨਵਰ ਬੱਧ' ਬਰਨਨੰ ਨਾਮ ਤ੍ਰੈ ਬਿੰਸਤੀ ਅੰਸੂ ॥੨੩॥

## ੨੪. [ਜੰਗ ਜਾਰੀ]

੨੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੫

ਦੋਹਰਾ:

ਸ਼੍ਰੀ ਸਤਿਗੁਰ ਜੋਧਾ ਬਲੀ, ਛੋਰਤਿ ਤੀਛਲ ਬਾਨ।
ਕਰਹਿ ਏਕ ਤੇ ਨਾਸ਼ ਗਨ, ਗਿਰਹਿਂ ਤੁਰਕ ਤਜਿ ਪ੍ਰਾਨ ॥੧॥

ਮਧੁਭਾਰ ਛੰਦ:

ਲਰਿਤੇ ਸੁ ਬੀਰ। ਬਿਧਿਤੇ ਸਰੀਰ।
ਹੁਇ ਅੱਗ੍ਰ ਧੀਰ। ਪ੍ਰਵਿਸ਼ੰਤਿ ਤੀਰ ॥੨॥
ਤੁਪਕੈਂ ਤੜਾਕ। ਗੁਲਕਾਂ ਸੜਾਕ।
ਲਗਿ ਅੰਗ ਫੋਰ। ਉਕਸੈਂ ਨ ਥੋਰ[1] ॥੩॥ [1]ਥੋੜਾ ਬੀ ਨਹੀਂ ਉਕਸਦੇ।
ਗਿਰਤੇ ਬਿਹਾਲ। ਬਹਿ ਸ਼੍ਰੋਣ ਲਾਲ।
ਛੁਟਕੇ ਤੁਰੰਗ। ਅਸਵਾਰ ਭੰਗ ॥੪॥
ਗੁਰ ਕ੍ਰੋਧ ਧਾਰਿ। ਬਹੁ ਬਾਨ ਮਾਰਿ।
ਟਿਕਨੇ ਨ ਦੇਤਿ। ਬਡ ਜੰਗ ਖੇਤ ॥੫॥
ਉਤ ਪੈਂਦਖਾਨ। ਮੁਚਕੰਤਿ ਬਾਨ।
ਲਗਿ ਕਾਹੁ ਨਾਂਹਿ। ਨਿਫਲੇ ਸੁ ਜਾਹਿਂ ॥੬॥
ਬਿਸਮੈ ਬਿਸਾਲ। -ਕਿਤ ਜਾਹਿਂ ਜਾਲ[1]-। [1]ਸਾਰੇ (ਤੀਰ) ਕਿਥੇ ਜਾਂਦੇ ਹਨ।
ਗੁਰ ਬੀਰ ਬ੍ਰਿੰਦ। ਥਿਰਤੇ ਬਿਲੰਦ ॥੭॥
ਨਹਿ ਘਾਵ ਖਾਹਿਂ। ਤਿਮ ਹੀ ਦਿਖਾਹਿਂ।
ਤੁਰਕਾਨ ਨਾਸ਼। ਦਿਖਤੇ ਚੁਪਾਸ ॥੮॥
ਰਦ[1] ਪੀਸ ਪੀਸ। ਦਲ ਬ੍ਰਿੰਦ ਈਸ਼[2]। [1]ਦੰਦ। [2]ਪਾਤਸ਼ਾਹ ਦਾ।
ਸੁਭਟਾਨਿ ਪ੍ਰੇਰਿ। ਹੁਇ ਕੈ ਦਲੇਰ ॥੯॥
ਜਬਿ ਹੋਤਿ ਮਾਰ। ਗਿਰਤੇ ਸੁਮਾਰ[1]। [1]ਜ਼ਖਮੀ ਹੋਕੇ।
ਠਟਕੰਤਿ ਹੇਰਿ। ਨਹਿਂ ਹ੍ਵੈਂ ਅਗੇਰ ॥੧੦॥
ਦਿਸ਼ਿ ਪ੍ਰਾਚਿ[1] ਮਾਂਹਿ। ਕੁਤਬਾ ਲਰਾਹਿ। [1]ਪੂਰਬ।
ਜਿਸ ਅੱਗ੍ਰ ਬਿੱਪ੍ਰ[1]। ਸਰ ਛੋਰਿ ਛਿੱਪ੍ਰ ॥੧੧॥ [1]ਜਾਤੀ ਮਲਕ।
ਚਹਿ ਬੀਚ ਜਾਨਿ। ਪੁਰਿ ਕੇ ਸਥਾਨ।

ਜਬਿ ਹੇਲ ਘਾਲਿ। ਤਜਿ ਸ਼ੱਤ੍ਰ ਜਾਲ ॥੧੨॥

ਦੋਹਰਾ:

ਥਿਤ ਹ੍ਵੈ ਜਾਤੀ ਮਲਕ ਦਿਜ, ਮਾਰਤਿ ਕਸਿ ਕਸਿ ਬਾਨ।
ਸੱਯਦ ਮੁਗ਼ਲ ਪਠਾਨ ਗਨ, ਗਿਰਹਿੰ ਪ੍ਰਾਨ ਕਰਿ ਹਾਨ ॥੧੩॥

ਰਸਾਵਲ ਛੰਦ:

ਗੁਰੂ ਸੂਰ ਬੰਕੇ। ਸੁ ਹ੍ਵੈ ਕੈ ਨਿਸ਼ੰਕੇ।
ਕਬੈ ਸ਼ਸਤ੍ਰ ਲਾਗੈਂ। ਕੁਊ ਪ੍ਰਾਨ ਤਯਾਗੈਂ ॥੧੪॥
ਨਹੀਂ ਤ੍ਰਾਸ ਮਾਨੈਂ। ਮਿਲੈਂ ਸ਼ੱਤ੍ਰ ਹਾਨੈਂ।
ਸਭੀ ਬੀਚ ਬਿੱਪ੍ਰੰ। ਤਜੈ ਤੀਰ ਛਿੱਪ੍ਰੰ ॥੧੫॥
ਪਰਜੋ ਆਨਿ ਹੇਲਾ। ਮਹਾਂ ਸ਼ੋਰ ਮੇਲਾ।
ਤੁਫੰਗਾਨਿ ਨਾਦੰ। ਬਕੈਂ ਬੀਰ ਬਾਦੰ ॥੧੬॥
ਰੁਪੈਂ ਢਾਲ ਹਾਥੇ। ਦੁਤੀ[1] ਖੱਗ ਸਾਥੇ।
ਸਰੋਹੀ ਸੁ ਖੰਡੇ। ਦੁਧਾਰੇ ਪ੍ਰਚੰਡੇ ॥੧੭॥
ਕਟਾਕੱਟ ਕਾਟੈਂ[1]। ਮਨੋ ਮਾਸ ਬਾਟੈਂ।
ਭਏ ਖੰਡ ਖੰਡਾ। ਪਰੇ ਭੂਮਿ ਮੰਡਾ ॥੧੮॥
ਕਿਸੂ ਕਾਟਿ ਤੁੰਡਾ। ਪਿਖੇ ਭੀਰੁ ਪੰਡਾ[1]।
ਚਲੇ ਜੰਗ ਛੰਡਾ[1]। ਨਚੈ ਨੰਗ ਖੰਡਾ ॥੧੯॥
ਫਟੇ ਬਸਤ੍ਰ ਝੰਡਾ। ਭਯੋ ਬੰਸ ਖੰਡਾ[1]।
ਬਡੋ ਜੁੱਧ ਮੰਡਾ। ਪਰੀ ਮਾਰ ਚੰਡਾ ॥੨੦॥

ਦੋਹਰਾ:

ਕੁਤਬਖਾਨ ਜਾਤੀ ਮਲਕ, ਲਰਤਿ ਕਰਤਿ ਘਮਸਾਨ।
ਦੁਹੂੰ ਦਿਸ਼ਿਨਿ ਕੇ ਸੂਰਮਾ, ਲਗਿ ਅਯੁਧ ਹਤਿ ਪ੍ਰਾਨ ॥੨੧॥

[1]ਦੂਜੇ (ਹੱਥ) ਨਾਲ।

[1]ਦਬਾ ਸੱਟ ਕੱਟਦੇ ਹਨ। (ਅ) ਲਕ ਨੂੰ ਕੱਟਦੇ ਹਨ ਕਟਾ (= ਵਾਰ) ਨਾਲ।

[1]ਕਾਇਰਾਂ ਦੇ (ਮੁੱਖ) ਪੀਲੇ।

[1]ਛੱਡਕੇ [ਛੰਡ = ਛੱਡਕੇ]

[1]ਵਾਂਸ (ਝੰਡੇ ਦਾ) ਟੁੱਟ ਗਿਆ।

ਸ੍ਵੈਯਾ:
ਯੌਂ ਚਹੂੰ ਓਰ ਤੇ ਮਾਰ ਮਚੀ
ਤੁਰਕਾਨਿ ਕੇ ਢੇਰ ਲਗੇ ਮਰਿ ਕੈ।
ਸ਼੍ਰੀ ਹਰਿਗੋਬਿੰਦ ਤੀਰਨਿ ਤੇ
ਬਹੁ ਬੀਰ ਸਰੀਰ ਪਰੇ ਥਰਕੈਂ[1]। [1]ਕੰਬਦੇ ਹਨ।
ਬੇਧਤਿ ਪਾਰ ਪਰੈਂ ਅਸੁ ਕੈ
ਨਰ ਨਾ ਅਟਕੈਂ ਖਪਰੇ ਬਰਿ ਕੈ।
ਬੇਧਨ ਕੋ ਕਰਿ ਕੈ ਸਰਕੈਂ
ਪਿਖਿ ਕਾਤੁਰ ਹੀ ਧਰਕੈਂ ਡਰਿ ਕੈ[1] ॥੨੨॥ [1]ਵਿੰਨ੍ਹਕੇ (ਅੱਗੇ ਤੀਰ) ਸਰਕਦੇ ਹਨ (ਜਿਸ ਨੂੰ) ਵੇਖਕੇ ਡਰ ਨਾਲ ਕਾਇਰਾਂ ਦੇ ਹਿਰਦੇ ਧੜਕਦੇ ਹਨ।
ਸ਼੍ਰੀ ਹਰਿਗੋਵਿੰਦ ਬੀਰ ਬਹਾਦੁਰ
ਪੰਨਗ ਕੇ ਸਮ ਬਾਨ ਚਲਾਵੈਂ।
ਬ੍ਰਿੰਦ ਪ੍ਰਹਾਰਤਿ ਸ਼ੱਤ੍ਰੁਨਿ ਡਾਰਤਿ,
ਛੂਛ ਨਿਖੰਗ ਹ੍ਵੈ ਔਰ ਮੰਗਾਵੈਂ।
ਲਾਘਵਤਾ ਕਰਿ ਛੋਰਤਿ ਹੈਂ
ਇਕਸਾਰ ਹੀ ਸਾਰ[1]† ਮਹਾਂ ਬਰਖਾਵੈਂ। [1]ਮਾਨੋਂ) ਲਗਾਤਾਰ ਲੋਹੇ (ਦਾ ਮੀਂਹ)। †ਪਾ:-ਮਾਰ।
ਏਕ ਕੋ ਬੇਧਤਿ ਦ੍ਵੈ ਪੁਨ ਤੀਨਹੁ,
ਚਾਰ ਕਿ ਪੰਚ, ਛਠੋਂ ਸੁ ਗਿਰਾਵੈਂ ॥੨੩॥
ਜਾਂਹਿ ਸਥਾਨ ਲੌ ਸ਼ੱਤ੍ਰ ਖਰੇ ਹੁਇੰ
ਸੂਰ ਬਲੀ ਕਿ ਸਮੂਹ ਤਰੰਗਾ।
ਜਾਇ ਤਹਾਂ ਤਕ ਬੇਧਤਿ ਤੀਰ
ਗਿਰੈਂ ਤਤਕਾਲ ਫੁਟੈਂ† ਜਿਨ ਅੰਗਾ। †ਪਾ:-ਛੁਹੈਂ।
ਮੋਟ ਬਡੋ ਅਰੁ ਦੀਰਘ ਦਾਰੁਣ
ਆਯੁਤ ਹੈਂ ਖਪਰੇ ਸੁਖਤੰਗਾ†। †ਪਾ:-ਖਰ ਹੈਂ ਸੁ ਖਤੰਗਾ।
ਤੀਖਣ ਲੋਹ ਪੁਲਾਦ ਕਰੇ
ਤਨ ਪਾਰ ਪਰੇ ਕਰਿ ਪ੍ਰਾਨਨਿ ਭੰਗਾ ॥੨੪॥
ਧਾਂਕ ਪਰੀ ਦਲ ਜੀਵਤਿ ਮੈਂ
'ਨਰ ਕੌਨ ਬਲੀ ਅਸ ਬਾਨ ਪ੍ਰਹਾਰੈ।
ਕੌਨ ਕੁਦੰਡ ਕਠੋਰ ਖਿਚੈ
ਇਸ ਲਾਇਕ ਨਾ ਜਗ ਬੀਚ ਨਿਹਾਰੈ।
ਬੇਧਤਿ ਬੀਸ ਕੇ ਲੌ ਚਲਿ ਜਾਤਿ,

ਪਰੈਂ ਤਜਿ ਪ੍ਰਾਨਨ ਲੋਕ ਹਜ਼ਾਰੈਂ।'
ਤੀਰ ਕੋ ਘਾਵ ਸਰੀਰ ਬਿਲੋਕਿ
ਅਧੀਰਜ ਬੀਰ ਹ੍ਵੈ ਭੀਰੁ ਪਧਾਰੈਂ ॥੨੫॥
ਸੂਕਤਿ ਜਾਤਿ ਸਬੇਗ ਸਪੰਖਨ
ਜਯੋਂ ਚਲਿ ਘਾਵਤਿ ਤੋਪ ਕੋ ਗੋਰਾ।
ਓਟ ਬਚੈ ਨਹਿਂ ਕੋਟ ਉਪਾਵ ਤੇ[1],
ਲੋਟਤਿ ਭੂਮ ਪਰੈ ਤਨੁ ਘੋਰਾ।
ਪਾਨ[1] ਨ ਹਾਲਤਿ, ਪਾਨ[2] ਨ ਜਾਚਤਿ,
ਤੂਰਨ ਪ੍ਰਾਨਨਿ ਦੇਤਿ ਹੈ ਛੋਰਾ।
ਜਾਂਘ ਕਟੈ ਕਿ ਭੁਜਾ ਕਟਿ ਜਾਤਿ,
ਫੁਟੈ ਸਿਰ ਭਾਲ ਕਿ ਦੈਂ ਉਰ ਫੋਰਾ ॥੨੬॥
ਜਾਂ ਦਿਸ਼ਿ ਦੇਖਤਿ ਤੀਰ ਸੁ ਆਵਤਿ
ਧਾਵਤਿ ਤਾਂ ਦਿਸ਼ਿ ਤੇ ਟਰਿ ਕੈ।
ਘਾਵਤਿ ਪ੍ਰਾਨ ਗਵਾਵਤਿ ਨਾਹਕ
ਨਾ ਸਮੁਹਾਵਤਿ ਹੈਂ[1] ਅਰਿ ਕੈ।
ਕਾਹਿਂ ਨ ਭਾਵਤਿ ਹੈ ਲਰਿਬੈ,
ਪਛੁਤਾਵਤਿ 'ਕਯੋਂ ਗਮਨੇ ਚਰਿ ਕੈ[1]।'
ਕੋ ਸਮਝਾਵਤਿ ਦੂਸਰ ਕੋ,
ਇਤ ਕਯੋਂ ਚਲਿ ਆਵਤਿ ਨ ਡਰਿ ਕੈ[1]' ॥੨੭॥
ਛੋਰਿ ਤੁਫੰਗ ਹਜ਼ਾਰਨਿ ਕੋ,
ਗੁਲਕਾਂ ਘਰ ਓਰਨਿ ਜਯੋਂ ਬਰਖਾਵੈਂ।
ਫੇਰ ਬਰੂਦ ਉਤਾਇਲ ਡਾਲਤਿ,
ਕੋ ਗਜ ਕਾਢਤਿ ਠੋਕ ਉਠਾਵੈਂ।
ਪਾਇ ਦੁਗੋਰਨਿ ਕੋ ਗੁਰ ਸੂਰ
ਪਲੀਤਨਿ ਕੋ ਕਰਿ ਜੋਰ ਮਿਲਾਵੈਂ।
ਪਾਵਕ ਡਾਂਭਿ[1] ਉਠਾਵਤਿ ਨਾਦ
ਤੜਾਭੜ ਯੌਂ ਇਕ ਬਾਰ ਚਲਾਵੈਂ ॥੨੮॥
ਕ੍ਰੋਧ ਕਰੈਂ ਚਹੂੰ ਓਰਨ ਤੇ
ਮਿਲਿ ਹੇਤ ਕੋ ਘਾਲਤਿ ਸ਼ੋਰ ਮਚਾਏ।
ਬ੍ਰਿੰਦ ਤੁਫੰਗ ਖਤੰਗਨ ਕੋ

[1]ਕ੍ਰੋੜਾਂ ਜਤਨ ਕਰ ਕਿਸੇ ਆਸਰੇ ਤੇ ਨਹੀਂ ਬਚਦਾ।

[1]ਹੱਥ। [2]ਪਾਣੀ।

[1]ਸਾਮ੍ਹਣੇ ਨਹੀਂ ਹੁੰਦੇ।

[1]ਕਿਉਂ ਚੜ੍ਹ ਆਏ।

[1]ਡਰ ਕੇ ਇਧਰ ਕਿਉਂ ਨਹੀਂ ਆ ਜਾਂਦਾ? (ਅ) ਕਿਉਂ ਚਲੇ ਆਉਂਦੇ ਹੋ ਡਰਦੇ ਨਹੀਂ ਹੋ?

[1]ਅੱਗ ਲਾਕੇ।

ਹਿਤ ਬੇਧਤਿ ਅੰਗ ਤੁਰੰਗ ਧਵਾਏ।
ਤੋਮਰ ਤੁੰਗ[1] ਭ੍ਰਮਾਇ ਪ੍ਰਹਾਰਤਿ, [1]ਉੱਚੀ।
ਯੌਂ ਤੁਰਕਾਨਿ ਪਰੇ ਤਹਿਂ ਆਏ।
ਰੈਨ ਮੈਂ ਦੌਂ ਲਗਿ ਕਾਨਨ ਕੌ[1] [1]ਬਨ ਨੂੰ ਅੱਗ ਲੱਗਿਆਂ।
ਤਿਹ ਦੇਖਿ ਪਤੰਗ ਮਰੈਂ ਜਨੁ ਆਏ
॥੨੯॥
ਕਾਲੇਖਾਂ ਪ੍ਰੇਰਤਿ ਟੇਰਤਿ ਹੈ
ਪੁਰਿ ਘੇਰਤਿ ਹੇਰਿਤ ਮਾਰ ਮਚਾਈ।
ਆਗੇ ਤੁਫੰਗਨਿ ਤਜਾਰ ਕਰੀ,
ਜਬਿ ਨੇਰ ਪਰੈ, ਗੁਰ ਸੂਰ ਚਲਾਈਂ।
ਪੈਂਦ ਪਠਾਨ ਪਰੈ ਦਿਸ਼ਿ ਦੂਸਰ,
ਤੀਸਰ ਪਾਸ ਮੈਂ ਤਾਂਹਿ ਜਮਾਈ[1]। [1]ਉਸ ਦਾ ਜਵਾਈ।
ਓਰੜਿ ਯੌਂ ਚਹੂੰ ਓਰਨ ਤੇ ਕਰਿ
ਜ਼ੋਰ ਕੇ ਸ਼ੋਰ ਲਰੈਂ ਸਮੁਹਾਈ' ॥੩੦॥
ਜਿਤ ਜ਼ੋਰ ਪਰੈ ਭਟ ਘੋਰ ਮਹਾਂ
ਤਿਤ ਓਰ ਬਿਧੀਸਸਿ[1] ਜਾਇ ਪ੍ਰਹਾਰੈ। [1]ਬਿਧੀਚੰਦ।
ਗੁਰੂ ਸ੍ਰੀ ਹਰਿਗੋਵਿੰਦ ਆਪ ਕਿਧੌਂ
ਤਜਿ ਬਾਨ ਕਠੋਰ ਕੋ ਸ਼ੱਤ੍ਰੂ ਨਿਵਾਰੈਂ।
ਪਿਖਿ ਈਛਨ ਤੇ ਰਣ ਭੀਛਨ ਕੋ
ਬਹੁ ਤੀਛਨ ਐਂਚਤਿ ਕਾਨ ਲੌਂ ਮਾਰੈਂ।
ਕਰਿ ਭੰਗ ਤੁਰੰਗਨਿ ਸੂਰਨਿ ਅੰਗਨਿ
ਜੰਗ ਮੈਂ ਰੰਗ ਸੁਰੰਗ ਪਸਾਰੈ[1] ॥੩੧॥ [1]ਜੰਗ ਵਿਚ ਰੰਗ ਹੀ ਰੰਗ ਫੈਲਾ ਦਿੰਦੇ ਹਨ।
ਨਾਦ ਤੁਫੰਗਨ ਹੋਤਿ ਘਨੋ
ਨਭ ਧੂਮ ਮਹਾਂ ਪਸਰਜੋ ਦ੍ਰਿਸ਼ਟਾਵੈ।
ਮਾਨਹੁ ਸ਼ਜਾਮ ਘਟਾ ਘਨ ਕੀ
ਗਨ ਗੋਰਨਿ ਓਰਨ ਜਜੋਂ ਬਰਖਾਵੈਂ।
ਪਾਵਕ ਹੋਤਿ ਬਰੂਦ ਭਖੇ[1], [1]ਬਰੂਦ ਦੇ ਭਖਿਆਂ।
ਤੜਿਤਾ ਸਮ ਦੀਖ ਮਹਾਂ ਚਮਕਾਵੈਂ।
ਧੂਰ ਤੇ ਪੂਰਨ ਹੋਇ ਰਹਜੋ ਪੁਰਿ,
ਤੂਰਨ ਸੂਰਨਿ ਹੂਰ ਲਿਜਾਵੈਂ ॥੩੨॥
ਚਾਵੰਡ[1] ਚੀਕਤਿ ਮਾਸ ਅਚੈਂ, [1]ਬਿੱਲਾਂ।
ਬਹੁ ਬਾਇਸੁ ਕੰਕ ਅਘਾਵਤਿ ਹੈਂ।

ਕੂਕਰ ਜੰਬੁਕ ਕੂਕਤਿ ਹੈਂ
ਗਨ ਆਮਿਖ ਐਂਚਤਿ ਖਾਵਤਿ ਹੈਂ।
ਸ਼੍ਰੋਣਤ ਪੀਵਤਿ ਆਨੰਦ ਥੀਵਤਿ
ਜੋਗਨੀ ਨਾਚਤਿ ਗਾਵਤਿ ਹੈਂ।
ਦੁੰਦਭਿ, ਢੋਲ, ਪਟੇ ਤੁਰਰੀ ਗਨ
ਨਾਦ ਉਠਾਇ ਬਜਾਵਤਿ ਹੈਂ ॥੩੩॥
ਪੁਰਿ ਆਵਨਿ ਕੋ ਰੁਕਿ ਪੰਥ ਗਯੋ
ਬਡ ਢੇਰ ਲਗ੍ਯੋ ਮ੍ਰਿਤੁ ਘੋਰਨ ਕੋ।
ਗਨ ਸੂਰਨਿ ਤੇ ਤਨ ਬੀਚ ਪਰੇ,
ਬਹਿ ਸ਼੍ਰੋਣ ਚਲ੍ਯੋ ਦੁਹੂੰ ਓਰਨ ਕੋ।
ਜਨੁ ਗੇਰੂ ਕੇ ਸੈਲ ਸ੍ਰਵੈਂ ਬਹੁ ਥਾਨਨ[1†],
ਹੋਤਿ ਨਦੀ ਲਘੁ ਬੋਰਨ ਕੋ[1]।
ਜਨੁ ਦੂਸਰ ਕੋਟ ਰਚ੍ਯੋ ਲਰਿਬੇ ਹਿਤ
ਓਟ ਕਰੇ ਰਿਪੁ ਮੋਰਨਿ ਕੋ ॥੩੪॥
ਭੈਰਵ[1] ਥਾਨ ਭਯੋ ਚਹੂੰ ਓਰਨ
ਆਮਿਖ ਹਾਡ ਕਿ ਸ਼੍ਰੋਣਤ ਚਾਲਾ।
ਹਾਥ ਕਟੇ, ਕਿਤ ਮੁੰਡ ਪਰ੍ਯੋ ਕਟਿ,
ਜਾਂਘ ਕਟੀ, ਗਨ ਰੁੰਡ ਕਰਾਲਾ।
ਆਇ ਸਕੈਂ ਨ ਉਲੰਘ ਕੈ ਤਾਂਹਿ
ਗਿਰੈਂ ਹਯ ਹੇਰਿ ਕਿ ਤ੍ਰਾਸ ਬਿਸਾਲਾ।
ਛੋਰਿ ਤੁਫੰਗਨਿ ਅੰਗਨ ਭੰਗਤਿ
ਰੰਗ ਸੁਰੰਗ ਬਨੈਂ ਤਤਕਾਲਾ ॥੩੫॥
ਸੂਰ ਤੁਰੰਗ ਸਰੀਰ ਪਰੇ ਮ੍ਰਿਤ,
ਸੈਲ ਮਨਿੰਦ ਪਰ੍ਯੋ ਦ੍ਰਿਸ਼ਟਾਵੈਂ।
ਮੁੰਡ ਕਟੇ ਜਨੁ ਪਾਥਰ ਕੇ ਗਨ,
ਜਾਂਘ ਭੁਜਾ ਕਟਿ ਕਾਠ ਲਖਾਵੈਂ।
ਸ਼੍ਰੋਣਤ ਤੇ ਝਰਨੇ ਸੁ ਝਰੈਂ,
ਮਿਝ ਬ੍ਰਿੰਦ ਪਰੀ ਜਨੁ ਫੇਨ[1] ਉਠਾਵੈ।
ਲਾਂਗੁਲ ਗ੍ਰੀਵਨ ਕੇਸ ਪਵੰਗਮ[1]
ਬ੍ਰਿੰਦ ਖਰੇ ਤ੍ਰਿਨ ਸੋ ਮਨ ਭਾਵੈਂ ॥੩੬॥
ਹੇਰ ਹਿਰਾਨ ਭਏ ਤੁਰਕਾਂਨ

[1]ਮਾਨੋ ਬਹੁਤੀਆਂ ਥਾਵਾਂ ਤੋਂ ਗੇਰੂ ਦਾ ਪਰਬਤ ਸਿੰਮ ਰਿਹਾ ਹੈ। †ਪਾ:-ਬਾਰਨ ਜਲ।
[1]ਡੋਬਣ ਨੂੰ।
[1]ਭਯਾਨਕ।
[1]ਝੱਗ।
[1]ਘੋੜਿਆਂ ਦੀਆਂ ਪੂਛਾਂ ਤੇ ਗਲੇ ਦੇ ਵਾਲ।

-ਕਹਾਂ ਇਨ ਕੀ ਅਬਿ ਕਜ਼ਾਮਤ[1] ਆਈ।
ਹੋਇ ਪਰੇ ਮ੍ਰਿਤੁ, ਕੌਨ ਹਤੇ ਇਹ
ਸ਼ੱਤ੍ਰੁਨ ਥੋਰਨਿ ਤੇ ਸਮੁਦਾਈ।
ਜੰਗ ਕਰਯੋ ਮਿਲ ਕਾਲ[1] ਬਿਸਾਲ,
ਲਖੀ ਇਹ ਜਾਇ, ਹਨੇ ਤਿਨ[1] ਆਈ-।
ਮੂਢ ਭਏ ਪਚਿ, ਮੌਨ ਧਰੀ ਮੁਖ,
ਸੋਚਤਿ ਹੈਂ, ਕੁਛ ਜਾਨੀ ਨ ਜਾਈ
॥੩੭॥

[1]ਪਰਲੋ।
[1]ਕਾਲ ਨੇ ਬਹਾਨੇ ਨਾਲ।
[1]ਭਾਵ ਕਾਲ ਨੇ ਮਾਰੇ ਹਨ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ ਪ੍ਰਸੰਗ' ਬਰਨਨੰ ਨਾਮ ਚਤਰ ਬਿੰਸਤੀ ਅੰਸੂ ॥੨੪॥

## ੨੫. [ਜੰਗ-ਜਾਰੀ]

੨੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੬

ਦੋਹਰਾ:

ਅਧਿਕ ਗਈ ਮਰਿ ਸੈਨ ਜਬਿ, ਰਹੀ ਅਲਪ ਸੀ ਆਇ।
ਕਰਿਬੇ ਹੇਲ ਸਮ੍ਰੱਥ ਨਹਿਂ, ਭੇ ਘਾਇਲ ਸਮੁਦਾਇ ॥੧॥

ਰਸਾਵਲ ਛੰਦ:

ਰਹੇ ਦੂਰ ਠਾਂਢੇ। ਮਹਾਂ ਚਿੰਤ ਬਾਢੇ।
ਨਹੀਂ ਨੇਰ ਆਵੈਂ। ਖਰੇ ਧੂਰ ਥਾਵੈਂ ॥੨॥
ਤਬੈ ਖਾਨ ਕਾਲੇ। ਬਿਚਾਰਯੋ ਬਿਸਾਲੇ।
-ਰਹੀ ਸੈਨ ਥੋਰੀ। ਥਿਰੀ ਚਾਰ ਓਰੀ ॥੩॥
ਨਹੀਂ ਜੰਗ ਠਾਨੈਂ। ਰਿਦੈ ਤ੍ਰਾਸ ਮਾਨੈਂ।
ਕਰੈ ਕ੍ਵੈ ਨ ਹੇਲਾ†। ਭਯੋ ਜਾਨ ਮੇਲਾ[1] ॥੪॥

[1]ਮਾਨੋਂ ਮੇਲਾ ਲਗਾ ਹੋਇਆ ਹੈ। (ਮੇਲੇ ਵਿਚ ਲੋਕੀ ਨਿਰ ਸਾਹਸ ਵਿਹਲੇ ਖੜੇ ਹੁੰਦੇ ਹਨ ਕਿਵੇਂ ਏਹ ਖੜੇ ਹਨ) (ਅ) ਭਾਵ (ਸਭ ਨੂੰ) ਜਿੰਦਾਂ ਦੀ ਪੈ ਰਹੀ ਹੈ। †ਪਾ:-ਕਰੇ ਹ੍ਵੈ ਨ ਹੇਲਾ।

ਨਹੀਂ ਓਜ ਧਾਰੈਂ। ਨ ਆਗੈ ਪਧਾਰੈਂ†।
ਚਮੂੰ ਲਯੋਂ ਬਟੋਰੀ[1]। ਲਰੇਂ ਏਕ ਓਰੀ ॥੫॥

†ਪਾ:-ਮਤੋ ਯੌਂ ਬਿਚਾਰੇ।
[1]ਇਕੱਠੀ ਕਰ ਲਵਾਂ।

ਕਰੌਂ ਜੋਰ ਸਾਰੋ। ਅਰੈ, ਤਾਂਹਿ ਮਾਰੌਂ।
ਚਲੈ ਸ਼ੱਤ੍ਰ ਸੌਹੈਂ। ਰਿਸੇ ਬੰਦ ਭੌਹੈਂ ॥੬॥
ਗੁਰੂ ਕੋ ਪਲਾਵੈਂ। ਅਰੈ ਤੇ ਗਹਾਵੈਂ।
ਬੰਗਾਰੈਂ ਸੁ ਪੈਂਦਾ[1]। ਨਹੀਂ ਤ੍ਰਾਸ ਕੈਂਦਾ ॥੭॥

[1]ਪੈਂਦੇ ਖਾਂ ਨੂੰ ਵੰਗਾਰਾਂ (ਅ) ਪੈਂਦਾ (ਗੁਰੂ ਜੀ ਨੂੰ) ਵੰਗਾਰੇ।

ਬਿਲੋਕੈਂ ਤਮਾਸ਼ਾ। ਲਰੈਂ ਮੋਹਿ ਪਾਸਾ-।
ਰਿਦੈ ਏਵ ਧਾਰੀ। ਚਮੂੰ ਸੋ ਹਕਾਰੀ ॥੮॥
ਕਹਯੋ ਜਾਇ ਸਾਰੇ। 'ਸਭੈ ਹੀ ਹਕਾਰੇ।
ਕਹੇ ਬਾਕ ਕਾਲੇ। ਮਿਲੌਂ ਆਨਿ ਜਾਲੇ[1]' ॥੯॥

[1]ਸਾਰੇ।

ਦੋਹਰਾ:

ਸੁਨਿ ਸੁਨਿ ਕੈ ਬਚ ਸ਼੍ਰੌਨ ਮਹਿਂ†, ਸਨੈ ਸਨੈ

†ਪਾ:-ਸੁਨਿ ਸੁਨਿ ਸੁਰਨ ਸ਼੍ਰੋਨ ਸਭਿ।

ਸਮੁਦਾਇ।
ਗਮਨੇ ਕਾਲੇਖਾਂ ਨਿਕਟਿ, ਹਤਹਿਂ ਤੁਪਕ ਪਿਛਵਾਇ ॥੧੦॥

ਪਾਧੜੀ ਛੰਦ:

ਅਸਮਾਨ ਖਾਨ ਪਹੁੰਚਯੋ ਸੁ ਧਾਇ।
ਜੋ ਬਚੀ ਬਾਹਨੀ ਸੰਗ ਲਾਇ[1]। [1]ਲੈ ਕੇ।
ਦੁੰਦਭਿ ਬਜੰਤਿ ਹਾਰੇ ਤੁਰੰਗ।
ਕੋ ਭਿਗੇ ਅੰਗ ਸ਼੍ਰੋਣਤ ਸੁ ਰੰਗ ॥੧੧॥
ਉਤਸਾਹ ਹੀਨ, ਜੈ[1] ਤੇ ਨਿਰਾਸ। [1]ਫਤੇ।
ਮੁਖ ਮਲਿਨ ਬੀਰ, ਉਰ ਭੂਰ ਤ੍ਰਾਸ।
ਸੁਨਿ ਕੁਤਬਖਾਨ ਦਿਸ਼ਿ ਅਪਨਿ ਛੋਰ।
ਚਲਿ ਫਿਰਯੋ, ਥਿਰੇ ਸਭਿ ਜਾਂਹਿ ਓਰ[1] ॥੧੨॥ [1]ਖੜੇ ਸੀ ਸਾਰੇ ਜਿਸ ਪਾਸੇ।
ਜੇ ਬਚੇ ਲਰਤਿ ਸਭਿ ਲੀਨਿ ਸੰਗ।
ਦੁੰਦਭਿ ਬਜਾਇ ਨਾਦਤਿ[†] ਉਤੰਗ। [†]ਪਾ:-ਨਚਿਤ।
ਜਿਮ ਗਿਰ ਬਿਸਾਲ ਹੜ੍ਹ ਰੋਕਿ ਲੀਨਿ।
ਟੱਕਰ ਸੁ ਖਾਇ ਹਟਿਬੋ ਸੁ ਕੀਨਿ ॥੧੩॥
ਤਿਮ ਜਾਤਿ ਸੈਨ ਬਡ ਘਾਇ ਖਾਇ।
ਸੁਨ ਪੈਂਦਖਾਨ ਬੀਰਨਿ ਬੁਲਾਇਂ।
ਨਿਜ ਦਿਸ਼ਾ ਛੋਰਿ ਗਮਨਯੋ ਸੁ ਬੀਰ।
ਉਮਰਾਵ ਜੁ ਕਾਲੇਖਾਨ ਤੀਰ ॥੧੪॥
ਜਿਮ ਚਹੂੰ ਓਰ ਤੇ ਸਿਮਟਿ ਨੀਰ[1]। [1]ਇਕੱਠਾ ਹੋਇਆ ਪਾਣੀ।
ਇਕ ਥਾਨ ਹੋਤਿ ਸਰੁਵਰੁ ਗਹੀਰ[1]। [1]ਡੂੰਘੇ ਤਲਾਉ ਵਿਚ।
ਤਿਮ ਭਈ ਸੈਨ ਇਕਠੀ ਬਿਸਾਲ।
ਮਸਲਤਿ ਕਰੰਤਿ ਮਿਲਿ ਬੀਰ ਜਾਲ ॥੧੫॥
'ਜਿਮ ਭਏ ਪ੍ਰਥਮ ਰਣ, ਹਾਰ ਪਾਇ।
ਤਿਸ ਰੀਤਿ ਹੋਇ, ਜਾਨੀ ਸੁ ਜਾਇ।
ਅਬਿ ਲਰਹੁ ਏਕ ਥਲ ਜ਼ੋਰ ਘਾਲ।
ਤਜਿ ਚਹੂੰ ਓਰ ਘੇਰਾ ਕਰਾਲ ॥੧੬॥
ਗੁਰ ਪਕਰ ਲੇਹੁ ਸਭਿ ਕਾਜ ਸਿੱਧ।

ਜਿਸ ਤੇ ਸੁ ਕਰਹਿ ਸੁਨ ਸ਼ਾਹੁ ਬ੍ਰਿੱਧ[1]।
ਅਬਿ ਪੈਂਦੇਖਾਨ ! ਸਵਧਾਨ ਹੋਇ।
ਤੁਮ ਕਰਹੁ ਕਾਜ ਕਹਿ ਪ੍ਰਥਮ ਜੋਇ ॥੧੭॥
ਸਿਰੁਪਾਉ ਦੇਹਿ ਹਜ਼ਰਤ ਬਿਸਾਲ।
ਬਡ ਬਨਹਿ ਜੀਵਕਾ ਲਿਹੁ ਸੰਭਾਲਿ।
ਨਤੁ ਮਰਨ ਨੀਕ ਮਨ ਲੇਹੁ ਜਾਨ।'
ਸੁਨਿ ਕਾਨ ਬਾਕ, ਕਹਿ ਕੁਤਬਖਾਨ ॥੧੮॥

[1]ਸ਼ਾਹੁ ਵੱਡਾ ਕਰ ਦੇਵੇ ਭਾਵ ਉੱਚਾ ਰੁਤਬਾ ਦੇ ਦੇਵੇ।

'ਇਮ ਕਰਨਿ ਉਚਿਤ ਇਸ ਥਲ ਸੰਭਾਰ[1]।
ਗਹਿ ਲੇਹੁ ਗੁਰੂ ਅਬਿ ਬਿਨ ਅਵਾਰ।
ਦੁਹੁੰ ਦਿਸ਼ਿਨਿ ਸੈਨ ਜੁੱਝੈਂ ਜੁਝਾਰ।
ਇਮ ਲਰਨ ਬਿਖੈ ਨਹਿਂ ਪਾਇੰ ਹਾਰ ॥੧੯॥

[1]ਏਥੇ ਸੰਭਾਲਕੇ (ਕੰਮ) ਕਰਨਾ ਠੀਕ ਹੈ। (ਅ) (ਮੌਕਾ) ਸੰਭਾਲੋ।

ਕਹਿਂ ਲਾਗਿ ਲਰਹੁ, ਸਭਿ ਘਾਤ ਹੋਇ।
ਸਭਿ ਬਾਦ ਜਾਹਿ[1], ਪਕਰਹੁ ਨ ਕੋਇ।
ਸੁਨਿ ਪੈਂਦਖਾਨ ਬੋਲਜੋ ਗ਼ਰੂਰ।
'ਮੈਂ ਰਹਜੋ ਪਿਖਤਿ ਗੁਰ ਰਹਹਿ ਦੂਰ ॥੨੦॥

[1]ਬਿਅਰਥ ਜਾਣਗੇ (ਜਤਨ)।

ਅਬਿ ਜ਼ੋਰ[†] ਪਾਇ ਪਹੁੰਚੌਂ ਨਜ਼ੀਕ।
ਤੁਮ ਦਿਖਹੁ ਖਰੇ ਗਹਿ ਲੇਹੁਂ ਠੀਕ।
ਨਿਜ ਸੈਨ ਬਿਖੈ ਆਨਹੁਂ ਉਠਾਇ।
ਭਟ ਅਪਰ ਜਿ ਪਹੁੰਚਹਿਂ ਨਿਕਟਿ ਧਾਇ ॥੨੧॥

[†]ਪਾ:-ਨੇਰ।

ਤਿਨ ਲੇਹੁ ਰੋਕਿ ਤੁਮ ਹੇਲ ਘਾਲ।
ਤਬਿ ਤੁਰਤ ਸਿੱਧ ਕਾਰਜ ਬਿਸਾਲ।'
ਅਸਮਾਨਖਾਨ ਸੁਨਿ ਕਰਿ ਬਖਾਨ।
'ਮੈਂ ਹਨੌਂ ਬਾਨ ਤਕਿ ਤਾਨ ਤਾਨ ॥੨੨॥
ਨਹਿਂ ਕਰਹੁ ਬਿਲਮ ਗੁਰ ਮਾਨ ਹਾਰ[1]।
ਨਹਿਂ ਲਰਜੋ ਦੂਰ ਐ ਕੈ ਜੁਝਾਰ[1]।'
ਇਮ ਕਰਜੋ ਮੰਤ੍ਰ ਮਿਲਿ ਮੂਢ ਖਾਨ।

[1]ਗੁਰੂ ਹਾਰ ਮੰਨ ਜਾਏਗਾ।

[1]ਗੁਰੂ) ਸੂਰਮਾਂ ਦੂਰ ਰਿਹਾ ਹੈ ਆ ਕੇ ਲੜਿਆ ਨਹੀਂ।

ਪ੍ਰੇਰੰਤਿ ਕਾਲ, ਢਿਗ ਮ੍ਰਿੱਤੁ ਜਾਨਿ ॥੨੩॥
ਇਕਠੇ ਸਮੂਹ ਦੁੰਦਭਿ ਬਜਾਇ।
ਘੇਰਾ ਜੁ ਕੀਨਿ ਤਜਾਗਜੋ ਤਦਾਇ।
ਇਤਿ ਸ਼੍ਰੀ ਗੁਰਦਿੱਤਾ ਧਨੁ ਸੰਭਾਰਿ।
ਤਜਾਗੰਤਿ ਤੀਰ ਰਿਪੁ ਮਾਰਿ ਮਾਰਿ ॥੨੪॥
ਜਿਤ ਪਰਹਿ ਜਾਇ ਘਮਸਾਨ ਮੇਲਿ।
ਗੇਰਤਿ ਤੁਰੰਗ ਹਤਿ ਸੁਭਟ ਗੇਲਿ[1]।
ਸਰ ਹੋਹਿਂ ਪਾਰ ਬਲ ਧਾਰਿ ਮਾਰਿ।
ਤੁਰਕਾਨਿ ਬ੍ਰਿੰਦ ਇਮ ਡਾਰਿ ਡਾਰਿ ॥੨੫॥
ਹਯ ਕੋ ਕੁਦਾਇ ਚਹੁ ਗਿਰਦ ਫੇਰ।
ਪੁਰਿ ਰੱਛ ਕੀਨਿ ਸਭਿ ਹੇਰਿ ਹੇਰਿ।
ਜਹਿਂ ਤੁਰਕ ਜ਼ੋਰ ਘਾਲੰਤਿ ਆਇ।
ਸੁਨਿ ਸ਼ੋਰ ਜਾਤਿ ਉਤਲੰਤਿ ਧਾਇ ॥੨੬॥
ਜਬਿ ਪਿਖਹਿਂ ਬੀਰ, ਗੁਰ ਪੁੱਤ ਆਇ।
ਵਧਿ ਅਧਿਕ ਹਤਹਿਂ ਲਖਿ ਕਰਿ ਸਹਾਇ।
ਤੁਰਕਨਿ ਪਲਾਇ ਮਾਰੰਤਿ ਪਾਛ।
ਕਰਿ ਤ੍ਰਾਸ ਬਹੁਰ ਨਹਿਂ ਜੰਗ ਬਾਂਛ ॥੨੭॥
ਕੇਤਿਕ ਨਿਖੰਗ ਛੂਛੇ ਕਰੰਤਿ।
ਸਰ ਖਰ ਮੰਗਾਇ ਪੁਨ ਲੇ ਭਰੰਤਿ।
ਨਹਿਂ ਨਿਫਲ ਤੀਰ ਤਜਾਗੰਤਿ ਕੋਇ।
ਹਯ ਭਟਨਿ ਅੰਗ ਲਗਿ ਪਰਤਿ ਸੋਇ ॥੨੮॥
ਪੁਨ ਸੂਰਜ ਮਲ ਧਨੁ ਕੋ ਸੰਭਾਰਿ।
ਕਰਿ ਚੌਂਪ ਸੁ ਛੋਰਤਿ ਸਰ ਪ੍ਰਹਾਰ।
ਸ਼੍ਰੀ ਤੇਗ ਬਹਾਦੁਰ ਫਿਰਤਿ ਮਾਂਹਿ[1]।
ਬਰਜੰਤਿ ਬਹੁਤ, ਘਰ ਹਟਤਿ ਨਾਂਹਿ ॥੨੯॥

[1]ਡੇਗਦਾ ਹੈ ਮਾਰਕੇ ਸੂਰਮੇ ਤੇ ਘੋੜਿਆਂ ਨੂੰ ਗੋਲੀ (ਵਾਂਙੂ)।

[1]ਜੰਗ) ਵਿਚ।

ਨਿਜ ਨਿਜ ਤੁਰੰਗ ਫਿਰਤੇ ਧਵਾਇ।
ਪੁਰਿ ਮਹਿਂ ਸਹਾਇ ਇਤ ਉਤਹਿ ਜਾਇ।
ਸੂਰਨਿ ਦਲੇਰ ਕਰਤੇ ਬਡੇਰ।
ਕਹਿ ਤੁਪਕ ਚਲਾਵਹਿਂ ਦੇਤਿ ਗੇਰਿ ॥੩੦॥
ਗੁਰ ਮਹਿਲ ਅਟਾਰੀ ਜਹਿਂ ਉਤੰਗ।
ਤਹਿਂ ਚਢੀ ਨਾਨਕੀ ਪਿਖਹਿ ਜੰਗ।
ਨਿਜ ਨੁਖਾ ਸਹਿਤ ਸੁਨਿ ਅਧਿਕ ਰੌਰ।
ਨਰ ਮ੍ਰਿਤਕ ਹਯਨਿ ਲਖਿ ਠੌਰ ਠੌਰ ॥੩੧॥
ਚਢਿ ਕਰਿ ਮਰਵਾਹੀ ਊਚ ਥਾਨ।
ਤੁਰਕਾਨਿ ਸੈਨ ਦੇਖਤਿ ਮਹਾਨ।
ਪਰਵਾਰ ਗੁਰਨਿ ਚਢਿ ਚਢਿ ਨਿਹਾਰ।
ਕੜਕਾਰ ਤੁਫੰਗਨਿ ਬਾਰ ਬਾਰ ॥੩੨॥
ਗੁਰ ਦਿਸ਼ਾ ਦਿਖਹਿਂ ਜਹਿਂ ਕਰਤਿ ਜੰਗ।
'ਗੁਰੂ ਨਾਨਕ ਬਨਹਿਂ ਸਹਾਇ ਅੰਗ।'
ਸਿਮਰੰਤਿ ਨਾਮ ਡਰ ਧਾਰਿ ਧਾਰਿ।
ਤੁਰਕਾਨਿ ਫੌਜ ਬਹੁਤੀ ਨਿਹਾਰਿ ॥੩੩॥
ਪੱਤ੍ਰਨਿ ਸਨੇਹ ਉਰ ਅਧਿਕ ਆਇ।
ਚਿਤ ਚਹਿਂ ਹਟਾਇਬੇ ਨਰ ਪਠਾਇ[†]।

[†]ਕਾਵਯ ਦੇ ਨੁਕਤੇ ਤੋਂ ਇਸਤ੍ਰੀ ਦੇ ਮਨ ਦੀ ਦਵਤਾ ਤੇ ਪੁੱਤ੍ਰ ਸਨੇਹ ਦਰਸਾਇਆ ਹੈ, ਤੇ ਇਹ ਤਸਵੀਰ ਦੀ ਭੂਮੀ (Back ground) ਵਾਂਙੂ ਦਿਖਾਕੇ ਗੁਰੂ ਕੇ ਸਪੁੱਤ੍ਰਾਂ ਦੀ ਨਿਰਭੈਤਾ ਤੇ ਸੂਰਬੀਤਾ ਦਰਸਾਈ ਹੈ। ਪਰ ਅਟਾਰੀ ਚੜ੍ਹਕੇ ਜੁੱਧ ਵੇਖਣਾ ਮਾਤਾਵਾਂ ਦੇ ਅੰਦਰ ਬੀਰ ਰਸ ਦਾ ਸੂਚਕ ਹੈ।

ਮਾਨਹਿਂ ਨ ਸੋਇ ਨਹਿਂ ਮੁਰਤਿ ਬੀਰ।
'ਹਮ ਸ਼ਸਤ੍ਰ ਧਰਤਿ ਛੱਤ੍ਰੀ ਸਧੀਰ ॥੩੪॥
ਰਣ ਤਜਾਗਿ ਦੇਨਿ ਇਹੁ ਧਰਮ ਨਾਂਹਿ।
ਗਨ ਰਿਪੁਨਿ ਹਨਹਿਂ ਹਮ ਜੰਗ ਮਾਂਹਿ।
ਗੁਰ ਪਿਤਾ ਜਥਾ ਹੱਥਯਾਰ ਧਾਰਿ।
ਤੁਰਕਾਨਿ ਸੈਨ ਅਨਗਨ ਸੰਘਾਰਿ ॥੩੫॥
ਹਮ ਹਤਹਿਂ ਤਥਾ, ਨਹਿਂ ਹਟਹਿਂ ਜੰਗ।'
ਇਮ ਭਾਖਿ ਪ੍ਰਹਾਰਤਿ ਸਰ[1] ਨਿਸ਼ੰਗ।

[1]ਤੀਰ।

ਜਬਿ ਲਖੇ ਤੁਰਕ ਸਮੁਦਾਇ ਧਾਇ।
ਇਕ ਥਲ ਸੁ ਭਏ ਸਭਿ ਸਿਮਟਿ ਆਇ[1] ॥੩੬॥
ਸਤਿਗੁਰ ਸਮੇਤ ਬਿਧੀਆ ਸੁ ਧੀਰ।
ਅਰੁ ਬਿੱਪ੍ਰ ਮਲਕ ਜਾਤੀ ਸੁ ਬੀਰ।
ਇੱਤ੍ਯਾਦਿ ਸੁਭਟ ਸਮੁਦਾਇ ਆਇ।
ਸਿਤ ਬਸਤ੍ਰ ਛੀਟ ਸ਼੍ਰੋਣਤ ਲਗਾਇ ॥੩੭॥
ਰਿਪੁ ਸਮੁਖ ਬਾਂਧਿ ਕਰਿ ਟੋਲ ਬ੍ਰਿੰਦ।
ਹੁਇ ਖਰੇ ਗੁਰੂ ਸ਼੍ਰੀ ਹਰਿਗੁਬਿੰਦ।
ਤੀਰਨ ਮੰਗਾਇ ਭਰਿ ਕਰਿ ਨਿਖੰਗ।
ਜਨੁ ਗਨ ਬਟੋਰ ਪ੍ਰਵਿਸ਼ੇ ਭੁਜੰਗ[1] ॥੩੮॥
ਗੁਲਕਾਨਿ ਬਹੁਤ ਬਾਰੂਦ ਦੀਨਿ।
ਮਨ ਭਾਇ ਜਿਤੀ ਸੁਭਟਾਨਿ ਲੀਨਿ।
ਜਲਪਾਨ ਕੀਨਿ ਸਵਧਾਨ ਹੋਇ।
ਤੁਰਕਾਨਿ ਅੱਗ੍ਰ ਰਣ ਮੈਂ ਖਲੋਇ ॥੩੯॥
ਦੁਹਿਂ ਦਿਸ਼ਨਿ ਸੂਰ ਗਨ ਦੂਰ ਦੂਰ।
ਦੁੰਦਭਿ ਬਜੰਤਿ ਧੁਨਿ ਊਚ ਭੂਰ।
ਹ੍ਵੈ ਕੈ ਸੁਚੇਤ ਪੁਨ ਲਰਨ ਚਾਹਿ।
ਸਰਦਾਰ ਪਹੁੰਚਿਬੇ ਹਿਤ ਉਮਾਹਿ ॥੪੦॥

ਦੋਹਰਾ:
ਇਸ ਪ੍ਰਕਾਰ ਥਿਰ ਬਾਂਧਿ ਕੈ[1], ਦੁਹਿ ਦਿਸ਼ਿ ਤੇ ਸਵਧਾਨ।
ਲਰਨ ਮਰਨ ਅਰਿ ਸੋਂ ਅਰਨ, ਛੁਟਹਿਂ ਤੁਫੰਗ ਮਹਾਨ ॥੪੧॥
ਚਢ੍ਯੋ ਜਾਮ ਦਿਨ ਲਰਤਿ ਤਬਿ, ਤੁਰਕ ਸ਼੍ਰਮਤਿ ਬਹੁ ਹੋਇ।
ਬਿਤੇ ਸਵਾ ਦੋ ਪਹਿਰ ਜਿਨ, ਕਰਤੇ ਜੰਗ ਖਰੋਇ ॥੪੨॥
ਸਵਾ ਜਾਮ ਨਿਸ ਰਹੇ ਤੇ, ਪਰ੍ਯੋ ਜੰਗ ਘਮਸਾਨ।

[1]ਇਕੱਠੇ ਹੋ ਗਏ।
[1]ਸੱਪ।
[1]ਪਰ੍ਹੇ ਬੰਨ੍ਹ ਕੇ।

ਦਿਵਸ ਜਾਮ ਇਕ ਚਢੇ ਲਗਿ, ਤੁਰਕਨਿ
ਕੀ ਗਨ ਹਾਨਿ[1] ॥੪੩॥
ਪੰਥ ਚਲਤਿ ਕਛੁ ਸ਼੍ਰਮਤਿ ਭੇ, ਬਹੁਰੋ ਜੰਗ
ਬਿਸਾਲ।
ਪੁਨ ਸਤਿਗੁਰ ਸਮਰੱਥ ਬਡ, ਨਾਸ ਕੀਨਿ
ਰਿਪੁ ਜਾਲ ॥੪੪॥

[1]ਬਹੁਤ ਨੁਕਸਾਨ ਹੋਇਆ ਤੁਰਕਾਂ ਦਾ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥੨੫॥

## ੨੬. [ਭਾਈ ਲੱਖੂ ਬੁੱਧ]

੨੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੭

ਦੋਹਰਾ:

ਪਰੇ ਬੰਧਿ[1] ਦਲ ਦੋ ਖਰੇ, ਛੁਟੈਂ ਤੁਫੰਗ ਰੁ ਤੀਰ।
ਜੋਧਾ ਵਧਹਿਂ ਪ੍ਰਹਾਰ ਕਰਿ, ਪੁਨ ਨਿਜ ਥਿਰ[1] ਹ੍ਵੈਂ ਤੀਰ ॥੧॥

[1]ਪਰ੍ਹੇ ਬੰਨ੍ਹ ਕੇ, ਭਾਵ ਟੋਲੇ ਬੰਨ੍ਹ ਕੇ।
[1]ਪਰ੍ਹਾ, ਮਿਸਲ।

ਪਾਧੜੀ ਛੰਦ:

ਤਬਿ ਕੁਤਬ ਖਾਨ ਪ੍ਰੇਰਜੋ ਤੁਰੰਗ।
ਗਹਿ ਧਨੁਖ ਐਂਚਿ ਬਡ ਓਜ ਸੰਗ।
ਖਰ ਸਰ ਨਿਕਾਰਿ ਗੁਨ ਮਹਿਂ ਅਰੋਪਿ[1]।
ਸਭਿ ਕੌ ਦਿਖਾਇ ਰਣ ਕੀਨਿ ਚੌਂਪ ॥੨॥

[1]ਚਿੱਲੇ ਵਿਚ ਸੰਧਕੇ।

ਤਕਿ ਤਾਨ ਕਾਨ ਲਗਿ ਬਾਨ ਛੋਰਿ।
ਬੇਧਿਤਿ ਸੁ ਬੇਗ ਭਟ ਗੁਰਨਿ ਓਰ[1]।
ਬਜਿਯੰਤਿ ਰਾਗ ਮਾਰੂ ਨਿਸ਼ਾਨ।
ਦਿਖਯੰਤਿ ਬੀਰ ਜੁਝਤਿ ਮਹਾਨ ॥੩॥

[1]ਗੁਰੂ ਜੀ ਵਲ ਦੇ ਸੂਰਮਿਆਂ ਨੂੰ।

ਬਿਚ ਬਾਹਿਨੀ ਸੁ ਗੁਰ ਸਥਿਤ ਹੋਇ।
ਅਵਿਲੋਕ ਜੰਗ ਜਿਮ ਲਰਤਿ ਦੋਇ।
ਦੁਹਿ ਦਿਸ਼ਨਿ ਦੀਹ ਦੁੰਦਭਿ ਬਜੰਤਿ।
ਉਤ ਖਾਨ ਸੁ ਕਾਲਾ ਰਨ ਦਿਖੰਤਿ ॥੪॥
ਗੁਰ ਸੁਭਟ ਬਲੀ ਲੱਖੂ ਸੁ ਨਾਮ।
ਹਯ ਕੋ ਫੰਦਾਇ ਕਰਿ ਜੰਗ ਧਾਮ।
ਪਹੁੰਚਜੋ ਸਮੀਪ ਜਹਿਂ ਕੁਤਬਖਾਨ।
ਭਰਿ ਬਾਨ ਪ੍ਰਹਾਰਹਿ ਤਾਨ ਤਾਨ[1] ॥੫॥

[1]ਕੱਸ ਕੱਸ ਕੇ।

ਤਿਹ ਨਿਕਟਿ ਔਰ ਉਮਰਾਵ ਬੀਰ।
ਹੁਇ ਅੱਗ੍ਰ ਚਾਂਪ ਐਂਚਤਿ ਸਧੀਰ।
ਗੁਰੁ ਸੁਭਟ ਵਧਹਿਂ ਜਬਿ ਸਮੁਖ ਆਇ।
ਤਕਿ ਤਾਨ ਬਾਨ ਕੋ ਕਰਤਿ ਘਾਇ ॥੬॥
ਤਨ ਦਿਪਹਿ ਬਿਭੂਖਨ ਹੇਮ ਜਾਂਹਿ।
ਜਰ ਜਬਰ ਜਵਾਹਰਿ ਜ਼ੇਬ ਮਾਂਹਿ।
ਤਿਸ ਕੇ ਸਮੀਪ ਲੱਖੂ ਸਿਧਾਇ।

ਖਰ ਸਰ ਨਿਕਾਰਿ ਮਨ ਮੈਂ ਰਿਸਾਇ ॥੭॥
ਭਰਿ ਬਾਨ ਕਾਨ ਲਗਿ ਤਾਨਿ ਭੂਰ।
ਤਜਾਗਜੋ ਸਬੇਗ ਰਿਪੁ ਪੈ ਗ਼ਰੂਰ।
ਲਗਿ ਰਿਦਾ ਫੋਰ ਪਰਿ ਪਾਰਿ ਜਾਇ।
ਉਥਲਾਇ ਦੀਨਿ ਹਯ ਤੇ ਗਿਰਾਇ ॥੮॥
ਉਮਰਾਵ ਸਕਲ ਤਬਿ ਦੇਖਿ ਤਾਂਹਿ।
ਲਲਕਾਰ ਬੰਗਾਰਜੋ ਜੰਗ ਮਾਂਹਿ।
ਪਿਖਿ ਕੁਤਬਖਾਨ, ਸਨਬੰਧਿ ਜਾਂਹਿ।
ਢਿਗ ਹੁਤੋ, ਕ੍ਰੋਧ ਕਿਯ ਅਲਪ ਨਾਂਹਿ ॥੯॥
ਲੱਖੂ ਸਮੀਪ ਪ੍ਰੇਰਜੋ ਤੁਰੰਗ।
'ਕਿਤ ਚਲਜੋ ਮਾਰਿ? ਥਿਰ ਹੋਇ ਜੰਗ।
ਪਲਟਾ ਸੁ ਦੇਹ, ਲੈ ਕੇ ਨ ਜਾਇ।'
ਤਬਿ ਤੀਰ ਪ੍ਰਹਾਰਜੋ ਹਯਿ ਮਾਂਹਿ ॥੧੦॥
ਲਗਿ ਬਾਮ ਕੰਧ ਮੈਂ ਦਿਖਤਿ ਪਾਰ।
ਤਨ ਘਾਇ ਖਾਇ ਹ੍ਵੈ ਕੈ ਸੁਮਾਰ[1]। [1]ਜ਼ਖਮੀ ਹੋਕੇ ਬੀ।
ਰਿਸ ਖੜਗ ਨਿਕਾਸਜੋ ਦੁਹਨਿ ਹਾਥ।
ਪ੍ਰੇਰਜੋ ਤੁਰੰਗ ਬਡ ਬੇਗ ਸਾਥ ॥੧੧॥
ਤਬਿ ਕੁਤਬ ਖ਼ਾਨ ਰਹਿ ਗੋ ਸੁ ਦੂਰ।
ਬਿਚ ਪਰਜੋ ਆਇ ਭਟ ਇਕ ਸਊਰ।
ਲਿਯ ਰੋਕਿ ਅੱਗ੍ਰ ਭਾ ਸਮੁਖ ਬੀਰ।
ਨਹਿਂ ਦਿਯੋ ਜਾਨਿ, ਤਬਿ ਕੁਤਬ ਤੀਰ[1] ॥੧੨॥ [1]ਨੇੜੇ।
ਅਤਿ ਹੁਤੋ ਕ੍ਰੋਧ ਦਿਯ ਨਹਿਂ ਸੰਭਾਰ[1]। [1]ਸੰਭਾਲ ਨਾ ਹੋਣ ਦਿੱਤੀ।
ਸੋ ਖੜਗ ਤਾਂਹਿ ਪਰ ਤਮਰ ਝਾਰਿ[1]। [1]ਗੁੱਸੇ ਨਾਲ ਝਾੜੀ।
ਕਟਿ ਮੁੰਡ ਗ੍ਰੀਵ ਤੇ ਆਇ ਭੂਮ।
ਪੁਨ ਗਿਰਜੋ ਤੁਰੰਗ ਤੇ ਰੁੰਡ ਝੂਮਿ ॥੧੩॥
ਜਹਿਂ ਕੁਤਬ ਹੁਤੋ ਤਿਤ ਕੋ ਸਿਧਾਇ।
ਤਿਹ ਚਹਤਿ ਹਤਨ ਭੌਂਹਨਿ ਚਢਾਇ।
ਸਭਿ ਸੈਨ ਬਿਲੋਕਤਿ, ਦੋਇ ਮਾਰ[1]। [1]ਇਸ ਨੇ) ਦੋ ਮਾਰੇ ਹਨ।

ਆਵਤਿ ਸੁ ਬੇਗ ਕੁਤਬਾ ਨਿਹਾਰਿ
॥੧੪॥
ਜਿਹ ਖੜਗ ਹਾਥ ਦਾਰੁਨ[1] ਬਿਸਾਲ।
ਸਭਿ ਰਹ੍ਯੋ ਭੀਜ ਬਹੁ ਸ਼੍ਰੋਣ ਨਾਲ।
ਮੋਢੇ ਖਤੰਗ ਬੀਧ੍ਯੋ ਦਿਖੰਤਿ।
ਨਹਿਂ ਟਰਤਿ ਬੀਰ ਸਨਮੁਖ ਅਵੰਤਿ
॥੧੫॥
ਪੁਨ ਐਂਚਿ ਬਾਨ ਖਰ ਕੁਤਬਖਾਨ।
ਧਨੁ ਤਾਨ ਕਾਨ ਲਗਿ ਹੋਤਿ ਹਾਨ[1]।
ਛੁਟਿ ਲਗ੍ਯੋ ਜਾਇ ਹਯ ਕੇ ਬਿਸਾਲ।
ਗਿਰ ਪਰ੍ਯੋ ਤਬਹਿ ਨਹਿਂ ਅੱਗ੍ਰ ਚਾਲਿ
॥੧੬॥
ਲੱਖ੍ਯੁ ਸੁ ਬੀਰ ਉਤਰ੍ਯੋ ਤੁਰੰਤ।
ਕਹਿ 'ਰਹੋ ਠਾਂਢ ਤੋ ਕੌਂ ਹਨੰਤਿ।'
ਪਗ ਸੰਗ ਬੇਗ ਕਰਿ ਸਮੁਖ ਜਾਇ।
ਪੁਨ ਬ੍ਰਿੰਦ ਤੁਰਕ ਘੇਰ੍ਯੋ ਸੁ ਆਇ
॥੧੭॥
ਕੋ ਹਤਹਿ ਤੁਪਕ, ਕੋ ਬਾਨ ਮਾਰਿ।
ਸਭਿ ਤੇ ਬਚਾਇ ਮਾਰੰਤਿ ਛਾਰ[1]।
ਕੇਤਿਕ ਤੁਰੰਗ ਕੇ ਬਦਨ ਕਾਟਿ।
ਇਤਿ ਉਤ ਫਿਰੰਤਿ ਕਿਹ ਭਟਨਿ ਡਾਟਿ
॥੧੮॥
ਚਿਤ ਚਹਤਿ, ਕੁਤਬ ਕੇ ਪਾਸ ਜਾਨਿ।
ਬਹੁ ਪਹੁੰਚਿ ਬੀਰ, ਰੋਕ੍ਯੋ ਮਹਾਨ।
ਬਚ ਆਪ, ਖੜਗ ਕੇ ਘਾਇ ਘਾਲ।
ਹਤਿ, ਕਰੇ ਤੁਰਕ ਕੇਤਿਕ ਬਿਹਾਲ
॥੧੯॥
ਉਮਰਾਵ ਕਹਤਿ 'ਇਕ ਬੀਰ ਏਹੁ।
ਕ੍ਯੋਂ ਡਰਤਿ ਜਾਤਿ, ਸੰਘਾਰ ਲੇਹੁ।'
ਤਬਿ ਕੁਤਬਖਾਨ ਰਿਸ ਕੈ ਬਿਸਾਲ।
ਪ੍ਰੇਰ੍ਯੋ ਤੁਰੰਗ ਸਰ ਕੋ ਨਿਕਾਲਿ ॥੨੦॥
ਤਕਿ ਭਾਲ, ਘਾਵ ਕੋ ਘਾਲਿ ਦੀਨ[1]।

[1]ਭਯਾਨਕ।
[1]ਛੱਡਣ ਲੱਗਾ।
[1]ਛਾਲ ਮਾਰਦਾ ਹੈ।
[1]ਜ਼ਖਮ ਕਰ ਦਿੱਤਾ ਹੈ।

ਬਿਧ ਗਜੋ ਤੁਰਤ, ਛਿਨ ਗਿਰਨ ਕੀਨਿ।
ਢਿਗ ਢੁਕਿ ਮਲੇਛ, ਮੁਰਛਾ ਨਿਹਾਰਿ।
ਸਿਰ ਦਿਯੋ ਕਾਟ ਅਸਿ ਕਰਿ ਪ੍ਰਹਾਰ ॥੨੧॥
ਲੱਖੂ ਸੁ ਬੀਰ ਇਮ ਮਰਨ ਕੀਨਿ।
ਬਹੁ ਤੁਰਕ ਜੰਗ ਕਰਿ ਪ੍ਰਾਨ ਹੀਨ।
ਪਿਖਿ ਸੁਰ ਹੂਰ ਤਤਛਿਨ ਉਠਾਇ।
ਨਿਜ ਤਨ ਦਿਖਾਇ ਲੀਨਸਿ ਚਢਾਇ ॥੨੨॥
ਤਬਿ ਕੁਤਬ ਖਾਨ ਜਸੁ ਲੀਨਿ ਪਾਇ।
'ਖਰ ਸਰ ਪ੍ਰਹਾਰ ਰਿਪੁ ਇਨਹੁ ਘਾਇ।'
ਇਮ ਲਗੇ ਲਰਨ ਦੁਹਿਦਿਸ਼ਿ ਸੁਭੱਟ।
ਤਰਵਾਰ, ਤੀਰ, ਤੁਪਕਨਿ ਦਬੱਟ[1] ॥੨੩॥ [1]ਬੰਦੂਕਾਂ ਨਾਲ ਦਬਾਕੇ।

ਦੋਹਰਾ:
ਪੈਂਦਖਾਨ ਕੀ ਦਿਸ਼ਾ ਤਬਿ, ਦੇਖਯੋ ਕਾਲੇਖਾਨ।
'ਅਬਿ ਤੇ ਆਛੋ ਕੋ ਸਮੋਂ, ਗਹੋ ਗੁਰੂ ਬਲ ਠਾਨਿ' ॥੨੪॥

ਰਸਾਵਲ ਛੰਦ:
ਸੁਨੀ ਪੈਂਦਖਾਨਾ। ਮਹਾਂ ਕੋਪ ਠਾਨਾ।
'ਅਬੈ ਜਾਉਂ, ਹੇਰੋ[1]। ਜਥਾ ਓਜ ਮੇਰੋ ॥੨੫॥ [1]ਦੇਖੋ।
ਗਹੌਂ ਏਕ ਬਾਰੀ। ਹਯੰ ਤੇ ਉਤਾਰੀ।
ਸੁ ਲਜਾਵੌਂ ਉਠਾਈ। ਨ ਦੇਰੰ ਲਗਾਈ ॥੨੬॥
ਪਿਖੀਜੈ ਤਮਾਸ਼ਾ। ਬਲੰ ਮੇ ਬਿਸਾਸਾ[1]। [1]ਮੇਰੇ ਬਲ ਤੇ ਭਰੋਸਾ ਕਰੋ।
ਨਹੀਂ ਸੰਸ[1] ਕੀਜੈ। ਕਹੇ ਪੈ ਪਤੀਜੈ' ॥੨੭॥ [1]ਸੰਸਾ।
ਤਬੈ ਖਾਨਕਾਲੇ। ਸਰਾਹਯੋ ਬਿਸਾਲੇ।
'ਜਥਾ ਸ਼ਾਹੁ ਪਾਸੀ। ਗਿਰਾ ਤੈਂ ਪ੍ਰਕਾਸ਼ੀ ॥੨੮॥

-ਗਹੌਂ ਸ਼੍ਰੀ ਗੁਰੂ ਮੈਂ। ਬਚੈ ਨਾਂਹਿ ਭੂਮੈਂ-।
ਕਰੋ ਬਾਤ ਪੂਰੀ। ਚਲੋ ਲੇ ਹਜ਼ੂਰੀ[1]' ॥੨੯॥ [1]ਬਾਦਸ਼ਾਹ ਪਾਸ।
ਭਨੈ ਫੇਰ ਪੈਂਦਾ। 'ਨਹੀਂ ਤ੍ਰਾਸ ਕੈਂਦਾ[1]। [1]ਕਿਸੇ ਦਾ।
ਜਬੈ ਜਾਉ ਆਗੈਂ। ਗੁਰੂ ਜੰਗ ਲਾਗੈ ॥੩੦॥
ਲਿਜੈ ਰੋਕਿ ਔਰੀ। ਭਰੋਂ ਜਾਇ ਕੌਰੀ[1]। [1]ਜੱਫੀ।
ਦਿਖਾਵੌਂ ਤਮਾਸ਼ਾ[†]। ਜੁ ਬਾਕੰ ਪ੍ਰਕਾਸ਼ਾ[*] ॥੩੧॥ [†]ਕਈ ਲਿਖਤੀ ਨੁਸਖਿਆਂ ਵਿਚ ਇਹ ਦੋ ਤੁਕਾਂ ਨਹੀਂ ਹਨ। ਇਕ ਲਿਖਤੀ ਨੁਸਖੇ ਵਿਚ ਇਨ੍ਹਾਂ ਦੀ ਥਾਵੇਂ ਪਾਠ ਇਉਂ ਹੈ:-ਅਮੰ ਤੇ ਉਤਾਰੋਂ। ਸਭੈ ਸੋ ਨਿਹਾਰੋ।
ਕਰੌਂ ਓਜ ਐਸੇ। ਬਸੀ ਹੋਇ ਜੈਸੇ।
ਨਹੀਂ ਆਨ ਆਵੈ। ਗੁਰੂ ਨ ਛੁਡਾਵੈ[1] ॥੩੨॥ [1]ਭਾਵ ਕਿਸੇ ਹੋਰ ਸਿੱਖ ਨੂੰ ਗੁਰੂ ਛੁਡਾਉਣ ਲਈ ਨੇੜੇ ਨਾ ਆਉਣ ਦੇਣਾ।
ਬਨੋ ਸਾਵਧਾਨਾ। ਦ੍ਰਿੜ੍ਹੋ ਜੰਗ ਥਾਨਾ।'
ਸੁਨੀ ਖਾਨ ਕਾਲੇ। ਜੁ ਬੀਰੰ ਬਿਸਾਲੇ ॥੩੩॥
ਲਏ ਬੀਨ ਬੀਨੰ[1]। ਜੁਦੇ ਬ੍ਰਿੰਦ ਕੀਨੰ। [1]ਚੁਣ ਚੁਣ ਕੇ।
ਸਭੀ ਕੋ ਸੁਨਾਈ। 'ਅਬੈ ਪੈਂਦ ਜਾਈ ॥੩੪॥
ਬਨੀਜੈ ਸਹਾਈ। ਰਹੋ ਘਾਤ ਲਾਈ।
ਗੁਰੂ ਬੀਰ ਜੇਤੇ। ਰਖੋ ਰੋਕਿ ਤੇਤੇ ॥੩੫॥
ਪਹੂੰਚੈਂ ਨ ਜਾਈ। ਨ ਲੇਵੈਂ ਛੁਟਾਈ।'
ਸੁਨੇ ਬੈਨ ਕਾਂਨਾ। ਭਏ ਸਾਵਧਾਨਾ ॥੩੬॥
ਤੁਫੰਗੈਂ ਕਿ ਚਾਂਪੂ। ਗਹੇ ਧਾਰਿ ਦਾਪੂ[1]। [1]ਹੰਕਾਰ ਨਾਲ।
'ਰਖੈਂ ਰੋਕਿ ਸਾਰੇ। ਲਰੈਂ ਦੇਹਿਂ ਮਾਰੇ' ॥੩੭॥

ਦੋਹਰਾ:
ਸਭਿ ਮੈਂ ਤਬਿ ਅਸਮਾਨਖਾਂ, ਲਖਯੋ ਬਹਾਦੁਰ ਭੂਰ।
ਕਰਯੋ ਮੁੱਖਯ[1] ਤਿਨ ਕੇ ਬਿਖੈ, ਪੂਰਨ ਸੂਰ ਗ਼ਰੂਰ ॥੩੮॥ [1]ਮੁਖੀਆ।
ਬੰਧਿ ਟੋਲ ਇਕ ਥਲ ਭਏ, ਬੀਨੇ ਭਟ ਜੇ

ਜਾਲ।
ਇਕ ਦਿਸ਼ ਪੈਂਦਾ ਪਿਥਕ ਹ੍ਵੈ, ਪ੍ਰੇਰਨ ਕੀਨਸਿ ਕਾਲ ॥੩੯॥
ਨਿਮਕ ਹਰਾਮੀ ਤੁਰਕ ਬਨ, ਮਰਿ ਹੈ ਅਪਯਸ਼ ਪਾਇ।
ਲਖਿ ਕਰਿ ਦੀਰਘ ਬਲ ਅਪਨਿ, ਰਹਜੋ ਮੂਢ ਗਰਬਾਇ ॥੪੦॥
ਸ਼੍ਰੀ ਸਤਿਗੁਰ ਸਭਿ ਜਾਨਿ ਕੈ, ਚਪਲ ਕੁਦਾਇ ਤੁਰਗੰ।
ਭਏ ਪ੍ਰਿਥਕ ਬਲ ਕਰਨਿ ਕੋ, ਭਟੇ ਬਰਜੇ ਨਿਜ ਸੰਗ ॥੪੧॥
'ਰਹਹੁ ਸਥਿਰ ਰਣ ਸਮੁਖ ਹ੍ਵੈ, ਹਤਹੁ ਤੁਫੰਗ ਕਰਾਲ।'
ਬਿਧੀਚੰਦ ਭਟ ਬ੍ਰਿੰਦ ਜੁਤਿ, ਠਾਂਢੇ ਕੀਨਿ ਬਿਸਾਲ ॥੪੨॥
'ਹਮਲਾ ਕਰਿ ਤੁਰਕ ਨ ਪਰੈਂ[1], ਦੇਖਹੁ ਬਨਿ ਸਵਧਾਨ।
ਇਤ ਹਮ ਢਿਗ ਜੋ ਆਇ ਹੈ, ਕਰਹਿਂ ਸ਼ੱਤ੍ਰੁ ਕੋ ਹਾਨ' ॥੪੩॥
ਸੁਨਿ ਆਇਸੁ ਸਗਰੇ ਥਿਰੇ, ਤੀਰ ਤੁਫੰਗ ਪ੍ਰਹਾਰ।
ਵਧਹਿ ਅੱਗ੍ਰ ਤਿਸ ਕੋ ਹਤਹਿਂ, ਆਪ ਵਧਹਿਂ ਅਰਿ ਮਾਰਿ ॥੪੪॥
ਸ਼੍ਰੀ ਗੁਰਦਿੱਤਾ ਧਨੁ ਗਹੇ, ਸਰ ਖਰ ਕੋ ਬਰਖਾਇ।
ਸ਼ੱਤ੍ਰੁਨਿ ਕੇ ਸਨਮੁਖ ਥਿਰਜੋ, ਰਣ ਮਹਿਂ ਗਨ ਉਥਲਾਇ ॥੪੫॥
ਤੁੰਦ ਤੁਰੰਗ ਬਿਲੰਦ ਕਰਿ, ਅਰਿ ਕੈ ਅੰਗ ਪਰੋਇ।
ਲਰਹਿਂ ਮਰਹਿਂ ਭਟ ਭਵ ਤਰਹਿਂ, ਸਗਰੇ ਕਲਮਲ ਖੋਇ ॥੪੬॥
ਪੈਂਦਖਾਨ ਅਰੁ ਗੁਰੂ ਕੋ, ਸੁਨੋ ਜੰਗ ਜਿਮ

[1]ਤੁਰਕ ਨਾ ਪੈਣ।

ਕੀਨਿ।
ਦੁਹਿਦਿਸ਼ਿ ਭਟ ਦੇਖਤਿ ਰਹੇ, ਜਾਨੇ ਜੁਗ
ਬਲ ਪੀਨ ॥੪੭॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਲੱਖੂ ਬੱਧੂ' ਪ੍ਰਸੰਗ ਬਰਨਨੰ ਨਾਮ ਖਸ਼ਟਬਿੰਸਤੀ ਅੰਸੂ ॥੨੬॥

## ੨੭. [ਪੈਂਦੇਖਾਨ ਦਾ ਅੰਤ ਤੇ ਉਧਾਰ]

੨੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੮

ਦੋਹਰਾ:
ਖਰੇ ਗੁਰੂ ਏਕਲ ਪਿਖੇ, ਚਿਤ ਕੀ ਚੌਂਪ ਬਧਾਇ।
ਪੈਂਦਖਾਨ ਹਯ ਚਪਲ ਕੋ, ਪ੍ਰੇਰਯੋ ਚਲਯੋ ਫੰਦਾਇ ॥੧॥
ਰਸਾਵਲ ਛੰਦ:
ਪਿਖੈਂ ਸੈਨ ਦੋਊ। ਲਖੈਂ -ਜੰਗ ਹੋਊ-।
ਲਗੈਂ ਡੰਕ ਘਾਊ। ਸੁ ਬਾਜੈਂ ਜੁਝਾਊ[1] ॥੨॥
ਵਰੋਲਾ ਤੁਰੰਗੰ[1]। ਬਡੇ ਬੇਗ ਸੰਗੰ।
ਹੁਤੋ ਕੋਟ ਛੋਟਾ। ਭਟੰ ਕੀਨਿ ਓਟਾ ॥੩॥
ਤਹਾਂ ਭੀਚ ਠਾਂਢੇ। ਗੁਰੂ ਕੋਪ ਗਾਢੇ।
ਪਿਖੈ ਪੈਂਦਖਾਨਾ। ਕੁਦਾਯੋ ਕਿਕਾਨਾ ॥੪॥
ਪਰਯੋ ਪਾਰ ਜਾਏ। ਨਹੀਂ ਪੈਰ ਛ੍ਵਾਏ।
ਪਿਖੰਤੇ ਹਿਰਾਨਾ। ਬਡੋ ਓਜ ਠਾਨਾ ॥੫॥
ਭਯੋ ਲਾਖ ਮੋਲਾ। ਸੁ ਨਾਮੰ ਵਰੋਲਾ।
ਚਲਾਕੀ ਦਿਖਾਈ। ਗੁਰੂ ਤੀਰ ਜਾਈ ॥੬॥
ਲਿਯੋ ਖੈਂਚਿ ਖੰਡਾ। ਤ੍ਰਿਖੀ ਧਾਰ ਚੰਡਾ।
ਹਟੇ ਔਰ ਹੇਰੇ। ਨਹੀਂ ਹੋਤਿ ਨੇਰੇ ॥੭॥
ਸਭੈ ਚੌਂਪ ਸੰਗਾ। ਦਿਖੈਂ ਦੁੰਦ ਜੰਗਾ।
ਭਯੋ ਪੈਂਦ ਨੇਰੇ। ਕਹਯੋ ਬਾਕ ਟੇਰੇ ॥੮॥
'ਗੁਰੂ ਜੀ ! ਸੰਭਾਰੋ। ਜਥਾ ਓਜ ਧਾਰੋ।
ਕਰੋ ਨਾਂਹਿ ਟਾਰਾ। ਚਿਤੋ ਮੋਹਿ ਮਾਰਾ[1] ॥੯॥
ਦੋਹਰਾ:
ਸੋ ਪਲਟੇ ਕੋ ਸਮੋ ਅਬਿ, ਲੈ ਹੌਂ, ਪਕਰੌਂ ਤੋਹਿ।
ਸ਼ਾਹਜਹਾਂ ਕੇ ਨਿਕਟਿ ਲੈ, ਤਿਹਠਾਂ ਛੋਰਨਿ

[1]ਜੰਗੀ ਵਾਜੇ ਵਜਦੇ ਹਨ।

[1]ਵਰੋਲਾ ਨਾਮ ਵਾਲਾ (ਪੈਂਦੇ ਦੇ ਹੇਠਲਾ ਗੁਰੂ ਜੀ ਦਾ ਬਖਸ਼ਿਆ) ਘੋੜਾ।

[1]ਯਾਦ ਕਰੋ (ਜੋ ਤੁਸਾਂ) ਮੈਨੂੰ ਮਾਰਿਆ ਸੀ।

ਹੋਹਿ ॥੧੦॥
ਜੌਂ ਜੀਵਨ ਚਹੁ ਆਪਨਾ, ਚਲੀਅਹਿ ਆਗੈ ਹੋਇ।
ਹਜ਼ਰਤ ਸੰਗ ਮਿਲਾਇ ਕਰਿ, ਖਤਾ ਬਖਸ਼ਿ ਹੈ ਸੋਇ ॥੧੧॥

ਰਸਾਵਲ ਛੰਦ:
ਨਹੀਂ ਤੋ ਸੰਭਾਰੋ। ਜਿਤੇ ਓਜ ਧਾਰੋ।
ਕਰੋ ਵਾਰ ਖੰਡਾ। ਬਨੈ ਦੋਇ ਖੰਡਾ[1]† ॥੧੨॥
ਗੁਰੂ ਕੋਪ ਧਾਰੇ। ਸੁ ਵਾਕੰ ਉਚਾਰੇ।
'ਜੁ ਗੀਦੀ ਸੁ ਤ੍ਰਾਸੈ। ਤਕੈ ਸ਼ਾਹਿ ਪਾਸੈ ॥੧੩॥
ਹਮੈਂ ਜੰਗ ਭਾਵੈ। ਰਿਪੂ ਬ੍ਰਿੰਦ ਘਾਵੈਂ।
ਨਹੀਂ ਮੇਲ ਠਾਨੈਂ। ਹਨੈਂ ਆਯੁਧਾਨੈਂ[1] ॥੧੪॥
ਕਰੈਂ ਤੋਰ ਹਾਨਾ। ਲਿਜੈ ਸਾਚ ਜਾਨਾ।
ਅਬੈ ਪ੍ਰਾਨ ਧਾਰੈਂ। ਨ ਧਾਮੰ ਸਿਧਾਰੈਂ[1] ॥੧੫॥
ਪਰਜੋ ਕਾਲ ਤੁੰਡਾ[1]। ਬਨੈਂ ਰੁੰਡ ਮੁੰਡਾ।
ਤਊ ਬਾਤ ਜੈਸੇ। ਸੁਨੋ ਕਾਨ ਤੈਸੇ ॥੧੬॥
-ਨਹੀਂ ਵਾਰ ਕੀਨੋ-। ਰਹੈ ਚਿੱਤ ਭੀਨੋ।
-ਭਯੋ ਓਜ ਬਾਦੰ-। ਝੁਰੈਂ ਧਾਰਿ ਯਾਦੰ[1] ॥੧੭॥

ਤੋਟਕ ਛੰਦ:
ਇਸ ਤੇ ਹਮ ਤੋਹਿ ਸੁਨਾਵਤਿ ਹੈਂ।
ਬਲ ਆਪਨ ਕੋ ਗਰਬਾਵਤਿ ਹੈਂ[1]।
ਤੁਰਕਾਨਿ ਬਿਖੈ ਬਹੁ ਬਾਰ ਕਹੋ।
-ਬਲ ਮੋਹਿ ਬਡੋ ਗੁਰੁ ਜਾਇ ਗਹੋਂ- ॥੧੮॥
ਇਸ ਤੇ ਅਬਿ ਪੂਰਬ ਵਾਰ ਕਰੋ[1]।
ਬਲ ਔ ਬੁਧਿ ਜੋ ਬਪੁ ਬੀਚ ਧਰੋ।
ਚਿਤ ਹੌਸ[1] ਨ ਰਾਖਹੁ ਆਪਨ ਕੀ[2]।

[1]ਤੁਸਾਡਾ ਖੰਡਾ ਦੋ ਟੁਕੜੇ ਹੋ ਜਾਏਗਾ। †ਪਾ:-ਬਨਹਿ ਤੋਹਿ ਮੰਡਾ।

[1]ਸ਼ਸਤ੍ਰ ਮਾਰਾਂਗਾ।

[1]ਘਰ ਨੂੰ ਨਾ ਜਾਏਂਗਾ (ਤੂੰ)।

[1]ਕਾਲ ਦੇ ਮੂੰਹ ਵਿਚ (ਤੂੰ) ਪਿਆ ਹੈਂ।

[1]ਯਾਦ ਕਰਕੇ ਝੁਰੇਂਗਾ।

[1]ਤੂੰ ਗਰਬਦਾ ਹੈਂ।

[1]ਤੂੰ ਵਾਰ ਕਰ।

[1]ਚਾਹ ਜੇ ਪੂਰੀ ਨ ਹੋ ਸਕੇ [ਫਾ: ਹਵਸ = ਆਰਜ਼ੂ, ਇਛਾ]। [2]ਆਪਣੇ (ਬਲ ਦੀ)।

ਕਰਿ ਲੇਹੁ ਬਿਧੀ ਸਭਿ ਪਾਪਨਿ ਕੀ'
॥੧੯॥
ਸੁਨਿ ਖ਼ਾਨ ਬਿਚਾਰਤਿ ਮੂਢ ਬਲੀ।
-ਅਬਿ ਛੋਰ ਤੁਰੰਗਮ, ਘਾਤ ਭਲੀ।
ਫਿਰਿ ਪਾਇਨ ਸੋਂ[1] ਨਿਜ ਵਾਰ ਕਰੌਂ।
ਹੁਇ ਤੀਰ, ਕਿਧੌਂ ਕਰ ਮਾਂਹਿ ਧਰੌਂ[1]
॥੨੦॥
ਬਸ ਕੋ ਕਰਿ ਲੈ ਨਿਜ ਸੈਨ ਬਰੌਂ।
ਚਿਰਕਾਲ ਇਹਾਂ ਅਬਿ ਮੈਂ ਨ ਥਿਰੌਂ।
ਸਭਿ ਸੈਨ ਰਹੀ ਰੁਕਿ ਮੂਰਨ ਤੇ।
ਸ਼ੁਭ ਕਾਜ ਬਨੈ ਤਬਿ ਤੂਰਨ ਤੇ ॥੨੧॥
[1]ਹਯ ਉਪਰ ਮੋ ਬਲ ਲਾਗ ਨਹੀਂ।
ਮਿਲਿ ਦੋਇ ਤੁਰੰਗ ਲਰੰਤਿ ਸਹੀ-।
ਚਿਤ ਬੀਚ ਬਿਚਾਰ ਸ਼ਿਤਾਬ ਕਰੀ।
ਬਲਵਾਨ ਤਜਯੋ ਹਯ ਤਾਂਹਿ ਘਰੀ
॥੨੨॥
ਬਲ ਤੇ ਪਕਰਯੋ ਖਗ ਵਾਰ ਕਰਯੋ।
ਨਿਜ ਹਾਥ ਉਭਾਰਤਿ ਨੇਰ ਧਰਯੋ।
ਗੁਰ ਪੀਨ ਉਰੁ ਤਕਿ ਮਾਰਤਿ ਭਾ।
ਢਿਗ ਹੋਇ ਸੁ ਬਾਹੁ ਪਸਾਰਤਿ ਭਾ
॥੨੩॥
ਹਰਿਗੋਵਿੰਦ ਦੇਖਤਿ ਧੀਰ ਧਰੀ।
ਪਗ ਸਾਥ ਸ਼ਿਤਾਬ ਰਕਾਬ ਕਰੀ।
ਦਹ ਸੇਰ ਸੁ ਤੋਲ ਬਿਖੇ ਜੁਗ ਤੇ[1]।
ਬਲ ਦੀਰਘ ਸੰਗ ਤਹਾਂ ਲਗਤੇ ॥੨੪॥
ਦੋਹਰਾ:
ਹੁਤੀ ਭਰਤ[1] ਕੀ ਪੀਨ ਬਡ, ਖੜਗ ਲਗਯੋ ਤਿਹ ਸੰਗ।
ਸਰਯੋ ਨ ਕਾਰਜ ਕੁਛ ਤਬੈ, ਨਿਫਲਯੋ ਵਾਰ ਕੁਢੰਗ ॥੨੫॥
ਪਾਧੜੀ ਛੰਦ:

[1]ਪੈਰਾਂ ਨਾਲ ਫਿਰਕੇ।
[1]ਯਾਂ ਨੇੜੇ ਹੋਕੇ ਫੜ ਲਵਾਂ।
[1]ਦੋਵੇਂ ਘੋੜਿਆਂ ਉਤੇ (ਹੋਣ ਫੇਰ) ਮਿਲਕੇ ਲੜਾਈ ਠੀਕ ਹੁੰਦੀ ਹੈ, (ਪਰ ਜੋ ਮੈਂ ਚਾਹੁੰਦਾ ਹਾਂ ਉਹ) ਮੇਰਾ ਜ਼ੋਰ ਘੋੜੇ ਚੜ੍ਹਿਆਂ ਨਹੀਂ ਪੈ ਸਕਦਾ।
[1]ਦੋਵੇਂ (ਰਕਾਬਾਂ) ਦਸ ਸੇਰ ਤੋਲ ਵਿਚ ਸਨ।
[1]ਕਾਂਸੀ ਨਾਮੇ ਧਾਤ ਦੀ ਇਕ ਕਿਸਮ।

ਪੁਨ ਪੈਂਦਖਾਨ ਕੁਪਿ ਕੈ ਪ੍ਰਚੰਡ।
ਖੰਡਾ ਉਭਾਰਿ ਬਲ ਬਾਂਹੁ ਦੰਡ।
ਕਰਿ ਤੁਰਕ ਫੁਰਤ ਕੁਦਯੋ ਉਤੰਗ।
ਚਿਤ ਚਹਿ ਪ੍ਰਹਾਰ ਪ੍ਰਭੁ ਕੇ ਸੁ ਅੰਗ
॥੨੬॥
ਸ਼੍ਰੀ ਹਰਿਗੋਬਿੰਦ ਅਤਿ ਸ਼ੀਘ੍ਰ ਕਾਰ।
ਢਾਲਾ ਬਿਲੰਦ ਕਰ ਲੀਨਿ ਧਾਰਿ।
ਰਿਪੁ ਖੜਗ ਆਵਤੋ ਨਿਕਟਿ ਦੇਖਿ।
ਤਿਹ ਸੰਗ ਰੋਕ ਕਰਿ ਬਲ ਵਿਸ਼ੇਖ਼
॥੨੭॥
ਕਰਿ ਨਿਫਲ ਸ਼ੱਤ੍ਰ ਕੋ ਵਾਰ ਫੇਰ।
ਧਰਿ ਧੀਰ ਖਰੇ ਤਿਸ ਕੇ ਅਗੇਰ।
ਤਬਿ ਪੈਂਦਖਾਨ ਚਿਤ ਚਿੰਤਪਾਇ।
-ਨਹਿਂ ਸਰਯੋ ਕਾਜ ਸਭਿ ਬਾਦ ਜਾਇ-
॥੨੮॥
ਪੁਨ ਛਿੱਪ੍ਰ ਉਛਲ ਇਤ ਉਤ ਤਕਾਇ।
ਖਰ ਖੜਗ ਪ੍ਰਹਾਰਨ ਕਰਤਿ ਦਾਇ।
ਹੁਇ ਦਿਸ਼ਾ ਦੂਸਰੀ ਰਿਸ ਬਿਸਾਲ।
ਕਰ ਕੋ ਉਭਾਰਿ ਮਾਰਯੋ ਕਰਾਲ ॥੨੯॥
ਗੁਰ ਬੀਰ ਬਹਾਦੁਰ ਧੀਰ ਸਾਥ।
ਕਰਿ ਛਿੱਪ੍ਰ ਤਾਂਹਿ ਦਿਸ਼ਿ ਕੀਨਿ ਹਾਥ।
ਬਡ ਸਿਪਰ ਸਵਾਸਿਰ ਫੂਲ ਜੋਇ।
ਤਿਹ ਲਾਗਯੋ ਖੜਗ ਬਲ ਅਧਿਕ ਸੋਇ
॥੩੦॥
ਖੰਡਾ ਦੁਖੰਡ ਟੂਟਯੋ ਪ੍ਰਚੰਡ।
ਰਹਿ ਹਾਥ ਮੁਸ਼ਟ ਬਡ ਬਾਂਹੁ ਦੰਡ।
ਸ਼੍ਰੀ ਹਰਿਗੁਬਿੰਦ ਅਵਿਲੋਕ ਤਾਂਹਿ।
ਅਬਿ ਹਤਨ ਹੇਤੁ ਕਿਯ ਵਾਰ ਨਾਂਹਿ[1]
॥੩੧॥
ਹ੍ਵੈਗੋ ਲਚਾਰ[1], ਨਿਜ ਚਿਤ ਵਿਚਾਰ।
ਬਲ ਬਾਂਹੁ ਕਰਨਿ ਗੁਰ ਸੋਂ ਜੁਝਾਰ।
ਦਿਸ ਬਾਮ ਜਾਇ ਤਬਿ ਪੈਂਦਖਾਨ।

[1]ਹੁਣ ਮਾਰਨ ਲਈ ਵਾਰ ਨ ਕੀਤਾ।

[1]ਬੇਵਸ।

ਗੁਰ ਕੋ ਤੁਰੰਗ ਗਹਿ ਡਾਰਿ ਪਾਨ[1] ॥੩੨॥
[1]ਹੱਥ ਪਾਇਆ।

ਜਹਿਂ ਹੁਤੋ ਤੰਗ[1] ਇਕ ਹਾਥ ਪਾਇ।
[1]ਤੰਗ ਕਾਠੀ ਨੂੰ ਕੱਸਣ ਵਾਲੀ ਪੇਟੀ।

ਪੁਨ ਦੁਤਿਯ ਹਾਥ ਊਪਰ ਉਠਾਇ।
ਭਰ ਕਰਿ ਸੁ ਕੌਰ ਜੁਗ ਕਰਨ ਮਾਂਹਿ।
ਬਲ ਤੇ ਉਠਾਇ ਗੇਰੰਨਿ ਚਾਹਿ ॥੩੩॥
ਸਮਰਥ ਉਚਾਇ ਸਾਕਹਿ ਸੁਮੇਰੁ[1]।
[1]ਜੋ (ਕੋਈ) ਸਮਰਥ (ਪੁਰਖ) ਸੁਮੇਰੁ ਨੂੰ ਬੀ ਚੁਕ ਸਕਦਾ ਹੋਵੇ।

ਤਿਸਤੇ ਨ ਉਠਹਿਂ ਗੁਰ ਗੁਰ ਬਡੇਰ[1]।
[1]ਪਰ) ਉਸ ਤੋਂ ਬੀ ਸਤਿਗੁਰੂ ਜੀ (ਜੋ ਸਭ ਤੋਂ) ਵਡੇ ਤੇ ਭਾਰੇ ਹਨ ਨਹੀਂ ਚੁੱਕੇ ਜਾ ਸਕਦੇ।

ਬਲ ਅਧਿਕ ਕਰਤਿ ਭਰਿ ਕੌਰਿ ਮਾਂਹਿ।
ਟਿਕ ਰਹੇ ਤੁਰੰਗ ਹਾਲਜੋ ਸੁ ਨਾਹਿ ॥੩੪॥
ਸ਼੍ਰੀ ਹਰਿਗੋਬਿੰਦ ਪਕਰੰਤਿ ਜਾਨਿ[1]।
[1]ਪਕੜਿਆ ਜਾਣਕੇ (ਘੋੜੇ ਦਾ ਤੰਗ)।

ਹਯ ਕੇ ਛੁਟਾਨ ਹਿਤ ਜਤਨ ਠਾਨਿ।
ਦੋਨਹੁ ਰਕਾਬ ਮਾਰੀ ਸੁ ਜੋਰਿ।
ਚੰਚਲ ਤੁਰੰਗ ਕਿਯ ਚਲਨਿ ਜ਼ੋਰ ॥੩੫॥
ਹਲਿਬੇ ਨ ਦੀਨਿ ਬਲ ਖਾਨ ਠਾਨਿ[1]।
[1]ਖਾਨ ਨੇ ਬਲ ਕਰਕੇ।

ਰਾਖਯੋ ਟਿਕਾਇ ਚਹੁ ਚਰਨ ਥਾਨ।
ਬਲ ਮੈਂ ਬਿਸਾਲ ਗੁਰ ਕੋ ਕਿਕਾਨ।
ਤ੍ਰਿਪਤਾਇ ਤਿਹਾਵਲ ਕਰਤਿ ਖਾਨ ॥੩੬॥
ਜੋ ਸਰਬ ਅੰਗ ਤਨ ਕਰਿ ਬਿਸਾਲ।
ਸ਼ਾਰਤ ਕਰੰਤਿ ਚਲਿ ਛਾਰ ਚਾਲ[1]।
[1]ਜੋ ਇਸ਼ਾਰੇ (ਮਾਤ੍ਰ) ਕਰਨ ਨਾਲ ਛੌੜ ਦਲ ਪੈਂਦਾ ਹੁੰਦਾ ਸੀ, ਛੌੜ = ਘੋੜੇ ਦੀ ਇਕ ਤੇਜ਼ ਚਾਲ ਹੈ।

ਗੁਰ ਬਾਗ ਸੰਗ ਅਲਪੈਂ ਜਨਾਇਂ।
ਜਿਮ ਚਹਤਿ ਕਰਤ ਚਲਿਬੋ ਕਿ ਧਾਇ ॥੩੭॥
ਸੋ ਖਾਂ ਰਕਾਬ ਥਿਰ ਭਾ ਸਥਾਨ।
ਅਸ ਅਧਿਕ ਬਲੀ ਭਟ ਪੈਂਦਖਾਨ।
ਗੁਰ ਲਖਯੋ ਤੁਰੰਗ ਨਹਿ ਚਲਨ ਦੀਨਿ।
ਕਰ ਜੋਰ ਪਾਇ ਬਸ ਅਪਨ ਕੀਨਿ ॥੩੮॥

ਖਰ ਖੜਗ ਪ੍ਰਹਾਰ ਸੁ ਲਗਹਿ ਨਾਂਹਿ।
ਦਿਸ਼ ਬਾਮ ਬਿਖੈ ਅਤਿ ਨਿਕਟਿ ਆਹਿ।
ਚਿਤਵੰਤਿ ਗੁਰੂ ਰਿਪੁ ਹਤਨ ਹੇਤੁ।
ਕੋ ਕਰਹਿਂ ਜਤਨ ਰਹਿ ਜੰਗ ਖੇਤ ॥੩੯॥

ਤਤਕਾਲ ਗਰੁਵ[1] ਢਾਲਾ ਸੰਭਾਲਿ।
ਕਰਿ ਕੋ ਉਠਾਇ ਕਰਿ ਬਲ ਬਿਸਾਲ।
ਸਿਰ ਪੈਂਦਖਾਨ ਕੇ ਹਤਨ ਕੀਨਿ।
ਨਹਿਂ ਸਕਿ ਸਹਾਰ, ਕਰ ਛੋਰ ਦੀਨਿ[1] ॥੪੦॥

[1]ਭਾਰੀ।
[1]ਹੱਥ ਛੱਡ ਦਿੱਤੇ।

ਥਿਰ ਭਯੋ ਕੁਛਕ ਬਹੁ ਘੂਮਿ ਘੂਮਿ।
ਗਿਰ ਪਰਜੋ ਭੂਮ ਬਹੁ ਝੂਮਿ ਝੂਮਿ।
ਜਾਨੂਨ ਭਾਰ[1] ਹ੍ਵੈ ਕੈ ਬਿਹਾਲ।
ਛਿਤ ਪਰ ਸੁ ਪਰਜੋ ਮੁਰਛਾ ਬਿਸਾਲ ॥੪੧॥

[1]ਗੋਡਿਆਂ ਭਾਰ।

ਤਨ ਸ੍ਵੇਦ ਸਹਿਤ ਸ਼੍ਰੀ ਗੁਰ ਨਿਹਾਰਿ।
ਸੁਧ ਬਿਨਾਂ ਭਯੋ ਨਹਿਂ ਕੀਨ ਵਾਰ[1]।
ਤਤਕਾਲ ਤੁਰੰਗਮ ਛੋਰਿ ਦੀਨਿ।
ਤਰ ਉਤਰਿ ਗੁਰੂ ਰਣ ਧਰਮ ਚੀਨ ॥੪੨॥

[1]ਗੁਰੂ ਜੀ ਨੇ ਪੈਂਦੇ ਨੂੰ ਮੁੜ੍ਹਕੇ ਵਿਚ ਨ੍ਹਾਤਾ ਤੇ ਬੇਸੁਧ ਦੇਖਕੇ ਵਾਰ ਨਹੀਂ ਕੀਤਾ। (ਕਿਤਨੀ ਭਾਰੀ ਸੂਰਮਗਤੀ ਹੈ ਤੇ ਵਿਸ਼ਾਲ ਚਿਤੀ ਹੈ)।

ਜਬਿ ਛੁਟੀ ਮੂਰਛਾ ਸੁਧ ਸਰੀਰ[1]।
ਦੁਹਿ ਦਿਸ਼ਨਿ ਸੈਨ ਕੇ ਪਿਖਤਿ ਬੀਰ।
ਗੁਰ ਕੇਰ ਸੁ ਅੰਤਹਿਪੁਰ[1] ਬਿਸਾਲ।
ਚਢਿ ਤੁੰਗ ਅਟਾਰਨਿ ਤਾਤਕਾਲ ॥੪੩॥

[1]ਸਰੀਰ ਦੀ ਸੁਧ ਆਈ।
[1]ਮਹਿਲ।

ਅਵਲੋਕਿ ਝਰੋਖਨਿ ਮਹਿਂ ਸੁ ਤ੍ਰਾਸ।
ਸ਼੍ਰੀ ਗੁਰ ਮਨਾਇ ਧਰਿ ਕਰਿ ਬਿਸਾਸ[1]।
'ਸ਼੍ਰੀ ਨਾਨਕ ਆਦਿ ਹੋਵਹੁ ਸਹਾਇ।
ਸਮੁਦਾਇ ਤੁਰਕ ਤੇ ਲਿਹੁ ਬਚਾਇ' ॥੪੪॥

[1]ਭਰੋਸਾ ਧਰਕੇ।

ਤਿਮ ਅਪਰ ਨਗਰ ਕੀ ਬਾਲ ਜਾਲ[1]।
ਬਨਕਨਿ ਸਮੇਤ ਪਿਖਿ ਤਾਤਕਾਲ।

[1]ਸਮੂਹ ਇਸਤ੍ਰੀਆਂ।

ਅਤਿ ਤ੍ਰਾਸ ਪਾਇ ਥਰਹਰ ਕਰੰਤਿ।
ਭਗਵੰਤ ਅਰਾਧਤਿ ਜਗਤਕੰਤ ॥੪੫॥
'ਪ੍ਰਭੁ ਮਹਾਰਾਜ ਰਾਖਹੁ ਸੁ ਲਾਜ।
ਤੁਰਕਾਨ ਹਾਨਿ, ਕੈ ਜਾਹਿਂ ਭਾਜ।'
ਸਭਿਹੂਨਿ ਰਿਦੈ ਕੀ ਗੁਰ ਪਛਾਨਿ।
ਭਾ ਤਪਤ ਤੇਜ ਬਿਦਤਯੋ ਮਹਾਨ ॥੪੬॥
ਤੁਰਕਾਨਿ ਹਾਨ ਕੋ ਜਤਨ ਕੀਨਿ।
ਤਬਿ ਖਰੋ ਭਯੋ ਪੈਂਦਾ ਸੁ ਚੀਨ।
ਬੋਲੇ ਬੰਗਾਰ 'ਸੁਨ ਰੇ ਪਠਾਨ!
ਮਮ ਵਾਰ ਦੇਹੁ ਬਨਿ ਸਾਵਧਾਨ ॥੪੭॥
ਕਰਿ ਲੀਨ ਤੀਨ, ਤੈਂ ਬਲ ਲਗਾਇ।'
ਤਬਿ ਪੈਂਦਖਾਨ ਬੋਲਯੋ ਰਿਸਾਇ।
'ਕਯਾ ਕਰੋ ਵਾਰ? ਗਹਿ ਲੇਉਂ ਅੰਗ[1]।

[1]'ਤੁਸੀਂ ਕੀਹ ਵਾਰ ਕਰੋਗੇ। ਹੁਣ ਮੈਂ ਫੜ ਲੈਣਾਂ ਹੈ ਜੱਫੀ ਵਿਚ ਅਥਵਾ ਸਰੀਰ ਨੂੰ। [ਸੰਸ: ਅੰਕ = ਅੰਗ, ਸਰੀਰ, ਜੱਫੀ]

ਅਬਿ ਤੇ ਨ ਛੁਟਹੁ ਗਹਿ ਹੌਂ ਕੁਢੰਗ ॥੪੮॥
ਲੈ ਹੌਂ ਉਠਾਇ ਬਸ ਕਰਿ ਮਹਾਨ।
ਕਰਿ ਲਿਜੈ ਓਜ ਦੈ ਹੌਂ ਨ ਜਾਨ।
ਨਹਿਂ ਗਹਯੋ ਗਯੋ ਛੁਟਿ ਗਾ ਸੁਖੈਨ।'
ਸੁਨਿ ਗੁਰੂ ਕੋਪ ਤੇ ਲਾਲ ਨੈਨ ॥੪੯॥
ਪਹੁੰਚੇ ਸਮੀਪ ਇਤਿ ਉਤ ਫਿਰੰਤਿ।
ਕਰਿ ਸਿਪਰ ਖਾਨ ਆਗੇ ਕੰਰਤਿ[1]।

[1]'ਹਥ ਦੀ ਢਾਲ ਖਾਨ ਨੇ ਅੱਗੇ ਕੀਤੀ।

ਗੁਰ ਚਹਤਿ ਏਕ ਹੀ ਵਾਰ ਸੰਗ।
ਚੀਰਹਿਂ ਸਰੀਰ ਕਰਿ ਪਰਾਨ ਭੰਗ ॥੫੦॥
ਤਬਿ ਪੈਂਦਖਾਨ ਚਿਤ ਚਾਹਿ ਧਾਰਿ।
-ਗੁਰ ਗਹੌਂ ਅਬਹਿ ਕੌਰੀ ਮਝਾਰ।
ਲੇ ਚਲੌਂ ਵਹਿਰ ਨਹਿਂ ਕੋ ਛੁਰਾਇ।
ਦਲ ਖਰੇ ਮਹਦ ਸਭਿ ਧਾਇ ਆਇਂ- ॥੫੧॥
ਇਵ ਚਿਤਵਿ[1] ਰੋਕਿਬੇ ਢਾਲ ਤਜਾਗਿ।

[1]'ਜੋ ਢਾਲ ਵਾਰ ਰੋਕਣ ਲਈ (ਅੱਗੇ ਕੀਤੀ ਹੋਈ ਸੀ) ਛੱਡ ਦਿੱਤੀ ਤੇ ਫੁਰਤੀ ਕਰਕੇ ਗੁਰੂ ਜੀ ਨੂੰ ਫੜਨ ਲੱਗਾ।

ਕਰਿ ਫੁਰਤਿ ਤੁਰਤ ਗੁਰ ਗਹਿਨ ਲਾਗ[3]।
ਅਵਕਾਸ਼ ਪਾਇ ਸ੍ਰੀ ਹਰਿਗੋਬਿੰਦ।
ਖਰ ਖਗ ਪ੍ਰਚੰਡ ਤੜਿਤਾ[1] ਮਨਿੰਦ ॥੫੨॥ [1]ਬਿਜਲੀ।
ਬਲ ਤੇ ਉਭਾਰਿ ਸ਼ੱਤ੍ਰੂ ਸਰੀਰ।
ਕੀਨੋ ਪ੍ਰਹਾਰ ਦੀਨੋ ਸੁ ਚੀਰ।
ਕਲਵੱਤ੍ਰ ਮਨੋ ਲੈ ਕੈ ਤ੍ਰਖਾਨ।
ਜਿਮ ਕਰਤਿ ਦੋਇ ਕਾਸ਼ਟ ਮਹਾਨ ॥੫੩॥
ਜਿਮ ਸਬੁਨੀਗਰ ਲੈ ਲੋਹ ਤਾਰ[1]। [1]ਜਿਵੇਂ ਸਾਬੂਣਗਰ ਲੋਹੇ ਦੀ ਤਾਰ ਲੈ ਕੇ।
ਸਾਬੁਨ ਦੁਖੰਡ ਕਰਿ ਬਿਨ ਅਵਾਰ।
ਜਬਿ ਗਿਰਨ ਲਾਗ ਕਹਿਂ ਗੁਰ ਉਦਾਰ।
'ਤੁਵ ਤੁਰਕ ਜਨਮ, ਕਲਮਾ ਉਚਾਰ' ॥੫੪॥

ਦੋਹਰਾ:
ਗਿਰਨ ਲਗ੍ਯੋ ਪੈਂਦਾ ਕਹੈ, 'ਸ੍ਰੀ ਗੁਰੁ ! ਤੁਵ ਤਰਵਾਰ।
ਭਈ ਰੂਪ ਕਲਮਾ ਅਬਹਿ, ਕਰੀਯਹਿ ਮੋਹਿ ਉਧਾਰ' ॥੫੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦਖਾਨ ਬੱਧ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮. [ਅਸਮਾਨ ਖਾਨ ਬੱਧ]

੨੭<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੨੯

ਦੋਹਰਾ:

ਪੈਂਦਖਾਨ ਜਬਿ ਦੀਨ ਹ੍ਵੈ,
ਕੀਨਸਿ ਬਾਕ ਬਖਾਨ।
'ਸ਼੍ਰੀ ਗੁਰ ਤੁਮਰੇ ਹਾਥ ਕੀ,
ਮਿਸਰੀ[1] ਕਲਮਾ ਜਾਨ' ॥੧॥

[1]ਤਲਵਾਰ। ਮਿਸਰ ਇੱਕ ਦੇਸ਼ ਹੈ, ਮਿਸਰੀ = ਜਮਾਈ ਖੰਡ, ਤਲਵਾਰ ਤੇ ਕਲਮ ਤ੍ਰੈਏ ਮਿਸਰ ਨਾਲ ਸਬੰਧਤ ਹੋਣ ਕਰਕੇ ਮਿਸਰੀ ਕਹਿਲਾਉਂਦੀਆਂ ਹਨ। ਮਿਸਰ ਅਰਬੀ ਪਦ ਹੈ। ਤੇਰੇ ਹੱਥ ਦੀ ਮਿਸਰੀ (= ਤਲਵਾਰ) ਨੂੰ ਮੈਂ ਕਲਮਾਂ ਜਾਣਿਆਂ ਹੈ, ਇਸ ਵਿਚ ਧੁਨੀ ਇਹ ਹੈ, ਕਲਮਾ ਸਾਰੇ ਦੁਖਾਂ ਦਾ ਨਾਸ਼ਕ ਮੁਸਲਮਾਨਾਂ ਵਿਚ ਜਿਵੇਂ ਮੰਨੀਦਾ ਹੈ, ਤਿਵੇਂ ਮਿਸਰੀ ਹਕੀਮਾਂ ਨੇ ਸਾਰੇ ਰੋਗਾਂ ਨੂੰ ਸ਼ਾਂਤ ਕਾਰਕ ਮੰਨੀ ਹੈ, ਸੋ ਮੈਂ ਤੇਰੀ ਤਲਵਾਰ ਨੂੰ ਦੁਖਨਾਸ਼ਕ ਤੇ ਮਿੱਠੀ ਕਰਕੇ ਮੰਨਿਆਂ ਹੈ। ਭਾਵ ਆਪਦੇ ਹੱਥੋਂ ਮਰਨਾ ਹੀ ਮੇਰਾ ਉਧਾਰ ਹੈ, ਕਲਮੇਂ ਨੇ ਮੇਰਾ ਕੁਛ ਨਹੀਂ ਸਾਰਨਾ।

ਚੌਪਈ:

ਸੁਨਤਿ ਸਨੇਹ ਰਿਦੈ ਹੁਇ ਆਯੋ।
ਪਤਿਪਾਰਜੋ[†] ਪੁਰਬ, ਅਪਨਾਯੋ। [†]ਪਾ:-ਬਪੁ ਧਾਰਜੋ।
ਨਿਜ ਕਰ ਗ੍ਰਾਸ ਪਾਇ ਮੁਖ ਮਾਂਹੀ।
ਉੱਤਮ ਵਸਤੁ ਦੇਤਿ ਨਿਤ ਜਾਂਹੀ ॥੨॥
ਭਾਂਤਿ ਭਾਂਤਿ ਪੋਸ਼ਿਸ਼ ਪਹਿਰਾਇ।
ਭਾਂਤਿ ਭਾਂਤਿ ਕੇ ਅਸਨ ਅਚਾਇ।
ਪੁਨਹਿ ਬਿਲੋਕਿ ਜਿਸਹਿ ਹਰਖਾਵੈਂ।
ਦਾਨ ਮਾਨ ਦੇ ਨਿਤ ਤ੍ਰਿਪਤਾਵੈਂ ॥੩॥
ਤਿਸ ਕੀ ਦਸ਼ਾ ਦੇਖਿ ਦਖਵਾਰੀ।
ਕਮਲ ਬਿਲੋਚਨਿ ਤੇ ਤਜਿ ਵਾਰੀ[1]। [1]ਜਲ।
ਬਦਨ ਸ੍ਵੇਦ ਜਿਸ ਕੇ ਬਹੁ ਹੋਵਾ।
ਤਰਫਤਿ ਪਰਜੋ ਘਾਮ[1] ਮਹਿਂ ਜੋਵਾ ॥੪॥ [1]ਧੁੱਪੇ।
ਸਿਪਰ ਸਾਥ ਕੀਨਸਿ ਤਬਿ ਛਾਯਾ।
ਹੋਤ ਬਦਨ ਪਰ ਘਾਮ[2] ਮਿਟਾਯਾ।
ਦੇਖਤਿ ਖਰੇ ਅਸ਼੍ਰ ਦ੍ਰਿਗ ਝਰੈਂ।
ਪੈਂਦਖਾਨ ਕੇ ਮੁਖ ਪਰ ਪਰੈਂ ॥੫॥
ਜਿਸ ਕਾਸ਼ਟ ਕੋ ਪਾਰ ਬਧਾਵੈ[1]। [1]ਜਿਵੇਂ ਕਾਠ ਨੂੰ ਪਾਲ ਕੇ ਵਧਾਂਵਦਾ ਹੈ (ਜਲ)।
ਅਪਨਿ ਜਾਨਿ ਤਿਹ ਜਲ ਨ ਡੁਬਾਵੈ।
ਤਰਫਤਿ ਪਰਜੋ ਛਿਨਕ ਮੈਂ ਮਰਜੋ।
ਸਤਿਗੁਰ ਨੇਹੁ ਅਧਿਕ ਉਰ ਕਰਜੋ[†] ॥੬॥ [†]ਦੇਖੋ ਅਗਲੀ ਟੂਕ।

-ਤਜਾਗਹਿਂ ਸ਼ਸਤ੍ਰ- ਮਨੋਰਥ ਧਾਰਾ।
-ਹਤੇ ਹਮਹੁ ਨਰ ਤੁਰਕ ਹਜ਼ਾਰਾ।
ਪ੍ਰਤਿਪਾਰਜੋ ਨਿਜ ਕਰ ਤੇ ਘਾਯੋ-।
ਇੱਤਜਾਦਿਕ ਸਭਿ ਦੋਸ਼ ਉਪਾਯੋ† ॥੭॥

†ਇਥੇ ਮਹਾਂਬੀਰ, ਮਹਾਂ ਜੋਧਾ, ਰਣ ਤੱਤੇ ਵਿਚ ਬੀਰ ਰਸ, ਰੌਦ੍ਰ ਰਸ ਤੇ ਬੀਭਤਸ ਰਸ ਦੇ ਚੁਫੇਰੇ ਛਾ ਰਹੇ ਪ੍ਰਭਾਵ ਵਿਚੋਂ ਕਿਸੇ ਕਮਾਲ ਦੀ ਅੰਦਰਲੀ ਸੁੰਦਰਤਾ ਨਾਲ ਇਕਦਮ ਕਰੁਣਾਰਸ ਵਿੱਚ ਚਲੇ ਗਏ ਹਨ। ਮਾਮੂਲੀ ਆਦਮੀ ਨੂੰ ਇਸ ਵੇਲੇ ਪਿਆਰ ਦੇ ਵਲਵਲੇ ਤੇ ਸਤੋਗੁਣੀ ਭਾਵ ਕਦੇ ਨ ਉਪਜਦੇ, ਉਸਦਾ ਹਿਰਦਾ ਰੌਦ੍ਰ ਰਸੀ ਰੰਗ ਵਿਚ ਕਰੜਾ ਪੱਥਰ ਹੋ ਰਿਹਾ ਹੁੰਦਾ, ਪਰ ਇਥੇ ਦੈਵੀ ਅਸਲਾ ਹੈ ਪਿਆਰ ਆਪ ਦਾ ਸਰੂਪ ਹੈ, ਗੁਰ ਅਵਤਾਰ ਹਨ, ਆਤਮ ਉਧਾਰ ਕਰਨਾ ਆਪ ਦਾ ਪਹਿਲਾ ਫਰਜ਼ ਹੈ, ਇਸ ਕਰਕੇ ਇਸ ਵੇਲੇ ਕਮਾਲ ਦੀ ਇਨਸਾਨੀਅਤ ਤੇ ਕਮਾਲ ਦੀ ਅਲੂਹੀਅਤ ਵੇਗ ਵਿਚ ਆਈ ਹੈ। ਪਹਿਲਾਂ ਡਿਗਦੇ ਪੈਂਦੇ ਨੂੰ ਕਹਿੰਦੇ ਹਨ, 'ਪੜ੍ਹ ਕਲਮਾਂ।' ਉਸ ਬੀ ਸਤਿਸੰਗ ਕੀਤਾ ਹੋਯਾ ਸੀ, ਮੌਤ ਆਈ ਦੇ ਭੈ ਹੇਠਾਂ ਆਪਣੇ ਕੁਸੰਗ ਦੇ ਅਸਰ ਤੋਂ ਨਿਕਲਕੇ ਕਹਿੰਦਾ ਹੈ, ਕਿ ਆਪ ਦੀ ਤਲਵਾਰ ਕਲਮਾ ਹੋ ਗਈ ਹੈ। ਅਰਥਾਤ ਉਹ ਮੁੜ ਜੱਗਜਾਸਾ ਭਾਵ ਵਿਚ ਆ ਗਿਆ ਹੈ, ਤੇ ਆਪਣੇ ਅੰਦਰੋਂ ਪਿਆਰ ਦਾ ਉਬਾਲ ਖਾਧਾ ਹੈ ਸੁ। ਇਧਰ ਗੁਰੂ ਜੀ ਮਿਹਰ ਕਰਨੀ ਚਾਹੁੰਦੇ ਹਨ। ਮਨ ਦ੍ਰਵੇ ਤਾਂ ਹੀ ਦੂਸਰੇ ਦੇ ਮਨ ਨੂੰ ਉਬਾਰ ਸਕਦਾ ਹੈ। ਸੋ ਅੰਦਰੋਂ ਦ੍ਰਵ ਕੇ ਗੁਰੂ ਜੀ ਨੇ ਪਿਆਰ ਕੀਤਾ ਹੈ, ਉਸ ਦੀ ਰੂਹ ਨੂੰ ਆਪਣੀ ਰੂਹ ਦੇ ਜੱਫੇ ਵਿਚ ਲਿਆ ਹੈ, ਨੈਣਾਂ ਤੋਂ ਪਿਆਰ ਅੱਥਰ ਕੇਰੇ ਹਨ, ਹੱਥ ਨਾਲ ਢਾਲ ਦੀ ਛਾਂ ਕੀਤੀ ਹੈ। ਇਉਂ ਪਿਆਰ ਨਾਲ ਉਸ ਦਾ ਪਾਰ ਉਤਾਰਾ ਕਰ ਦਿੱਤਾ ਹੈ। ਲੜਨਾ ਫਰਜ਼ ਸੂਰਮਗਤੀ ਦਾ ਸੀ, ਮਰਨ ਲਗੇ ਮਿੱਤ੍ਰ ਤੇ ਵੈਰੀ ਦੀ ਕਲਿਆਨ ਕਰਨੀ ਫਰਜ਼ ਪੈਗੰਬਰੀ ਦਾ ਸੀ। ਕਿਸ ਤਰ੍ਹਾਂ ਦੋਇ ਨਿਬਾਹੇ ਹਨ। ਸ਼ੰਕਾ ਉਪਜਦੀ ਹੈ ਕਿ 'ਅਸਾਂ ਹੱਥੀਂ ਪਾਲਿਆ ਸੀ, ਆਦਿਕ ਆਪਣੇ ਤੇ ਜੋ ਦੋਸ਼ ਅਰੋਪੇ ਹਨ, ਇਹ ਕਮਜ਼ੋਰੀ ਹੈ', ਪਰ ਅਸਲ ਵਿਚ ਇਹੋ ਸ਼ਹਜ਼ੋਰੀ ਹੀ, ਜੇ ਇਸ ਵੇਲੇ ਪੈਂਦਖਾਨ ਦੀ ਨਿਮਕ ਹਰਾਮੀ, ਪਲ ਪੋਸ, ਖਾ ਪੀ, ਕਮਾਲ ਦੇ ਪਿਆਰ ਲੈ ਕੇ ਜੁੱਧ ਰਚਾਉਣੇ ਤੇ ਕਤਲ ਕਰਨ ਦੇ ਲਈ ਮੈਦਾਨ ਮੰਡਣੇ ਯਾਦ ਕਰਦੇ ਤਾਂ ਆਪਣੇ ਅੰਦਰ ਉਪਜ ਰਹੇ ਪਿਆਰ ਤੇ ਦਇਆ ਦੇ ਭਾਵ ਬੰਦ ਹੋ ਜਾਂਦੇ। ਆਪ ਚਾਹੁੰਦੇ ਹਨ ਮਿਹਰ ਦੇ ਘਰ ਵਿਚ ਆਉਣਾ ਤੇ ਉਸ ਦੀ ਕਲਿਆਣ ਕਰਨੀ। 'ਅਵਗੁਣ ਕੀਤੇ ਹਰਿ ਨ ਚਿਤਾਰੇ' ਦੇ ਅਸੂਲ ਮੂਜਬ ਮਨ ਨੂੰ ਉਸ ਦੇ ਅਪਰਾਧ ਵਲ ਨਹੀਂ ਜਾਣ ਦਿੱਤਾ, ਸਦਾ ਅਦੋਸ਼ ਗੁਰੂ ਜੀ ਓਹ ਖਿਆਲ ਆਪਣੇ ਅੰਦਰ ਚਿਤਵਦੇ ਹਨ ਕਿ ਜਿਨ੍ਹਾਂ ਨਾਲ ਮਨ ਵੱਧ ਤੋਂ ਵੱਧ ਦ੍ਰਵੇ ਤੇ ਤ੍ਰੁੱਠ ਕੇ ਮਿਹਰ ਕਰ ਦੇਵੇ, ਇਉਂ ਆਪਣੇ ਬਿਰਦ ਦੀ ਆਨ ਨੂੰ ਪਾਲ ਰਹੇ ਹਨ। ਇਹ ਉਹਨਾਂ ਦੀ ਮਹਾਨ ਸ਼ਹਜ਼ੋਰੀ ਹੈ। ਜੇ ਪੈਂਦੇ ਦਾ ਵਾਰ ਚਲ ਜਾਂਦਾ ਤਾਂ ਗੁਰੂ ਜੀ ਨੂੰ ਕਦੇ ਛਡਦਾ? ਐਸੈ ਖ਼ੂਨ ਦੇ ਪਿਆਸੇ ਨੂੰ ਉਸ ਦੇ ਅੰਤ ਸਮੇਂ ਤਾਰਨ ਦਾ ਫਿਕਰ ਕਰਨਾ ਤੇ ਅਧਿਕ ਸਨੇਹ ਵਿਚ ਆਕੇ ਤਾਰ ਦੇਣਾ ਰੂਹਾਨੀ ਬਲ ਦਾ ਕਮਾਲ ਤੇ ਆਤਮ ਦ੍ਰਵਣਤਾ ਦੀ ਆਦਰਸ਼ਕ ਉਚਿਆਈ ਹੈ।

ਅੱਗੇ ਚੱਲਕੇ ਅਸਮਾਨ ਖਾਨ ਦੇ ਮਰਨ ਤੇ ਬਾਬਾ ਗੁਰਦਿੱਤਾ ਜੀ ਬੀ ਦ੍ਰਵਦੇ ਹਨ, ਇਹ ਬੀ ਉਨ੍ਹਾਂ ਦੇ ਜੀਉਂਦੇ ਜਾਗਦੇ ਅੰਦਰਲੇ ਦੇ ਆਤਮ ਬਲ ਤੇ ਪਿਆਰ ਦੇ ਸਬੂਤ ਹਨ, ਕਮਜ਼ੋਰੀ ਨਹੀਂ। ਜੋ ਰੂਹਾਨੀਅਤ ਵਿਚ ਜਾਗ ਨਹੀਂ ਰਹੇ ਉਹਨਾਂ ਦੇ ਦਿਲ ਮੈਦਾਨ ਜੰਗ ਵਿਚ ਕਠੋਰ, ਦਇਆਹੀਨ ਤੇ ਪੱਥਰ ਹੁੰਦੇ ਹਨ।

ਤਜਿ ਅਬਿ ਦੇਤਿ ਤਊ ਕਠਨਾਈ।
ਲਰਨ ਹੇਤੁ ਸੈਨਾ ਸਮੁਹਾਈ।
ਸਕਲ ਕਹੈਂ -ਤ੍ਰਾਸਤਿ ਤਜਿ ਦਏ-।
ਇਮ ਬਿਚਾਰ ਨਹਿਂ ਤਜਾਗਤਿ ਭਏ[1] [1]ਨਾਂ ਤਿਆਗੇ ਸ਼ਸਤ੍ਰ।
॥੮॥
ਜਬਿ ਪੈਂਦਾ ਗੁਰ ਕੀ ਦਿਸ਼ਿ ਧਾਯੋ।
ਖਾਂ ਅਸਮਾਨ ਸੰਗ ਹੀ ਆਯੋ।
ਸ਼੍ਰੀ ਗੁਰਦਿੱਤੇ ਤਿਹ ਅਟਕਾਯੋ।
'ਕਹਾਂ ਜਾਤਿ? ਇਤ ਰਹਹੁ!' ਅਲਾਯੋ

॥ ੯ ॥
ਤਾਨਿ ਧਨੁਖ ਕੋ ਤੀਰ ਪ੍ਰਹਾਰਾ।
ਖਾਂ ਅਸਮਾਨ ਇਨਹੁ ਪਰ ਮਾਰਾ।
ਦੋਨਹੁ ਸੁਭਟ ਅਰੇ ਰਨ ਮਾਂਹੀ।
ਧਰਿ ਉਰ ਤ੍ਰਾਸ ਮਿਟੇ ਕਿਮ ਨਾਂਹੀ[1] [1]ਡਰ ਕੇ (ਦੋਵੇਂ) ਪਿਛੇ ਨਹੀਂ ਹਟੇ।
॥ ੧੦ ॥
ਫੇਰਹਿਂ ਤੁਰੰਗ ਪ੍ਰਹਾਰਹਿਂ ਤੀਰ।
ਕਬਹੁ ਦੂਰ ਕਬਿ ਹੋਵਹਿਂ ਨੀਰ[1]। [1]ਨੇੜੇ।
ਧਨੁ ਬਿੱਦਜਾ[1] ਅਪਨੀ ਦਿਖਰਾਵੈਂ। [1]ਤੀਰ ਅੰਦਾਜ਼ੀ।
ਕਰਿ ਤੂਰਨਤਾ ਤੀਰ ਚਲਾਵੈਂ ॥ ੧੧ ॥
ਲਗਜੋ ਨ ਕੋਊ ਇਤਿ ਉਤ ਟਰੈਂ।
ਨਿਜ ਨਿਜ ਅੰਗ ਬਚਾਵਨ ਕਰੈਂ।
ਖਾਂ ਅਸਮਾਨ ਕ੍ਰੋਧ ਤਬਿ ਕੀਨਾ।
ਤੀਛਨ ਅਹਿ ਸਮ ਭੀਛਨ ਲੀਨਾ ॥ ੧੨ ॥
ਜੋੜਿ ਜ਼ੇਹ ਮਹਿਂ ਜ਼ੋਰ ਸਮੇਤ।
ਛੋਰਜੋ ਬਾਨ ਹਾਨਿ ਕੇ ਹੇਤੁ।
ਲਗਜੋ[1] ਜ਼ੀਨ ਮੈਂ ਜਾਇ ਮਹਾਨ। [1]ਮਾਰਨ ਲਈ।
ਨਿਫਲਜੋ ਵਾਰ ਖਾਨ ਅਸਮਾਨ ॥ ੧੩ ॥
ਸ਼੍ਰੀ ਗੁਰਦਿੱਤਾ ਕ੍ਰੋਧਤਿ ਜੁੱਧ।
ਲਿਯੋ ਬਾਨ ਖਪਰਾ ਇਕ ਸੁੱਧ[1]। [1]ਤਿੱਖਾ।
ਤਾਨਿ ਕਾਨ ਲਗ ਤਾਨ ਮਹਾਨਾ[1]। [1]ਬੜੇ ਜ਼ੋਰ ਨਾਲ ਕੰਨ ਤੱਕ ਤਾਣ (ਖਿੱਚ) ਕੇ।
ਛੁਟਜੋ ਸ ਬੇਗ ਜੁ ਸਰਪ ਸਮਾਨਾ ॥ ੧੪ ॥
ਲਗਜੋ ਖਾਨ ਕੇ ਭਾਲ ਬਿਸਾਲਾ।
ਜਨੁ ਨਿਧਿ ਦੇਖਤਿ ਪਹੁਚਜੋ ਬਜਾਲਾ[1]। [1]ਮਾਨੋਂ ਸੱਪ ਖਜ਼ਾਨਾ ਵੇਖਕੇ ਪੁੱਜਾ ਹੈ। (ਕਮਾਲ ਦੀ ਕਵਿਤਾ ਹੈ)।
ਸਿਰ ਕੋ ਫੋਰਿ ਪਾਰ ਤਬਿ ਪਰਜੋ।
ਖਾਂ ਅਸਮਾਨ ਤੁਰੰਗ ਤੇ ਗਿਰਜੋ ॥ ੧੫ ॥
ਪਰਜੋ ਨਿਕਟਿ ਬਾਬਾ ਚਲਿ ਗਯੋ।
ਜਾਨਿ ਸਖਾ ਸਮ ਤਬਿ ਰੁਦਨਜੋ।
ਬਿਧੀ ਚੰਦ ਪਿਖਿ ਕੈ ਤਤਕਾਲਾ।
ਹਯ ਕੋ ਪ੍ਰੇਰਤਿ ਪਹੁੰਚਿ ਉਤਾਲਾ ॥ ੧੬ ॥
'ਤੁਰਕ ਤੀਰ ! ਤੁਮ ਠਾਂਢੇ ਕਹਾਂ ?

ਦੇਖਹੁ ਲਸ਼ਕਰ ਉਮਡਜੋ ਮਹਾਂ।
ਬਨਹੁ ਸੁਚੇਤ ਲਰਨ ਕੇ ਹੇਤ।
ਕੈ ਅਬਿ ਪਹੁੰਚਹੁ ਜਾਇ ਨਿਕੇਤ' ॥੧੭॥
ਸੁਨਿ ਕਰਿ ਸ਼੍ਰੀ ਗੁਰਦਿੱਤਾ ਕਹੈ।
'ਹਮ ਸੋਂ ਨਿਤ ਖੇਲਤਿ ਇਹ ਰਹੈ।
ਬੈਸ ਬਰੋਬਰ ਧਰਤਿ ਸਨੇਹੂ।
ਮਿਲਵਤਿ ਬਿਹਸਤਿ ਨਿਤਪ੍ਰਤਿ ਏਹੂ ॥੧੮॥
ਬੋਲਤਿ ਵਹਿਰ ਅਰੂਢ ਸਿਧਾਰਤਿ।
ਮਿਲਿ ਹਮ ਸੋਂ ਬਨ ਮ੍ਰਿਗਨ ਸੰਘਾਰਿਤ।
ਅਬਿ ਨਹਿਂ ਉਠਤਿ ਨ ਬੋਲਤਿ ਕੈਸੇ।
ਹਮ ਢਿਗ ਖਰੇ ਦੇਖਿ ਕਰਿ ਐਸੇ' ॥੧੯॥
ਬਿਧੀਚੰਦ ਕਹਿ 'ਇਹ ਮਰਿ ਗਯੋ।
ਤੁਮਰੇ ਕਰ ਤੇ ਸ਼ੁਭ ਪਦ ਲਹਯੋ।
ਜੀਵਤਿ ਇਹਾਂ ਕ੍ਰਿਪਾ ਬਹੁ ਧਾਰਹੁ।
ਭਯੋ ਮ੍ਰਿਤਕ ਭਵ ਤੇ ਅਬਿ ਤਾਰਹੁ' ॥੨੦॥
ਸੁਨਿ ਕਰਿ ਸ਼੍ਰੀ ਗੁਰ ਸੁਤ ਬਿਸਮਾਯੋ।
-ਸ਼ਸਤ੍ਰ ਧਰਨ ਕੋ ਇਹੁ ਫਲ ਪਾਯੋ।
ਰਨ ਕੇ ਲਰਨ ਤਨਕ ਨਹਿਂ ਦਯਾ[1]। [1]ਕ੍ਰਿਪਾ।
ਹੁਤੋ ਸਖਾ ਸਮ ਹਮ ਹਤਿ ਦਯਾ[1]- ॥੨੧॥ [1]ਮਾਰ ਦਿੱਤਾ।
ਏਵ ਬਿਸੂਰਤਿ ਗੁਰ ਢਿਗ ਆਯੋ।
ਦੇਖਤਿ ਮ੍ਰਿਤਕ ਬਦਨ ਕੁਮਲਾਯੋ।
ਹੇਰਿ ਪੁੱਤ੍ਰ ਕੀ ਦਸ਼ਾ ਕ੍ਰਿਪਾਲੂ।
ਸਤਿਗੁਰ ਧੀਰਜ ਦਈ ਬਿਸਾਲੂ ॥੨੨॥
ਸੰਗ ਸੁਭਟ ਦੇ ਕਹਿ ਤਬਿ ਦੋਇ।
ਘਰ ਅੰਤਰ ਪਹੁੰਚਾਏ ਸੋਇ।
ਕਰਿ ਚਿਤ ਸ਼ਾਂਤਿ ਬੈਠਿ ਕਰਿ ਰਹੇ।
ਭਏ ਤੂਸ਼ਨੀ ਸੁਨੇ ਨ ਕਹੇ ॥੨੩॥
ਜਬਿ ਦੋਨਹੁ ਖਾਂ ਸਸੁਰ ਜਵਾਈ।
ਸੰਘਰ ਘਨੇ ਘੋਰ ਮਹਿਂ ਘਾਈ[1]। [1]ਮਾਰੇ ਗਏ।

ਕੁਤਬਖਾਨ ਅਰੁ ਕਾਲੇ ਖਾਨ।
ਤਜਾਗੀ ਆਸਾ ਬਿਜੈ ਮਹਾਨ ॥੨੪॥
-ਲਸ਼ਕਰ ਜਿਸ ਕੇ ਸੰਗ ਚਢਾਯੋ।
ਹੁਕਮ ਸ਼ਾਹੁ ਕਰਿ ਹਮਹਿਂ ਪਠਾਯੋ।
ਸੋ ਬਾਜ਼ੀ ਸਭਿ ਹੋਈ ਨਾਸ਼।
ਗੁਰ ਪਕਰਨ ਕੋ ਛੁਟਜੋ ਬਿਸਾਸ-
॥੧੫॥
ਕਾਲੇਖਾਨ ਬਖਾਨਤਿ ਖਰੋ।
'ਕਹੋ ਕੁਤਬਖਾਂ ਅਬਿ ਕਜਾ ਕਰੋਂ?
ਪੈਂਦੇਖਾਨ ਜੰਗ ਮਰਿਵਾਇ।
ਗੁਰੂ ਮਵਾਸ ਰਹਹਿ ਇਸ ਥਾਇਂ ॥੨੬॥
ਹਟਿ ਕਰਿ ਲਵਪੁਰਿ ਓਰ ਸਿਧਾਰੈਂ।
ਕਿਮ ਹਜ਼ਰਤ ਕੋ ਬਦਨ ਦਿਖਾਰੈਂ?
-ਗੁਰ ਕੋ ਗਹਹਿਂ ਕਿ ਮਾਰਹਿਂ ਜੰਗ-।
ਇਮ ਕਹਿ ਚਢੇ ਸ਼ਾਹੁ ਕੇ ਸੰਗ ॥੨੭॥
ਦੋਨਹੁਂ ਮਹਿਂ ਇਕ ਭੀ ਨਹਿਂ ਬਨੀ।
ਹਸਹਿ ਕਚਹਿਰੀ ਹਮ ਕੋ ਘਨੀ।
ਲਾਖਹੁਂ ਧਨ ਕੇ ਦੈ ਸਿਰੁਪਾਉ।
ਬਡਿਆਏ ਦੇਖਤਿ ਉਮਰਾਉ[1] ॥੨੮॥
ਕਹਾਂ ਉਪਾਇ ਕਰਹਿਂ, ਕਹਿ ਦੇਹੂ[1]?
ਨਾਤੁਰ ਮਰਨ ਮੂੰਡ ਪਰ ਲੇਹੂ।
ਲਸ਼ਕਰ ਲਰਤਿ ਗਯੋ ਮਰਿ ਘਨੋ।
ਕਬਿਹੂੰ ਜਨਨੀ ਜਨੇ ਨ ਮਨੋ' ॥੨੯॥
ਕੁਤਬਖਾਨ ਸੁਨਿ ਕੀਨਿ ਬਖਾਨਿ।
'ਲੇਹੁ ਬਿਚਾਰ ਆਪ ਬੁਧਿਵਾਨ।
ਗਹਹੁ ਗੁਰੂ ਕੈ ਲੀਜੈ ਮਾਰਿ।
ਇਸ ਬਨ ਮਸਲਤ ਅਪਰ ਨ ਸਾਰ
॥੩੦॥
ਲਰਿਬੇ ਬਿਨਾ ਉਪਾਇ ਨ ਔਰ।
ਮਾਰਹੁ ਕੈ ਮਰੀਅਹਿ ਇਸ ਠੌਰ।
ਸਭਿ ਲਸ਼ਕਰ ਕੋ ਕਰਿ ਇਕ ਥਾਇਂ।
ਸਮੁਖ ਚਲਹਿਂ ਦੁੰਦਭਿ ਬਜਵਾਇ ॥੩੧॥

[1]ਉਮਰਾਵਾ ਦੇ ਦੇਖਦਿਆਂ।

[1]ਕਹਿ ਦਿਓ ਕੀ ਉਪਾਉ ਕਰੀਏ।

ਮਾਰੇ ਗਏ ਗਿਰੇ ਸੋ ਖੇਤ†।
ਜੀਵਤਿ ਪਹੁੰਚਹੁ ਹੋਹੁ ਸੁਚੇਤ।
ਕੈ ਲਿਹੁ ਮਾਰਿ ਕਿ ਘੇਰਹੁ ਗਹੋ।
ਇਸ ਕਾਰਜ ਮਹਿੰ ਬਿਲਮ ਨ ਲਹੋ ॥੩੨॥
ਸਵਾਜਾਮ ਨਿਸ ਤੇ ਰਣ ਲਰੇ।
ਬਾਸਰ ਡੇਢ ਜਾਮ ਅਬਿ ਚਰੇ।
ਭਏ ਥਕਤਿ ਸਭਿ ਹਯਨਿ ਸਮੇਤ।
ਅਬਿ ਕਰਿ ਹੇਲ ਜੀਤੀਐ ਖੇਤ' ॥੩੩॥
ਇਮ ਸੁਨਿ ਕੈ ਤਬਿ ਕਾਲੇ ਖਾਨਾ।
'ਬਜਹਿ ਜੁਝਾਊ' ਹੁਕਮ ਬਖਾਨਾ।
ਨਰ ਪਠਿ ਸਭਿ ਭਟ ਲਿਏ ਬਟੋਰ।
ਬੰਧਜੋ ਟੋਲ ਭਨਜੋ ਤਿਨ ਓਰ[1] ॥੩੪॥
'ਜੋ ਅਬਿ ਪ੍ਰਾਨਨਿ ਪਜਾਰੇ ਕਰੈ।
ਸੁਤ ਬਨਿਤਾ ਘਰ ਪ੍ਰੀਤੀ ਧਰੈ।
ਸੋ ਹਟਿ ਜਾਹੁ ਸ਼ਸਤ੍ਰ ਕੋ ਤਜਾਗਹੁ।
ਅਪਰ ਜੀਵਕਾ ਕਰਿਬੇ ਲਾਗਹੁ ॥੩੫॥
ਜਿਸ ਨੇ ਕਰਨ ਹੋਇ ਬਡ ਜੰਗ।
ਸੋ ਬਨਿ ਸੁਭਟ ਚਲੌਂ ਹਮ ਸੰਗ।
ਜੀਤ ਲੇਹੁ ਧਨ ਗਨ ਕੋ ਪਾਵਹੁ।
ਭੋਗਹੁ ਸੁਖ ਜਗ ਜਸੁ ਸੁ ਬਢਾਵਹੁ ॥੩੬॥
ਮਰਹੁ ਜੁੱਧ ਮਹਿੰ ਭਿਸ਼ਤ ਸਿਧਾਰਹੁ।
ਦੁਹ ਲੋਕਨਿ ਮਹਿੰ ਸੁਖ ਨਿਰਧਾਰਹੁ।
ਡਰਹਿ ਜੁ ਮਰਿਬੇ, ਸੋ ਹਟਿ ਰਹੈ।
ਮਿਹਨਤ ਕਰਹਿ ਮਜੂਰੀ ਲਹੈ ॥੩੭॥
ਮੁਗ਼ਲ ਪਠਾਨ ਕਿ ਸੱਯਦ ਨੰਦ[1]।
ਤੁਮ ਸਭਿਹਿਨਿ ਕੇ ਬੰਸ ਬਿਲੰਦ।
ਸ਼ਾਹੁ ਚਾਕਰੀ ਕਰਤਿ ਹਮੇਸ਼।
ਰਹੇ ਭੋਗਤੇ ਅਨੰਦ ਵਿਸ਼ੇਸ਼ ॥੩੮॥
ਅਬਿ ਇਹ ਹਜ਼ਰਤ ਕੋ ਲਖਿ ਕਾਜ।
ਦੁਤੀਯੇ ਕਰਹੁ ਬੰਸ ਕੀ ਲਾਜ।

†ਪਾ:-ਮਰੇ ਜਾਹਿਂ ਰਹੇ ਸੋ ਖੇਤ।

[1]ਉਹਨਾਂ ਨੂੰ ਆਖਿਆਂ:-।

[1]ਦੇ ਪੁੱਤ੍ਰ ਹੋ।

ਕਰਿ ਉਤਸਾਹੁ ਪਰਹੁ ਇਕ ਬਾਰੀ।
ਗਹਹੁ ਕਿ ਗੁਰ ਕਹੁ ਲੀਜਹਿ ਮਾਰੀ'
॥੩੯॥
ਸੁਨਿ ਜੋਧ ਹ੍ਵੈ ਕੈ ਸਵਧਾਨ।
ਕਹਜੋ 'ਦੇਖੀਏ ਅਬਿ ਘਮਸਾਨ।
ਰਣ ਮਰਿ ਰਹੈਂ ਕਿ ਮਾਰਿਹਂ ਦੌਰਿ।
ਕੈ ਗਹਿ ਆਨੈ ਗੁਰ ਇਸ ਠੌਰ' ॥੪੦॥
ਇਮ ਲਸ਼ਕਰ ਕਰਿ ਉਤ ਉਤਸਾਹੂ।
ਪ੍ਰੇਰੇ ਕਾਲ ਮਰਣ ਰਣ ਮਾਂਹੂ।
ਸਭਿ ਉਮਰਾਵਨਿ ਕੇਰ ਸਮੇਤ।
ਉਮਡੇ ਅੱਗ੍ਰ ਬੀਚ ਬਡ ਖੇਤ ॥੪੧॥
ਹੇਲਾ ਕਰਿਬੇ ਮਸਲਤ ਕਰੀ।
ਸਤਿਗੁਰ ਜਾਨਜੋ ਪਹੁੰਚੇ ਅਰੀ।
ਤੀਰਨਿ ਸੰਗ ਨਿਖੰਗ ਭਰਜੋ ਹੈ।
ਸਾਵਧਾਨ ਦਲ ਅਪਨਿ ਕਰਜੋ ਹੈ ॥੪੨॥
'ਪ੍ਰਿਥਮ ਹਤਜੋ ਲਸ਼ਕਰ ਅਰਿ[1] ਘਨੋ।
ਬਚਜੋ, ਹੇਲ ਇਕ ਤੇ[1] ਅਬਿ ਹਨੋ।
ਮਰਹਿਂ ਸੁਰਗ ਮਹਿਂ ਪਹੁੰਚਹਿਂ ਜਾਇ।
ਜੀਵਤਿ ਸੁਖ ਭੋਗਹਿਂ ਧਨ ਆਇ'
॥੪੩॥
ਇਮ ਕਹਿ ਇਕ ਥਲ ਸਭਿਨਿ ਬਟੋਰੇ।
ਕਰੇ ਸੁਚੇਤ ਰਿਪੁਨਿ ਕੀ ਓਰੇ।
ਕਹਿ ਕਰਿ ਸਭਿ ਦੁੰਦਭਿ ਬਜਵਾਏ।
ਭਏ ਸਕਲ ਤੁਰਕਨਿ ਸਮੁਹਾਏ ॥੪੪॥

[1]ਵੈਰ ਦਾ।
[1]ਇਕ ਹੱਲੇ ਨਾਲ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਅਸਮਾਨ ਖਾਨ ਬੱਧ' ਪ੍ਰਸੰਗ ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥੨੮॥

## ੨੯. [ਮਿਹਰਾਂ ਤੇ ਕੁਤਬ ਖਾਂ ਬੱਧ]

੨੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੦

ਦੋਹਰਾ:

ਬਿਧੀਚੰਦ ਸੋਂ ਗੁਰ ਕਹਜੋ,
'ਲੇਹੁ ਸੰਗ ਅਸਵਾਰ।
ਪਰਹੁ ਬਰੋਬਰ ਤੇ ਅਬਹਿ,
ਲੀਜੈ ਤੁਰਕ ਸੰਘਾਰਿ' ॥੧॥

ਰਸਾਵਲ ਛੰਦ:

ਕਰੇ ਸਾਵਧਾਨਾ। ਸਭੈ ਮੇਲ ਠਾਨਾ।
ਇਤੇ ਮਾਂਹਿ ਆਏ[1]। ਮਹਾਂ ਸ਼ੋਰ ਪਾਏ ॥੨॥ [1]ਆਏ (ਤੁਰਕ)।
ਤੁਫੰਗਾਨਿ ਛੋਰੀ[1]। ਚਲੀ ਬ੍ਰਿੰਦ ਗੋਰੀ। [1]ਸਿਖਾਂ ਨੇ)।
ਬਡੋ ਹੇਲ ਘਾਲਾ। ਬਮੈਂ ਪੁੰਜ ਜ੍ਵਾਲਾ[1] ॥੩॥ [1]ਬੜੀ ਅੱਗ ਨਿਕਲੀ ਭਾਵ ਬੰਦੂਕਾਂ ਚਲੀਆਂ।
ਮਨ ਮੇਘ ਔਨਾ[1]। ਉਡਾਯੋ ਸੁ ਪੌਨਾ। [1]ਮਾਨੋਂ ਆਉਂਦੇ ਬੱਦਲ ਨੂੰ।
ਬਰੂਦੰ ਪ੍ਰਕਾਸ਼ੈ। ਛਟਾ ਜੈਸ ਭਾਸੈ ॥੪॥
ਕੜੰਕਾਰ ਉੱਠੈਂ। ਮਨੋ ਜ਼ੋਰ ਵੁੱਠੈਂ[1]। [1]ਜ਼ੋਰ ਨਾਲ ਬਰਖਾ ਹੋ ਰਹੀ ਹੈ।
ਕ੍ਰਿਖੀ ਬੀਰ ਕੁੱਠੇ[1]। ਪਰੇ ਭੂਮਿ ਲੁੱਠੇ[2] ॥੫॥ [1]ਸੂਰਮਿਆਂ ਰੂਪ ਖੇਤੀ ਕੋਹੀ ਗਈ। [2]ਲੁਛਦੇ ਹਨ।
ਪਰੀ ਮਾਰ ਗੋਰੀ। ਕਸੌਂ ਪੁੰਜ ਛੋਰੀ।
ਧਵਾਵੈਂ ਤੁਰੰਗੰ। ਚਲਾਵੈਂ ਤੁਫੰਗੰ ॥੬॥
ਭਯੋ ਸੂਰ ਮੇਲਾ। ਮਨੋ ਫਾਗ ਖੇਲਾ।
ਪਤੰਗੀ[1] ਸੁਰੰਗਾ। ਭਏ ਸ਼੍ਰੋਣ ਸੰਗਾ ॥੭॥ [1]ਲਾਲ ਵਕਮ ਦੀ ਲਕੜੀ ਦਾ ਰੰਗ।
ਪਰੇ ਏਕ ਬਾਰੀ। ਬਕੈਂ ਮਾਰ ਮਾਰੀ।
ਹਲਾਹੂਲ ਰੇਲੇ। ਪਰੀ ਨ ਪਿਛੇਲੇ[1] ॥੮॥ [1]ਪਿਛੇ (ਸੈਨਾ) ਨ ਪਈ।
ਗਿਰੇ ਬੀਰ ਮਾਨੀ। ਬਡੇ ਸ਼ਸਤ੍ਰ ਪਾਨੀ।
ਭਯੋ ਅੰਧਕਾਰਾ। ਵਧੀ ਧੂੰਮ ਧਾਰਾ ॥੯॥
ਉਡੀ ਧੂਲ ਛਾਈ। ਦਿਨੇਸ਼ੰ ਛਪਾਈ[1]। [1]ਸੂਰਜ ਨੂੰ ਛੁਪਾ ਲਿਆ।
ਬਜੇ ਰਾਗ ਮਾਰੂ। ਸੁ ਜੂਝੈਂ ਜੁਝਾਰੂ[1] ॥੧੦॥ [1]ਸੂਰਮੇ।
ਦਿਸ਼ਾ ਦੌਨ ਸੂਰੰ। ਰਿਦੇ ਕ੍ਰੋਧ ਪੂਰੰ।
ਕਰੇ ਲਾਲ ਨੈਨਾ। ਬਕੈਂ ਬਕ ਬੈਨਾ ॥੧੧॥

'ਗੁਰੂ ਬੀਰ ਗਾਢੋ[1]। ਕਹਾਂ ਆਪ ਠਾਢੋ?
ਚਲੋ ਤਾਂਹਿ ਤੀਰੰ। ਦਿਖੈਂ ਕੈਸ ਧੀਰੰ[1] ॥੧੨॥

[1]ਗੁਰੂ ਬੜਾ ਸੂਰਮਾ ਹੈ।
[1]ਦੇਖੀਏ ਕੈਸਾ ਧੀਰਜਵਾਨ ਹੈ।

ਗਹੋ ਮੇਲ ਕੈ ਕੈ[1]। ਕਿਧੌਂ ਪ੍ਰਾਨ ਘੈ ਕੈ।
ਕਰੋ ਜੀਤ ਭਾਰੀ। ਨ ਕੀਜੈ ਅਵਾਰੀ' ॥੧੩॥

[1]ਕੱਠੇ ਹੋਕੇ।

ਕਹੈਂ ਸ਼ੱਤ੍ਰ ਖੋਟੇ। ਜਬੈ ਲੌ ਨ ਹੋਟੇ[1]।
ਵਧੇ ਅੱਗ੍ਰ ਆਏ। ਤੁਰੰਗੰ ਧਵਾਏ ॥੧੪॥

[1]ਜਦ ਤਕ (ਅੱਗੋਂ) ਨਾ ਮੋੜੇ।

ਦੋਹਰਾ:
ਮਾਰ ਮਾਰ ਇਵ ਕਰਤਿ ਰਿਪੁ, ਜਬਿ ਘਾਲਜੋ ਘਮਸਾਨ।
ਓਰੜ ਆਏ[1] ਤੁਰਕ ਗਨ, ਸਕਲ ਮੇਲ ਕੋ ਠਾਨਿ ॥੧੫॥

[1]ਟੁੱਟਕੇ ਆਏ।

ਸ੍ਵੈਯਾ:
ਸ਼੍ਰੀ ਹਰਿਗੋਵਿੰਦ ਕੇ ਗਨ ਬੀਰ
ਸਹਾਰ ਸਕੈਂ[1] ਨ ਜਬੈ ਰਿਪੁ ਆਏ।

[1]ਭਾਵ, ਦੁਸ਼ਮਨ ਦਾ ਅੱਗੇ ਵਧੀ ਆਉਣਾ, ਇਹ ਗੱਲ ਨ ਸਹਾਰ ਸਕੇ।

ਚੁੰਗ ਕੋ ਬਾਂਧਿ[1] ਨਿਸੰਗ ਗਏ ਵਧਿ
ਆਗੇ ਤੁਫੰਗ ਸਮੂਹ ਚਲਾਏ।
ਜੋ ਗੁਲਕਾਂ ਛੁਟਿ ਸ਼ੂੰਕ ਗਈ
ਤੁਰਕਾਨਿ ਕੇ ਅੰਗ ਸਭੀ ਲਗਿ ਜਾਏ।
ਭੂਮ ਦੜਾਦੜ ਦੀਖਤਿ ਯੌਂ ਦਲ,
ਬ੍ਰਿੱਛ ਹਲੇ ਫਲ, ਸੂਰ ਗਿਰਾਏ[1] ॥੧੬॥

[1]ਤੁਮਲ ਬੰਨ੍ਹ ਕੇ।
[1]ਬ੍ਰਿੱਛ ਦੇ ਹਿਲਾਇਆਂ ਜਿਵੇਂ ਫਲ ਡਿੱਗਦੇ ਹਨ ਤਿਉਂ ਸੂਰਮੇ ਗਿਰਾਏ।

ਤੂਰਨ ਬ੍ਰਿੰਦ ਬਰੂਦ ਕੋ ਡਾਲਤਿ,
ਐਂਚਿ ਨਿਕਾਲਤਿ ਹੈਂ ਗਜ ਸੂਰੇ।
ਦ੍ਵੈ ਗੁਲਕਾਨਿ ਕੋ ਠੋਕਤਿ ਹੈਂ,
ਹਿਤ ਰੋਕਨ ਕੇ ਰਿਸ ਮੈਂ ਉਰ ਪੂਰੇ।
ਹਾਥ ਰਵਾਂ ਕਰਿ[1] ਛੋਰਤਿ ਸੰਮੁਖ
ਮਾਰਤਿ ਗੇਰਿਤ ਨੇਰ ਕਿ ਦੂਰੇ।
ਭੰਗ ਕੋ ਖਾਇ ਮਲੰਗ ਪਰੇ ਜਨੁ
ਯੌਂ ਰਣ ਖੇਤ ਪਰੇ ਭਟ ਰੂਰੇ ॥੧੭॥
ਜੋ ਮਰਿਗੇ ਸੁ ਪਰੇ ਧਰ ਪੈ ਭਟ

[1]ਹੱਥ ਨੂੰ ਰਵਾਂ ਕਰਕੇ, ਸੇਧ ਕੇ, ਸ਼ਿਸਤ ਬੰਨ੍ਹ ਕੇ।

ਜੀਵਤਿ ਆਨਿ ਮਿਲੇ ਇਕ ਬਾਰੀ।
ਦੋਨਹੁ ਬੀਰ ਲਏ ਦਲ ਕੋ
'ਅਮਿਯਾਂ, ਮਿਹਰਾ' ਹੱਥਜਾਰਨਿ ਧਾਰੀ।
ਛੋਰਿ ਦਈ ਇਕਬਾਰ ਤੁਫੰਗਨਿ
ਫੇਰ ਨਿਕਾਰਿ ਜੁਟੇ ਤਰਵਾਰੀ।
ਯੌਂ ਚਮਕੀ, ਜਨੁ ਬ੍ਰਿੰਦ ਛਟਾ
ਘਨ ਮੈਂ ਦਮਕੈ, ਥਹਿਰੈਂ ਕਰਿ ਸਾਰੀ[1] ॥੧੮॥

[1]ਇਉਂ) ਹੱਥਾਂ ਵਿਚ ਸਾਰਿਆਂ ਦੇ (ਤਲਵਾਰਾਂ) ਲਿਸ਼ਕ ਰਹੀਆਂ ਹਨ।

ਕਾਟਤਿ ਆਪਸ ਮੈਂ ਭਟ ਅੰਗ
ਨਿਸੰਗ ਭਏ ਮਨ ਜੰਗ ਮਝਾਰੀ।
ਮੋਢਨਿ ਕੋ, ਕਟਿ ਕੋ ਕਟ ਦੇਤਿ[1],
ਕਿਨੂ ਅਸਿ ਤੁੰਡ ਕਿ ਮੁੰਡ ਪੈ ਝਾਰੀ[1]।

[1]ਕੋਈ ਮੋਢਿਆਂ ਨੂੰ ਕੋਈ ਲੱਕ ਨੂੰ ਕੱਟ ਦਿੰਦਾ ਹੈ।

[1]ਕਿਸੇ ਨੇ ਤਲਵਾਰ (ਕਿਸੇ ਵੈਰੀ ਦੇ) ਮੂੰਹ ਤੇ ਅਥਵਾ ਸਿਰ ਤੇ ਝਾੜ ਦਿੱਤੀ।

ਹਾਥ ਕਟੇ, ਕਿਹ ਗ੍ਰੀਵ ਕਟੀ
ਕਿਸ ਜਾਂਘ ਕਟੀ, ਬਡ ਤੂਰਨ ਧਾਰੀ।
ਰੰਗ ਲਈ ਅਸਿ ਸ਼੍ਰੋਨਤ ਸੋਂ,
ਮ੍ਰਿਤੁ ਚਾਬਤਿ ਪਾਨ ਜਸੋਂ ਜੀਭ ਨਿਕਾਰੀ[1] ॥੧੯॥

[1]ਮੌਤ ਨੇ (ਮਾਨੋਂ) ਪਾਨ ਚਬਦਿਆਂ ਜੀਭ ਕੱਢੀ ਹੈ।

ਮਾਨਹੁ ਬਜਾਹ ਸਮਾਜ ਬਨ੍ਯੋ
ਜਨ ਪ੍ਰੀਤਿ ਕਰੇ ਜੁਗ ਓਰ ਢਰੇ।
ਸੂਰਨਿ ਕੇ ਪਿਖਿ ਨੂਰਨਿ ਕੋ
ਕਰਿ ਤੂਰਨ ਹੂਰਨਿ ਆਨਿ ਬਰੇ।
ਬਾਦਤਿ ਬਾਜਤਿ 'ਮਾਰ' ਉਚਾਰਤਿ,
ਗਾਵਤਿ ਗੀਤ ਜੁ ਮੋਦ ਭਰੇ।
ਹੋਤਿ ਮਹਾਂ ਉਤਸਾਹੁ ਮਿਲੇ
ਪਟ ਰੰਗਤਿ ਰੰਗ ਸੁਰੰਗ ਖਰੇ[1] ॥੨੦॥

[1]ਲਹੂ ਦੇ) ਰੰਗ ਨਾਲ ਰੰਗੇ ਹੋਏ ਚੰਗੇ ਰੰਗ ਦੇ ਹੋ ਗਏ।

ਤੁਰਕਾਨਿ ਸਮੂਹ ਜਿ ਆਨਿ ਪਰੇ
ਤਿਨ ਬੀਚ ਘਿਰ੍ਯੋ ਮਿਹਰਾ ਅਰਿ ਕੈ।
ਚਖ ਲਾਲ ਕਰੇ ਮੁਖ ਓਠਨਿ ਚਾਬਤਿ
ਭੌਂਹ ਚਢੀ ਅਰਿ ਸੋਂ ਲਰਿ ਕੈ।
ਕਰ ਫੇਰਤਿ ਧੋਪ[1] ਚਹੂੰ ਦਿਸ਼ਿ ਮੈਂ,
ਭਟ ਢੂਕਤਿ ਨੇਰ ਗਿਰੈਂ ਮਰਿ ਕੈ।

[1]ਤਲਵਾਰ [ਸੰਕ: ਧ੍ਰੁਵਾ]

ਹਯ ਘਾਤ ਭਯੋ ਤਬਿ, ਪਾਇਨ ਸੋਂ
ਉਛਲਤਿ ਪ੍ਰਾਹਰਤਿ ਸੋ ਫਿਰਿ ਕੈ ॥੨੧॥
ਮਾਰਿ ਸਮੂਹਨਿ ਸ਼ੱਤ੍ਰਨਿ ਕੋ,
ਸਹਿ ਘਾਵ ਅਨੇਕ ਭਯੋ ਡਕਰੇ[1]। — [1]ਟੋਟੇ ਟੋਟੇ ਹੋ ਗਿਆ।
ਭੂਮਿ ਪਰਜੋ, ਨ ਤਊ ਰਣ ਛੋਰਤਿ,
ਅੰਗਨ ਸੋਂ ਉਛਰੈ ਅਕਰੇ[1]। — [1]ਆਕੜ ਕੇ।
ਹੇਰਿ ਤਬੈ ਅਮਿਯਾਂ ਮਨ ਕ੍ਰੋਧਤਿ
ਪੁੰਜ ਰਿਪੂ ਸਮੁਖੈ ਟਕਰੇ[1]। — [1]ਜਾ ਟੱਕਰਿਆ।
ਘਾਲਤਿ ਭਾ ਘਮਸਾਨ ਘਨੋ
ਕਰਿ ਸੰਘਰ ਘੋਰ ਅਸੀ[1] ਪਕਰੇ ॥੨੨॥ — [1]ਤਲਵਾਰ।
ਆਨਿ ਪਰੇ ਤੁਰਕਾਨਿ ਬਲੀ
ਤਿਨ ਹਾਨਤਿ ਘਾਵ, ਘਨੇ ਘਰ ਘਾਲਤਿ[1]। — [1]ਕਈ ਘਰ ਨਾਸ਼ ਕਰਦਾ ਹੈ, ਭਾਵ ਸੂਰਮਿਆਂ ਨੂੰ ਮਾਰਦਾ ਹੈ, ਜਿਨ੍ਹਾਂ ਦੇ ਮਰਨ ਨਾਲ ਘਰਾਣੇ ਉਜੜਦੇ ਹਨ।
ਫੇਰ ਤੁਰੰਗ ਨਚਾਵਤਿ ਘਾਵਤਿ,
ਆਪਨਿ ਦੇਹੁ ਅਛੇਹਨਿ ਝਾਲਤਿ[1]। — [1]ਆਪਣੀ ਦੇਹ ਤੇ ਲਗਾਤਾਰ (ਸ਼ਸਤ੍ਰ) ਝੱਲਦਾ ਹੈ।
ਅੰਗ ਤਛਾਮੁਛ ਤੂਰਨਤਾ ਕਰਿ
ਆਇ ਅਰੇ ਰਿਪੁ ਕਾਟਤਿ ਡਾਲਤਿ।
ਹੋਤਿ ਸ਼ਹੀਦ ਭਯੋ ਰਣ ਮੈਂ,
ਰਿਝ ਦੇਵ ਬਧੂ ਤਿਹ ਜੁੱਧ ਨਿਹਾਲਤਿ ॥੨੪॥

ਦੋਹਰਾ:
ਕੁਛ ਦਲ ਸੋਂ ਦ੍ਵੈ ਦਲਪਤੀ, ਜੂਝੇ ਜੰਗ ਮਝਾਰ।
ਸਨਮੁਖ ਜੇ ਤੁਰਕਾਨਿ ਕੋ, ਤਰਵਾਰਨਿ ਸੋਂ ਮਾਰ ॥੨੪॥

ਸ੍ਵੈਯਾ:
ਸ੍ਰੀ ਹਰਿਗੋਵਿੰਦ ਬੀਰ ਬਹਾਦੁਰ
ਯੌਂ ਘਮਸਾਨ ਘਨੋ ਜਬਿ ਹੇਰੇ।
ਤੀਰ ਨਿਕਾਰਤਿ ਚਾਂਪ ਮੈਂ ਧਾਰਤਿ
ਤਾਨ ਪ੍ਰਹਾਰਤਿ ਹੈਂ ਤਿਸ ਬੇਰੇ।
ਬ੍ਰਿੰਦ ਜਹਾਂ ਰਿਪੁ ਮਾਰਤਿ ਹੈਂ
ਤਹਿਂ ਬੀਧਤਿ ਜਾਤਿ ਹੈਂ ਘੋਰ ਘਨੇਰੇ।
ਬ੍ਰਿੰਦ ਤੁਰੰਗਨਿ ਕੈ ਭਟ ਅੰਗਨਿ

ਪਾਰ ਪਰੇ ਅਵਨੀ ਪਰ ਗੇਰੇ ॥੨੫॥
ਏਕ ਪ੍ਰਹਾਰ[1] ਅਨੇਕ ਸੰਘਾਰਤਿ
ਯੌਂ ਸਰ ਮਾਰਤਿ ਸ਼ੱਤ੍ਰ ਨਿਬੇਰੇ।
ਸੂਰਨਿ ਕੋ ਅਰੁ ਘੋਰਨਿ ਕੋ
ਲਗਿ ਘਾਵ ਮਰੇ ਜੁ ਲਗੇ ਤਿਨ ਢੇਰੇ[1]।
ਏਕ ਕਰਾਹਤਿ ਚਾਹਤਿ ਹੈਂ ਜਲ
ਏਕ ਦਲੇ ਹਯ ਪਾਇਨ ਕੇਰੇ।
ਔਂਧੇ ਪਰੇ, ਇਕ ਦਾਬੇ ਤਰੇ,
ਇਕ ਹਾਂਕ ਹਕਾਰਿਤ ਦੀਰਘਿ ਟੇਰੇ[1] ॥੨੬॥
ਯੌਂ ਖਪਰੇ ਗੁਰ ਕੇਰ ਚਲੇ,
ਭਟ ਮਾਰਿ ਕੈ ਪਾਰ ਪਰੇ ਗਨ ਤੇ।
ਸ਼੍ਰੀ ਕਰਤਾਰ ਪੁਰੇ ਢਿਗ ਕੋ
ਨਹਿਂ ਆਵਨ ਦੀਨਿ ਰਿਸੇ ਮਨ ਤੇ।
ਰੋਕ ਲਿਏ ਜਿਮ ਹੋਤਿ ਨਦੀ ਵਧ,
ਸੈਲ ਅਰੈ, ਠਹਿਰੈ ਤਿਨ ਤੇ।
ਘਾਵ ਲਗੇ ਗਿਰਤੇ ਪਰਤੇ,
ਉਰ ਤੇ ਧ੍ਰਿਤ ਕੌ ਹਰਤੇ ਤਨ ਤੇ ॥੨੭॥
ਖਾਂ ਕੁਤਬੇ ਤਬਿ ਕ੍ਰੋਧ ਕਰਜੋ
ਪਿਖਿ ਪ੍ਰੇਰ ਤੁਰੰਗ ਭਯੋ ਸਮੁਹਾਈ।
ਸ਼੍ਰੀ ਗੁਰ ਹੈਂ ਜਿਸ ਥਾਂਨ ਥਿਰੇ,
ਬਹੁ ਬਾਨ ਪ੍ਰਾਹਤਿ ਸੂਰਨਿ ਘਾਈ।
ਆਨ ਅਰਜੋ ਲਲਕਾਰ ਪਰਜੋ
ਉਚਰਜੋ 'ਅਬਿ ਠਾਂਢ ਰਹੋ ਅਗੁਵਾਈ।'
ਯੌਂ ਕਹਿ ਤੀਰ ਨਿਕਾਰਤਿ ਬੀਰ
ਅਧੀਰਜ ਚਾਂਪ ਕੋ ਐਂਚਿ ਚਲਾਈ ॥੨੮॥
ਤਾਂਹਿ ਬਚਾਈ ਗੁਰੂ ਕਰਿ ਤੂਰਨ
ਤੀਰ ਨਿਖਗ ਤੇ ਭੀਮ ਨਿਕਾਰਾ।
ਜਜੋਂ ਹਯ ਪ੍ਰੇਰਿਤ ਅੱਗ੍ਰ ਕੁਦਾਵਤਿ
ਸੰਧਿ ਕੁਦੰਡ ਮੈਂ ਐਂਚਤਿ ਮਾਰਾ[1]।
ਲਾਗਿ ਗਯੋ ਉਰ ਮੈਂ[1] ਪ੍ਰਵਿਸ਼ਜੋ,

[1]ਇਕ ਨੂੰ ਮਾਰ ਕੇ।
[1]ਢੇਰ ਲਗ ਗਏ।
[1]ਹਾਕਾਂ ਮਾਰਦੇ ਹਨ ਉੱਚੀ ਉੱਚੀ ਬੋਲਕੇ।
[1]ਧਨੁਖ ਵਿਚ ਜੋੜ ਕੇ ਖਿੱਚ ਕੇ ਮਾਰਿਆ ਕਿ।
[1]ਘੋੜੇ ਦੀ) ਛਾਤੀ ਵਿਚ।

ਬਰਮੀ ਜਿਮ ਮਾਰ[1] ਬਰਯੋ, ਤਿਮ ਮਾਰਾ[2]। — [1]ਸੱਪ। [ਫਾ: ਮਾਰ। [2]ਐਸਾ ਮਾਰਿਆ।
ਬੇਗ ਤੇ ਬੀਧਿ ਤੁਰੰਗਮ ਕੋ
ਤਤਕਾਲ ਪਿਛਾਰੀ ਦਿਸ਼ਾ ਪਰਿ ਪਾਰਾ[1] ॥੨੯॥ — [1]ਪਾਰ ਪੈ ਗਿਆ।
ਜਯੋਂ, ਜਲ ਬੇਗ ਤੇ ਕੂਲ ਗਿਰੈ,
ਤਿਮ ਕਾਜ ਪਰਯੋ[1], ਕੁਤਬੇ ਤਬਿ ਛੋਰਾ। — [1]ਤਿਵੇਂ ਘੋੜਾ ਡਿਗ ਪਿਆ।
ਸੰਮੁਖ ਸ਼੍ਰੀ ਹਰਿਗੋਵਿੰਦ ਕੇ
ਤਬਿ ਧਾਇ ਪਰਯੋ ਗਹਿ ਕੈ ਖਗ ਘੋਰਾ।
ਆਨਿ ਪ੍ਰਹਾਰ ਕਰਯੋ ਹਯ ਕੇ
ਮੁਖ ਲੀਨਿ ਬਚਾਇ ਲਗਯੋ ਕੁਛ ਥੋਰਾ।
ਆਪ ਗੁਰੂ ਤਬਿ ਐਂਚਿ ਕੇ ਮਯਾਨ ਤੇ
ਬੇਗ ਸਮੇਤ ਚਲਾਇ ਸੁ ਜ਼ੋਰਾ ॥੩੦॥
ਘਾਵ ਕੇ ਦਾਵ ਬਚਾਵਨ ਕਾਰਨ
ਕੀਨਿ ਅਨੇਕ ਪੈ ਨਾਂਹਿ ਬਚਯੋ[1]। — [1]ਭਾਵ ਕੁਤਬਦੀਨ ਨਾ ਬਚਿਆ।
ਗ੍ਰੀਵ ਪੈ ਲਾਗ ਗਯੋ ਖਗ ਭੀਖਨ,
ਤੀਖਨ ਧਾਰ ਬਿਸਾਲ, ਤਚਯੋ[1]। — [1]ਤਿੱਖੀ ਤਲਵਾਰ ਗਿਚੀ ਤੇ ਲਗ ਗਈ, ਬਹੁਤ ਤਿੱਖੀ ਧਾਰ ਨਾਲ ਕੱਟ ਦਿੱਤਾ। [ਸੰ: ਤਕਸ਼ਣੰ = ਰੰਦਾ ਕਰਨਾ। ਹਿੰਦੀ, ਤਚਣਾ = ਤਪਨਾ। ਪੰਜਾ: ਤੱਛਣਾ = ਕੱਟਣਾਂ]
ਦੂਰ ਕਰਯੋ ਸਿਰ ਕੋ ਤਤਕਾਲ,
ਰਹਯੋ ਧਰ ਪੈ ਧਰ ਭੀਖ ਨਚਯੋ[1]। — [1]ਧੜ ਧਰਤੀ ਤੇ ਨੱਚਦਾ ਰਹਿ ਗਿਆ। (ਜਦ ਸੂਰਮੇ ਵਿਚ ਜੋਸ਼ ਅਤਯੰਤ ਹੋਵੇ ਤਾਂ ਸਿਰ ਕੱਟਣੇ ਪਰ ਧੜ ਇਕ ਦਮ ਨਹੀਂ ਡਿਗਦਾ, ਪਰ ਦੋ ਚਾਰ ਕਦਮ ਉਸੇ ਦੋਸ਼ ਵਿਚ ਨੱਚਣ ਵਾਂਙੂ ਤੱਪ੍ਰ ਤ੍ਰੱਪ ਕੇ ਡਿਗਦਾ ਹੈ)।
ਫੇਰ ਗਿਰਯੋ ਕਟਿ ਜਯੋਂ ਕਦਲੀ[1], — [1]ਕਟੇ ਹੋਏ ਕੇਲੇ ਵਾਂਙੂ (ਧੈਂ ਕਰਕੇ)।
ਬਰਿ ਸ਼੍ਰੋਣਤ ਧੂਲ ਕੇ ਸੰਗ ਰਚਯੋ ॥੩੧॥
ਖਾਂ ਕੁਤਬਾਂ ਜਬਿ ਮਾਰਿ ਲਯੋ
ਤਿਸ ਤੀਰ ਕੇ ਬੀਰ ਪਰੇ ਅਰਿਰਾਈ।
ਬ੍ਰਿੰਦ ਬਿਲੋਕਿ ਤਬੈ ਬਿਧੀਆ ਭਟ
ਸੰਗ ਲਿਏ ਬਹੁ ਮਾਰ ਮਚਾਈ।
ਪਾਵਕ ਮਾਂਹਿ ਪਤੰਗ ਪਰੈਂ ਜਿਮ,
ਧਾਵਤਿ ਆਨਿ ਪਰੇ ਸਮੁਦਾਈ।
ਤੀਰ ਤੁਫੰਗਨਿ ਤੋਮਰ ਤੇ
ਤਰਵਾਰਨਿ ਤੇ ਖਰ ਸਾਂਗ ਧਸਾਈ ॥੩੨॥

ਮੇਲ ਤਿਹੇਲ, ਧਕੇਲਤਿ ਪੇਲ,
ਮਨੋ ਮਿਲਿ ਖੇਲਿਤ ਬਾਲਕ ਬ੍ਰਿੰਦਾ।
ਚੀਰ ਸਰੀਰ ਲਹੂ ਸੰਗ ਭੀਜਤਿ
ਲੈ ਕਰਿ ਆਯੁਧ ਸ਼ੱਤ੍ਰੁ ਨਿਕੰਦਾ।
ਜੰਬੁਕ, ਜੋਗਨਿ, ਬਾਇਸਿ ਕੂਕਰ
ਭਾ ਮਨਿ ਭਾਇ ਬਿਲੰਦ ਅਨੰਦਾ[1]।
ਆਮਿਖ ਖਾਇ ਅਘਾਇ ਰਹੇ
ਗਨ ਸ਼੍ਰੋਣਤ ਪੀਵਤਿ ਹੋਤਿ ਸੁਛੰਦਾ
॥ ੩੩ ॥

[1]ਮਨ ਭਾਂਵਦੀ ਗਲ ਹੋਣ ਕਰਕੇ ਬੜੇ ਅਨੰਦ ਹੋ ਰਹੇ ਹਨ।

ਕੌ ਲਗਿ ਮੈਂ ਬਰਨੌਂ ਬਹੁ ਭਾਂਤਨਿ
ਜਯੋਂ ਤੁਰਕਾਨਿ ਕੋ ਮਾਰਿ ਨਿਬੇਰਾ।
ਭੂਮ ਦੜਾਦੜ ਬੀਰ ਗਿਰੈਂ,
ਤਜਿ ਪ੍ਰਾਨ ਪਰੈਂ ਨ ਉਠੈ ਗਨ ਫੇਰਾ।
ਦਾਰੁਨ ਥਾਨ ਭਯੋ ਚਹੁੰ ਓਰਨ,
ਹੇਰਤਿ ਭੀਰ ਕੋ ਤ੍ਰਾਸ ਘਨੇਰਾ।
ਖੰਡਨਿ ਤੁੰਡਨਿ[1] ਮੁੰਡਨਿ ਕੋ,
ਭਟ ਝੁੰਡਨਿ ਰੁੰਡਨ ਕਾਟਿ[†] ਸੁ ਗੇਰਾ
॥ ੩੪ ॥

[1]ਤੋੜਕੇ ਮੂੰਹ।

[†]ਪਾ:-ਚੰਡ।

ਦੋਹਰਾ:
ਮਰੇ ਗੁਰੂ ਕੇ ਭਟ ਘਨੇ, ਹਨੇ ਤੁਰਕ
ਸਮੁਦਾਇ।
ਅਵਨੀ ਲਗੇ ਅੰਬਾਰ ਬਹੁ, ਹੇਰਤਿ ਹੀ
ਹਰਿਰਾਇ[1] ॥ ੩੫ ॥

[1]ਦਹਿਲ ਜਾਂਦਾ ਹੈ ਦਿਲ।

ਕਾਲੇਖਾਂ ਕੁਛ ਭਟਨਿ ਸੋਂ, ਰਹਯੋ ਸ਼ੇਸ਼ ਤਿਸ
ਬਾਰ।
ਜੀਤ ਆਸ ਕੋ ਛੋਰਿ ਕੈ, ਮਾਰਨ ਮਰਨੋ
ਧਾਰਿ ॥ ੩੬ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਕੁਤਬਖਾਨ ਬੱਧ' ਪ੍ਰਸੰਗ ਬਰਨਨੰ ਨਾਮ ਊਨਤ੍ਰਿੰਸਤੀ ਅੰਸੂ ॥ ੨੯ ॥

## ੩੦. [ਜੰਗ-ਜਾਰੀ]

੨੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੧

ਦੋਹਰਾ:

ਸੂਰ ਹਜ਼ਾਰਕ ਬਚੇ ਜਬਿ, ਕਾਲੇਖਾਂਨ ਬਿਚਾਰਿ।
-ਲਰੋਂ ਆਪ ਗੁਰੁ ਸੰਗ ਮੈਂ, ਮਰੌਂ ਕਿ ਲੈਹੋਂ ਮਾਰਿ- ॥੧॥

ਭੁਜੰਗ ਪ੍ਰਯਾਤ ਛੰਦ:

ਬਚੇ ਬੀਰ ਜੇਤੇ ਭਏ ਏਕ ਥਾਈਂ।
ਰਿਦੇ ਧੀਰ ਖੋਈ ਪਿਖੇ ਤੇ ਲਰਾਈ।
ਨਹੀਂ ਦੇਰ ਲਾਗੀ ਇਤੀ ਸੈਨ ਜੂਝੀ।
ਹਨੀ ਆਨਿ ਕੌਨੈ ਨਹੀਂ ਜਾਇ ਬੂਝੀ[1] ॥੨॥

[1]ਕਿਸ ਨੇ ਆਕੇ ਮਾਰ ਦਿੱਤੀ ਹੈ ਸਮਝ ਨਹੀਂ ਆਉਂਦੀ।

ਉਡੈਂ ਗ੍ਰਿੱਧ ਬ੍ਰਿੱਧੰ, ਰੜੈਂ[1] ਕੰਕ ਬੰਕੰ।
ਭਖੈਂ ਮਾਸ ਗੋਮਾਯ ਦੇਖੇ ਅਤੰਕੰ[1]।
ਸਿਵਾ ਊਚ ਟੇਰੈਂ ਮਿਲੈਂ ਸ੍ਵਾਨ ਭੌਂਕੈਂ।
ਕਿਤੇ ਘਾਇ ਖਾਏ ਸੁਨੈਂ ਨਾਦ, ਚੌਂਕੈਂ[1] ॥੩॥

[1]ਬੋਲਦੇ ਹਨ।

[1]ਜਿਨ੍ਹਾਂ ਨੂੰ ਦੇਖਕੇ ਡਰ ਆਉਂਦਾ ਹੈ।

[1]ਕਿਤਨੇ ਜ਼ਖਮ ਖਾਧੇ ਹੋਏ (ਪਏ ਹਨ ਤੇ ਗਿੱਦੜੀਆਂ ਕੁਤਿਆਂ ਦੀ) ਆਵਾਜ਼ ਸੁਣਕੇ ਤ੍ਰਬ੍ਕਦੇ ਹਨ, (ਅ) ਕਿਤਨੇ (ਸੂਰਮੇ ਜੋ ਕੁਛ) ਜਖਮੀ ਹਨ ਉਹ ਆਵਾਜ਼ਾਂ ਸੁਣ ਕੇ ਤ੍ਰਬ੍ਕ ਰਹੇ ਹਨ, ਉਨ੍ਹਾਂ ਦੇ......।

ਮੁਖੰ ਭੇ ਮਲੀਨੰ ਨਹੀਂ ਜੰਗ ਚਾਹੈਂ[1]।
-ਲਰੈ ਜੋ ਅਬੈ ਜੀਵਤੋ ਕੌਨ ਜਾਹੈ-।
ਤਊ ਖਾਨ ਕਾਲੇ ਦਿਸ਼ਾ ਕੋ ਬਿਲੋਕੈਂ।
ਲਰੈ ਨਾਂਹਿ ਕੈਸੇ, ਕਹੋ ਕੌਨ ਰੋਕੈ[1] ॥੪॥

[1]ਮੂੰਹ ਮੈਲੇ ਹਨ ਤੇ ਲੜਨਾ ਨਹੀਂ ਚਾਹੁੰਦੇ।

[1]ਕਹੋ ਕੌਣ ਰੋਕੇ (ਕਾਲੇ ਖਾਂ ਨੂੰ) ਕਿ ਹੁਣ ਕਿਸੇ ਤਰ੍ਹਾਂ ਲੜੇ ਨਾ।

ਗੁਰੂ ਬੀਰ ਜੇਤੇ ਬਚੇ ਪ੍ਰਾਨ ਸੰਗਾ।
ਕਰੈਂ ਓਤਸਾਹੰ ਸੁ ਹ੍ਵੈ ਕੈ ਨਿਸੰਗਾ।
ਕਹੈਂ ਉਚ ਟੇਰੈਂ 'ਹਨੇ ਸ਼ੱਤ੍ਰ ਸਾਰੇ।'
ਬਜੈਂ ਜੀਤ ਲੈ ਕੈ ਗੁਰੁ ਕੇ ਨਗਾਰੇ ॥੫॥
'ਮਹਾਂ ਮੂਢ ਸ਼ਾਹੂ, ਪਠੈ ਸੈਨ ਜੋਊ।
ਜਗੰ ਈਸ਼ ਸੰਗੰ ਚਹੈ ਪੁਰ ਹੋਊ।
ਜਿਨ੍ਹੋ ਕੇ ਅਗਾਰੀ ਬਨੈਂ ਹਾਥ ਜੋਰੇ।
ਤਿਨ੍ਹੋ ਸਾਥ ਲੋਹਾ ਕਰੈ ਧਾਰਿ ਜ਼ੋਰੇ ॥੬॥
ਚਮੂੰ ਬ੍ਰਿੰਦ ਭੇਜੀ ਗਈ ਬਾਰ ਮਾਰੀ।

ਤਊ ਮੂਢ ਨਾਹੀਂ ਕਰਜੋ ਭਾਉ ਭਾਰੀ।'
ਕਹੈ ਆਪ ਮੈਂ ਬੀਰ ਬੰਕੇ ਜੁਝਾਰੇ।
ਤੁਫੰਗਾਨਿ ਤੀਰਾਨਿ ਕੋ ਹਾਥ ਧਾਰੇ ॥੭॥
ਉਤੈ ਖਾਨ ਕਾਲੇ ਕਰਜੋ ਚੀਤ ਗਾਢਾ।
-ਗੁਰੂ ਸਾਥ ਜੂਝੌਂ- ਰਿਦੈ ਚਾਵ ਬਾਢਾ।
-ਅਬੈ ਜੰਗ ਤਜਾਗੌਂ ਚਲੌਂ ਮੈਂ ਪਲਾਈ।
ਨਹੀਂ ਬਾਤ ਆਛੀ, ਰਹੌਂ ਕੌਨ ਥਾਈਂ ॥੮॥
ਲਜੈ ਬੰਸ ਖਾਨਾਂਨਿ ਨਿੰਦਾ ਉਚਾਰੈਂ[1]।

[1]ਮੈਨੂੰ) ਸ਼ਰਮਿੰਦਾ ਕਰੇਗਾ ਪਠਾਣਾਂ ਦਾ ਵੰਸ਼ ਤੇ (ਮੇਰੀ) ਨਿੰਦਾ ਕਰਨਗੇ।

ਮਰੌਂ ਹੋਇ ਗੀਦੀ, ਸਭੈ ਹੀ ਧਿਕਾਰੈਂ।
ਜਸੰ ਹੀਨ ਹ੍ਵੈ ਕੈ ਸੁਖੰ ਹੀਨ ਜੀਵੌਂ।
ਪਰੌਂ ਦੋਜ਼ਕੰ ਮੈਂ ਜਬੈ ਮ੍ਰਿੱਤੁ ਥੀਵੌਂ ॥੯॥
ਸਦਾ ਕੌਨ ਜੀਵੈ, ਮਰੈ ਬੰਸ ਬੀਤੇ।
ਭਲੇ ਜੀਵ ਸੇਈ ਜਸੰ ਜਾਂਹਿ ਲੀਤੇ-।
ਇਸੀ ਭਾਂਤਿ ਭੂਰੀ ਰਿਦੈ ਚਿੰਤ ਕੈ ਕੈ।
ਭਯੋ ਸਾਮੁਖੰ ਸੂਰਤਾ ਚੀਤ ਲੈ ਕੈ ॥੧੦॥
ਜਿਤੇ ਬੀਰ ਬਾਚੇ ਸਮੀਪੰ ਹਕਾਰੇ।
ਬਡੀ ਧੀਰ ਦੈ ਕੈ ਲਏ ਸੰਗ ਸਾਰੇ।
'ਗੁਰੂ ਕੌ ਗਹੋ ਬ੍ਰਿੰਦ ਹ੍ਵੈ ਕੈ ਨਜੀਕੰ।
ਗਹਜੋ ਜੇ ਨ ਜਾਈ ਹਤੋ ਤੌ ਭਿ ਨੀਕੰ[1] ॥੧੧॥

[1]ਤਾਂ ਭੀ ਚੰਗੀ (ਗਲ) ਹੈ।

ਇਹੀ ਕਾਜ ਪੂਰੋ ਜਬੈ ਹੋਇ ਜਾਵੈ।
ਚਲੈਂ ਸ਼ਾਹੁ ਕੇ ਤੀਰ, ਸਾਰੀ ਸੁਨਾਵੈਂ।
ਲਹੈਂ ਮੌਜ ਭਾਰੀ ਧਨੰ, ਚੀਰ, ਘੋਰੇ।
ਗਜੰ, ਪਾਲਕੀ ਆਦਿ ਸ਼ੋਭਾ ਨ ਥੋਰੇ ॥੧੨॥
ਸੁਖੰ ਭੋਗਿ ਸਾਰੇ ਘਰੋ ਬੈਠਿ ਫੇਰੀ।
ਕਰੋ ਕਾਜ ਕੋ ਓਜ ਤੇ ਏਕ ਬੇਰੀ।
ਪੁਨੰ ਬੈਸ ਸਾਰੀ ਜਸੰ ਭੂਰ ਪਾਵੋ।
ਸ਼ਰਾਬਾਨਿ ਪੀਵੋ ਕਬਾਬਾਨਿ ਖਾਵੋ[1]' ॥੧੩॥

[1]ਸ਼ਰਾਬਾਂ ਪੀਓ ਤੇ ਕਬਾਬਾਂ ਨੂੰ ਖਾਓ।

ਇਮੰ ਭਾਖਿ ਕੈ ਸੰਗ ਲੀਨੇ ਜੁਝਾਰੇ।

ਨਵਾਲਾਨਿ ਪਜਾਲਾਨਿ ਮੇਲੀ ਉਦਾਰੇ[1]। — [1]ਪਿਆਲੇ ਤੇ ਨਵਾਲੇ ਦੇ (ਇਕੱਠੇ ਖਾਣ ਤੇ ਸ਼ਰਾਬ ਪੀਣ ਦੇ) ਬੜੇ ਮੇਲੀ।

ਸਵਾਧਾਨ ਹ੍ਵੈ ਕੈ ਕਰੈਂ ਸ਼ਸਤ੍ਰ ਤਜਾਰੀ।
ਤੁਫੰਗਾਨਿ ਤੀਰਾਨਿ ਸਾਂਗੈਂ ਸੰਭਾਰੀ ॥੧੪॥
ਲਏ ਦੀਹ ਨੇਜੇ, ਕਰਾਚੋਲ[1], ਭਾਲੇ। — [1]ਤਲਵਾਰਾਂ।
ਬਿਸਾਲੇ ਜੁ ਢਾਲੇ ਉਛਾਲੇ ਉਤਾਲੇ।
ਕਸੈਂ ਦੋਇ ਗੋਰੀ, ਪਲੀਤਾ ਮਿਲਾਵੈਂ।
ਧਰੈਂ ਮੋੜਿ ਤੋੜਾ ਕਲਾ ਪੈ ਟਿਕਾਵੈਂ ॥੧੫॥
ਲਏ ਬਾਨ ਪੈਨੇ[1] ਜਿਨੋ ਚਾਂਪ ਧਾਰੇ। — [1]ਤਿੱਖੇ।
ਹਯੰ ਪ੍ਰੇਰਿ ਕੈ ਧਾਇ ਚਾਲੇ ਅਗਾਰੇ।
ਹਲਾਹੂਲ ਹੋਈ ਪਰਜੋ ਰੌਰ ਭਾਰੇ।
ਗੁਰੂ ਬੀਰ ਬੰਕੇ ਖਰੇ, ਧੀਰ ਧਾਰੇ ॥੧੬॥
ਗੁਰੂ ਓਜ ਕੇ ਆਸਰੇ ਮੋਦ ਧਾਰੇ।
ਕਹੈਂ[1] 'ਆਇੰ ਆਗੈ ਤਬੈ ਲੇਹਿਂ ਮਾਰੇ।' — [1]ਗੁਰੂ ਕੇ ਸੂਰਮੇ) ਕਹਿੰਦੇ ਹਨ।
ਤੁਫੰਗਾਨ ਬਾਰੂਦ ਗੋਰੀ ਮਿਲਾਏ।
ਧਨੂਬਾਨ ਕੋ ਸੰਧਿ[1] ਚਾਹੈਂ ਚਲਾਏ ॥੧੭॥ — [1]ਜੋੜ ਕੇ।
'ਜਬੈ ਨੇਰ ਢੁਕੇ ਮਿਲੈਂ ਤੁੰਡ ਦੌਨਾ।
ਤਬੈ ਏਕ ਬਾਰੀ ਹਨੋ ਜੌਨ ਕੋਨਾ।
ਦੜਾਦਾੜ ਗੇਰੋ ਕ੍ਰਿਪਾਨੈ ਸੰਭਾਰੋ।
ਤਛਾਮੁੱਛ ਕਾਟੋ ਜਥਾ ਕਾਠ ਆਰੋ[1]' ॥੧੮॥ — [1]ਕਾਠ ਨੂੰ ਆਰਾ।
ਫਿਰੈਂ ਦੇਤਿ ਬਾਰਦ ਗੋਰੀ ਖਤੰਗਾ।
ਦਏ ਦੀਹ ਨੇਜ਼ੇ 'ਹਨੋ ਸ਼ੱਤ੍ਰੁ ਅੰਗਾ।'
ਗੁਰੁ ਬੀਚ ਠਾਂਢੇ ਬਿਧੀਚੰਦ ਤੀਰੰ[1]। — [1]ਪਾਸ।
ਖਰੋ ਬਿੱਪ੍ਰ ਜਾਤੀ ਧਨੂ ਸੰਧਿ ਤੀਰੰ ॥੧੯॥
ਕਰੇ ਨੈਨ ਸੌਹੇਂ, ਪਿਖੈਂ ਸ਼ੱਤ੍ਰੁ ਆਵੈਂ।
-ਹਨੈ ਏਕ ਬਾਰੀ ਨਹੀਂ ਪਾਛ ਜਾਵੈਂ।
ਲਈ ਮਾਰਿ ਸੈਨਾ, ਰਹੀ ਸ਼ੇਸ਼ ਥੋਰੀ।
ਲਖੀ ਜਾਇ ਭਾਜੈ ਅਬੈ ਸ਼ਾਹੁ ਓਰੀ- ॥੨੦॥

ਦਿਸ਼ਾ ਦੌਨ ਐਸੇ ਭਏ ਤਜਾਰ ਜੁੱਧੰ।
ਤਬੈ ਖਾਨਕਾਲਾ ਰਿਦੇ ਭੂਰ ਕ੍ਰਧੰ।
ਬਡੇ ਮੋਲ ਕੇਰਾ ਤੁਰੰਗੰ ਚਲਾਯੋ।
ਦਲੰ ਹੇਲ ਘਾਲਜੋ ਹਲਾਹੂਲ ਘਾਯੋ ॥੨੧॥
ਕਰਜੋ ਰੌਰ ਉਦੇ, ਮਹਾਂ ਸ਼ੋਰ ਮਾਚਜੋ।
ਚਲਾਚਾਲ ਬੀਰੰ, ਰਿਦੈ ਰੋਸ ਰਾਚਜੋ।
ਪਰੇ ਹੂਹ ਦੈ ਕੇ ਜਬੈ ਨੇਰ ਆਏ।
ਪਲੀਤੇ ਉਘਾੜੇ ਸੁ ਤੋੜੇ ਧੁਖਾਏ ॥੨੨॥
ਚਲੇ ਆਇੰ ਸੀਧੇ ਢੁਕੈਂ ਢੋਇ ਕੀਨੀ[1]।
ਦੁਹੂੰ ਓਰ ਗੋਰੀ ਤਕੀ[1] ਛੋਰਿ ਦੀਨੀ।
ਮਲੇਛਾਨਿ ਕੋ ਵਾਰ ਕੰਧੈ ਮਝਾਰਾ।
ਗੁਰੂ ਬੀਰ ਬਾਚੇ ਨ ਬੰਕੋ ਸੁ ਬਾਰਾ[1] ॥੨੩॥
ਇਨ੍ਹੋਂ ਜੋ ਪ੍ਰਹਾਰੀ ਲਗੀ ਜਾਇ ਸਾਰੀ।
ਗਿਰੇ ਜੰਗ ਮੈਂ ਅੰਗ ਭੰਗੇ ਸੁ ਮਾਰੀ।
ਫੁਟਜੋ ਸੀਸ ਤੁੰਡੰ, ਟੁਟੀ ਜੰਘ ਬਾਂਹੂ।
ਬਿਧੇ ਕੰਧ ਛਾਤੀ ਕਿਸੂ ਪੇਟ ਮਾਂਹੂ ॥੨੪॥
ਹਯੰ ਸੰਗ ਕੇਤੇ ਗਿਰੇ ਜੁੱਧ ਮਾਂਹੀ।
ਮਰੇ ਤਾਤਕਾਲੰ ਉਠੇ ਫੇਰ ਨਾਂਹੀ।
ਗੁਰੂ ਬਾਨ ਸੰਧੈਂ ਧਨੂ ਐਂਚਿ ਮਾਰੈਂ।
ਜਿਤੇ ਹੋਤਿ ਆਗੇ ਸੁ ਪਾਰੰ ਪਧਾਰੈਂ ॥੨੫॥
ਭਿੜਜੋ ਭੇੜ ਗਾਢੋ, ਦੜਾਦਾੜ ਡਾਰੇ।
ਬਚੋ ਬੀਰ ਜੇਤੇ ਸੁ ਆਏ ਅਗਾਰੇ।
ਹੁਤੋ ਖਾਨ ਕਾਲਾ ਹੰਕਾਰੀ ਬਿਸਾਲਾ।
ਗੁਰੂ ਤੀਰ ਢੂਕਜੋ ਸੁ ਕ੍ਰੋਧੰ ਕਰਾਲਾ ॥੨੬॥

ਅੰਮ੍ਰਿਤ ਧੁਨਿ ਛੰਦ:

ਸ੍ਰੀ ਹਰਿਗੋਬਿੰਦ ਬਦਨ ਕੋ
ਦੇਖਿ ਬੁੱਧਿ ਬਿਧ[1]† ਸੁੱਧ[2]।

[1]ਢੁਕ ਢੁਕਾ ਕੀਤੀ, ਭਾਵ ਅਗੇ ਵਧੇ।

[1]ਤੱਕ ਕੇ।

[1]ਵਾਲ ਬੀ ਵਿੰਗਾ ਨਾ ਹੋਇਆ।

[1]ਚੰਦ੍ਰਮਾਂ। ਬਿਧ ਬਦਨ ਕੌ = ਚੰਦ੍ਰਮਾਂ ਰੂਪੀ ਮੁਖ ਨੂੰ [ਸੰਸ: ਬਿਧੁ = ਚੰਦ]। [2]ਬੁੱਧਿ ਸੁੱਧ = ਸੁੱਧ ਬੁੱਧੀ ਵਾਲਾ।

[†]ਪਾ:-ਬ੍ਰਿੱਧ।

ਤੁਰਕਨਿ ਸੰਗ ਬਿਰੁੱਧ ਕੈ[1]

[1]ਵਿਰੋਧ ਕਰ ਕੇ। ਵਿਰੁੱਧ ਡਟਕੇ। ਮੁਕਾਬਲੇ ਤੇ ਆਕੇ।

ਬਿਧੀ ਚੰਦ ਧਰਿ ਕ੍ਰੁੱਧ।

ਬਿਧੀ ਚੰਦ[†] ਧਰ ਕ੍ਰੁੱਧਧ[1],

[1]ਧਰਿ ਕ੍ਰੁਧੱਧ = ਵਿਸ਼ਨੂੰ ਸਮਾਨ ਇਖਲਾਕੀ ਗੁੱਸੇ ਵਿਚ ਕੋਪਵਾਨ ਹੋਕੇ। [ਧਰ = ਵਿਸ਼ਨੂੰ (ਸਮਾਨ)। ਕ੍ਰੋਧ ਕੋਪਵਾਨ। ਧ = ਧਰਮ, ਇਖਲਾਕ] (ਅ) ਗੁੱਸਾ ਧਾਰ ਕੇ। [†]ਛਾਪੇ ਵਿਚ ਇਹ 'ਬਿਧੀ ਚੰਦ'ਨਹੀਂ ਹੈ, ਲਿਖਤੀਆਂ ਵਿਚ ਹੈ, ਪਰ ਛੰਦ ਦੀ ਚਾਲ ਚਾਹੁੰਦੀ ਹੈ ਕਿ ਪਾਠ ਬਿਧਿ ਏਥੇ ਹੋਵੇ, ਜਿਸਦਾ ਪ੍ਰਯਾਯ ਬਿਧੀ ਚੰਦ ਹੈ। ਐਉਂ:-ਬਿਧਿ ਧਰਿ ਕ੍ਰੁੱਧਧ।

ਧਨੁ[1] ਕਰਿ ਉਧਧਿ[2], ਧਰਿ[3] ਸਰ ਸੰਧਧ[4†]।

[1]ਧਨੁੱਖ। [2]ਉੱਗ੍ਰਗ੍ਰ। ਉਲਾਰਕੇ। ਉਚਾ ਕਰਕੇ [ਸੰਸ: ਉਦ੍ਧਤ]। [3]ਰੱਖ ਕੇ, ਧਰਕੇ। [4]ਸੰਨ੍ਹਿਆ, ਜੋੜਿਆ। [†]ਪਾ:-ਧਰ ਸੁ ਸੰਧ ਧਧ।

ਧਰ[1] ਮਨ ਬੁੱਧਧ[2], ਧਿਰ ਜਿਸ ਮੱਧਧ[3†],

[1]ਧਰਮ। [2]ਗਜਾਨ ਧਾਰਨੇ ਵਾਲਾ, ਗਜਾਨੀ [ਬੋਧ+ਧ]। [3]ਜਿਸ ਦਾ ਹਿਰਦਾ ਧਾਰਨ ਵਾਲਾ ਹੈ ਧੀਰਜ [ਧਿਰ = ਧੀਰਜ। ਮੱਧ = ਹਿਰਦਾ। ਧ = ਧਾਰਨੇ ਵਾਲਾ]। [†]ਪਾ:-ਧਰ ਮਨ ਬੁੱਧਧ ਧਰਜ ਸਮਧਧ (ਅ) ਧਿਰਜ ਸਮੱਧਧ।

ਧਿਰ[1] ਅਰਿ ਮੱਧਧ[2]।

[1]ਧੜੇ ਵਾਲਾ। ਧੜੇ ਦਾ ਪੱਕਾ। ਪ੍ਰਾਕ੍ਰਮੀ। [2]ਮਿੱਧ ਦੇਣਾ, ਦਲ ਸੁੱਟਣਾ।

ਧਰਾ[1] ਸੁ ਜੁੱਧਧ[2], ਧਰ ਸੁਰ ਸੁੱਧਧ[3],

[1]ਧਾਰਿਆ, ਕੀਤਾ। [2]ਯੁੱਧ ਧਰਮ [ਜੁੱਧ = ਜੰਗ+ਧ = ਧਰਮ] (ਅ) ਜੁੱਧ ਭੂਮੀ ਵਿਚ (ਅੱਗੇ ਵਧਿਆ)। [3]ਧਰ ਸੁਰ ਨਾਂ ਰਹੀ' ਯਾ 'ਧਿਰ ਸੁਰ ਨਾਂ ਰਹੀ' ਪੰਜਾਬੀ ਮੁਹਾਵਰਾਂ ਹੈ ਕਿਸੇ ਸ਼ੈ ਦੇ ਅੰਦਾਜ਼ਾ ਨਾ ਰਹਿਣ ਦੀ ਭਾਵ ਬਹੁੱਲਤਾ। ਧਰ ਸੁਰ ਸੁੱਧਧ = (ਬਿਧੀ ਚੰਦ ਨੂੰ ਵੈਰੀ ਦੀ) ਬਹੁੱਲਤਾ ਦੀ ਸੁਧ ਹੈ। ਸੁੱਧਧ = ਸੰਪੂਰਨ ਸੁੱਧ ਹੈ [ਸੁੱਧ = ਖਬਰ। ਧ = ਸੰਪਤੀ, ਪੁਰਣਤਾ] (ਅ) ਸੁਧ ਸ੍ਵਰ ਧਾਰ ਕੇ = ਉੱਚੀ ਬੋਲ ਕੇ, ਲਲਕਾਰ ਕੇ। (*) ਪਾ:-ਧਰਿ ਸਰ ਸੁਧਧਿ = ਸ਼ੁਧ ਤੀਰ ਧਾਰ ਕੇ।

ਧਰਿ[1] ਰਿਪੁ ਬ੍ਰਿੱਧਧ[2†]।

[1]ਧਰ ਲੈਣਾ। ਅੱਗੇ ਲਾ ਲੈਣਾ। ਮਾਰਨਾ, ਵਿੰਨ੍ਹਣਾ। [2]ਵਡੇ ਵਡੇ, ਸਿਰਕਰਦੇ।। [†]:-ਬਿਧਧ = ਵਿੰਨ੍ਹਦਾ ਹੈ।

ਧਸਕਤਿ ਜੋਧਧ, ਧਰਕਤਿ ਬੋਧਧ[1]

[1]ਬੋਧ = ਧੀਰਜ। ਧ = ਧਾਰਨ ਵਾਲੇ = ਧੀਰਜ ਧਾਰਨ ਵਾਲੇ ਭਾਵ ਹਠੀਲੇ (ਅ) ਲਲਕਾਰਦਾ ਹੈ।

ਧਿਧਕਧ[1] ਕ੍ਰੁੱਧਧ ਧਮਕਤਿ[2†] ॥੨੨॥

[1]ਧਿਧਕਧ = ਧਿਧਕਤਿ = ਧਕੇਲਦਾ ਹੈ। [2]ਧਮਕਾਉਂਦਾ ਹੈ। [†]ਛੰਦ ਦੀ ਚਾਲ ਮੁਜਬ ਇਹ ਪਦ ਇਥੇ ਵਾਧੂ ਹੈ। 'ਧਿਧਕਧ ਕ੍ਰੁੱਧਧ' ਦੀ ਥਾਵੇਂ 'ਧਮਕਤ ਕ੍ਰੁੱਧਧ' ਸੁੱਧ ਪਾਠ ਜਾਪਦਾ ਹੈ।
ਪਾ:-ਧਕ ਧਕ ਰੁੱਧਤਿ ਧਮਕਤਿ-ਬੀ ਹੈ।

ਅਰਥ:

(ਸਾਹਿਬ) ਸ਼੍ਰੀ (ਗੁਰੂ) ਹਰਿਗੋਵਿੰਦ (ਜੀ ਦੇ) ਮੁਖ (ਰੂਪੀ) ਚੰਦ੍ਰਮਾਂ ਨੂੰ ਸ਼ੁੱਧ ਬੁੱਧੀ ਵਾਲਾ (ਭਾਈ) ਬਿਧੀ ਚੰਦ ਵੇਖ ਕੇ ਤੁਰਕ ਦੇ ਮੁਕਾਬਲੇ ਤੇ ਆ ਕੇ ਕ੍ਰੋਧਵਾਨ ਹੋਇਆ। (ਹਾਂ ਉਸ) ਬਿਧੀ ਚੰਦ ਨੇ ਵਿਸ਼ਨੂੰ ਸਮਾਨ

(ਇਖ਼ਲਾਕੀ) ਗੁੱਸੇ ਵਿਚ ਕੋਪਵਾਨ ਹੋਕੇ ਧਨੁਖ ਉੱਚਾ ਕੀਤਾ (ਤੇ ਚਿੱਲੇ ਦੇ ਵਿਚ) ਤੀਰ ਧਰਕੇ ਸੰਨ੍ਹਿਆਂ। (ਕਿਉਂਕਿ ਬਿਧੀ ਚੰਦ ਦਾ) ਮਨ ਧਰਮ ਦਾ ਗਿਆਨੀ ਹੈ, (ਹਾਂ) ਜਿਸ ਦਾ ਹਿਰਦਾ ਧਰਨ ਵਾਲਾ ਹੈ ਤੇ ਧੀਰਜ ਨੂੰ, (ਤੇ ਜੋ) ਵੈਰੀ ਨੂੰ ਦਲ ਸਿੱਟਣੇ ਦਾ ਪ੍ਰਾਕ੍ਰਮੀ ਹੈ, (ਉਸ ਨੇ) ਜੁੱਧ ਧਰਮ ਨੂੰ ਧਾਰਨ ਕੀਤਾ, ਭਾਵ ਜੁੱਧ ਵਿਚ ਉੱਮਲ ਪਿਆ (ਪਰ ਉਸ ਨੂੰ ਵੈਰੀ ਦੀ) ਬਹੁੱਲਤਾ ਦੀ ਬੀ ਪੂਰੀ ਸੁਧ ਹੈ (ਇਸ ਲਈ ਉਸ ਨੇ ਚੁਣ ਚੁਣ ਕੇ) ਵੈਰੀ ਦੇ ਸਿਰਕਰਦੇ ਵਿੰਨ੍ਹ ਸਿਟੇ। (ਅਤੇ ਹੱਲਾ ਕਰਕੇ) ਜੋਧਿਆਂ ਵਿਚ ਧਸਦਾ ਜਾਂਦਾ ਹੈ, ਹਠੀਲੇ (ਸੂਰਮਿਆਂ ਦੇ ਦਿਲ) ਧੜਕਾਉਂਦਾ, ਕ੍ਰੋਧਵਾਨ (ਵੈਰੀਆਂ ਨੂੰ) ਧਕੇਲਦਾ ਤੇ ਧਮਕਾਉਂਦਾ (ਜਾ ਰਿਹਾ) ਹੈ।

ਚਾਚਰੀ ਛੰਦ:

ਤੁਫੰਗੈਂ। ਉਤੰਗੈਂ। ਉਠਾਈ। ਚਲਾਈ
॥੨੮॥
ਕਮਾਨੈਂ। ਸੁ ਤਾਨੈਂ। ਪ੍ਰਹਾਰੈਂ। ਸੰਘਾਰੈਂ
॥੨੯॥
ਜੁਝਾਰੈਂ। ਪ੍ਰਚਾਰੈ[1]। ਉਭਾਰੈਂ। ਦੁਧਾਰੈਂ
॥੩੦॥
ਪ੍ਰਚੰਡੇ। ਉਮੰਡੇ[1]। ਘਮੰਡੇ। ਸੁ ਖੰਡੇ[2]
॥੩੧॥
ਮਹਾਨੇ। ਪ੍ਰਹਾਨੇ[1]। ਭਯਾਨੇ। ਪਲਾਨੇ[2]
॥੩੨॥

[1]ਵੰਗਾਰਦੇ ਹਨ।

[1]ਤ੍ਰਿੱਖੇ (ਸੂਰੇ) ਉਮਡ ਆਏ। [2]ਹੰਕਾਰੀਆਂ ਨੂੰ ਮਾਰਨ (ਲਗੇ)।

[1]ਬੜੇ ਹੀ ਮਾਰੇ। [2]ਜੋ ਡਰੇ ਸੋ ਦੌੜ ਗਏ।

ਸਾਬਾਸ ਛੰਦ:

ਚਲਤਿ ਖਤੰਗਹਿਂ। ਭਟ ਤਨੁ ਭੰਗਹਿਂ।
ਬਰਨ ਸੁਰੰਗਹਿਂ। ਗਿਰਤਿ ਤੁਰੰਗਹਿ
॥੩੩॥
ਗਹਿਤਿ ਕ੍ਰਿਪਾਨਹਿਂ। ਖਿਚ ਕਰਿ ਮਜਾਨਹਿਂ।
ਬਲ ਕਰਿ ਬਾਹਤਿ। ਰਨ ਫਿਰ ਗਾਹਤਿ
॥੩੪॥
ਹਤਿ ਹਤਿ ਗੋਰਨਿ[1]। ਮਰਿ ਜੁਗ ਓਰਨਿ[2]।
ਧਰ ਪਰ ਡਾਰਤਿ। ਫਿਰ ਫਿਰ ਮਾਰਿਤ
॥੩੫॥
ਸਤਿਗੁਰ ਹੇਰਤਿ। ਹਯ ਨਿਜ ਪ੍ਰੇਰਤਿ।
ਕਰਖਤਿ ਚਾਂਪਹਿ[1]। ਕਰਿ ਬਲ ਆਪਹਿ
॥੩੬॥
ਤੁਰਕ ਨਿਬੇਰਤਿ। ਗਿਰਿ ਗਿਰ ਟੇਰਤਿ।
ਪਰਤਿ ਕਰਾਹਤਿ। ਜਲ ਕਹੁ ਚਾਹਤਿ

[1]ਗੋਲੀਆਂ। [2]ਮਾਰਦੇ ਹਨ ਦੋਹਾਂ ਪਾਸਿਆਂ (ਦਿਆਂ) ਨੂੰ।

[1]ਖਿੱਚਦੇ ਹਨ ਧਨੁਖ ਨੂੰ।

॥੩੭॥
ਨਭ ਮਹਿਂ ਹੂਰਨਿ। ਪਿਖਿ ਬਰ ਸੂਰਨਿ।
ਚਖ ਜਿਨ ਚੰਚਲ। ਨਚਤਿ ਦ੍ਰਿਗੰਚਲ[1] ॥੩੮॥
[1]ਪਲਕਾਂ।
ਸੁਭਤਿ ਸੁ ਅੰਜਨ[1]। ਕਰਿ ਮਨ ਰੰਜਨ।
[1]ਸੁਰਮਾਂ।
ਨਚਤਿ ਸੁ ਖੰਜਨ[1]। ਕਰ ਜਨੁ ਕੰਜਨ[2] ॥੩੯॥
[1]ਮਮੋਲੇ ਵਰਗੇ (ਨੇਤ੍ਰ)। [2]ਹੱਥ ਮਾਨੋਂ ਕਵਲ ਹਨ।
ਭਟ ਬਰ ਟੋਲਤਿ[1]। ਚਰਬ ਤਮੋਲਤ[2]।
[1]ਸੂਰਮੇਂ ਵਰਾਂ ਨੂੰ ਟੋਲਦੀਆਂ ਹਨ। [2]ਚਬਦੀਆਂ ਹਨ ਪਾਨ।
ਹਸਿ ਹਸਿ ਬੋਲਤਿ। ਹਰਖਤਿ ਡੋਲਤਿ ॥੪੦॥
ਕਰਤਿ ਬਧਾਇਨਿ[1]। ਬਹੁ ਚਿਤ ਚਾਇਨ।
[1]ਵਧਾਈਆਂ ਦਿੰਦੀਆਂ ਹਨ।
ਕਰ ਮਹਿੰਦੀ ਜੁਤਿ। ਬਰ ਨਹੁਂ ਦੀ ਕ੍ਰਿਤ[1] ॥੪੧॥
[1]ਨਹੁੰਆਂ ਦੀ ਬਨਾਟਵ ਯਾ ਸ਼ੋਭਾ ਬੀੜ ਸੁਹਣੀ ਹੈ।

ਦੋਹਰਾ:
ਇਸ ਪ੍ਰਕਾਰ ਜੁਗ ਸੈਨ ਕੋ, ਰਣ ਮਾਚਯੋ ਘਮਸਾਨ।
ਨਿਬਰਿ ਗਏ ਬਹੁ ਸੂਰਮਾ, ਆਪਸ ਮੈਂ ਲਰਿ ਹਾਨ ॥੪੨॥
ਨਰ ਤੁਰੰਗ ਗਨ ਮ੍ਰਿਤਕ ਕੇ, ਲਾਗੇ ਬਡ ਅੰਬਾਰ।
ਭੀਖਨ ਭਯੋ ਸਥਾਨ ਸਭਿ, ਲਾਲ ਰੰਗ ਕੋ ਧਾਰਿ ॥੪੩॥
ਆਮਿਖ ਆਂਤ੍ਰਨਿ ਮਿੱਝ ਕੋ, ਸ਼੍ਰੋਣਤ ਕੇਰ ਪ੍ਰਵਾਹ।
ਭਈ ਅਧਿਕ ਦੁਰਗੰਧਤਾ, ਗਨ ਹਾਂਡਨਿ ਜੁਤਿ ਤਾਂਹਿ ॥੪੪॥
ਐਂਚਤ ਮਾਸ ਗੁਮਾਇ ਗਨ, ਲਰਿ ਆਪਸ ਮਹਿਂ ਸ੍ਵਾਨ।
ਚਾਟਤਿ ਸ਼੍ਰੋਣਤ ਮੀਝ ਕੋ, ਤ੍ਰਿਪਤ ਹੋਤਿ ਕਰਿ ਖਾਨ ॥੪੫॥
ਕੰਕ ਬੰਕ ਬੋਲਤਿ ਉਡਤਿ, ਕਾਕ ਖਾਹਿਂ ਬਹੁ ਟਾਰਿ।

ਗ੍ਰਿੱਧ ਬ੍ਰਿੱਧ ਭਰਮਹਿੰ ਟਿਕਹਿੰ, ਮਾਨਵ ਹਯਨਿ ਉਧੇਰ[1] ॥੪੬॥

ਕਹੌਂ ਕਹਾਂ ਲਗਿ ਜੰਗ ਕੋ, ਲਰਤਿ ਬਾਹਿਨੀ ਦੋਇ।
ਮ੍ਰਿਤਕ ਭਏ ਕੁਛ ਬਚ ਰਹੇ, ਨਰ ਗਿਨਤੀ ਕੇ ਜੋਇ ॥੪੭॥

ਕਾਲੇ ਖਾਂ ਅਰੁ ਗੁਰੂ ਕੋ ਭਯੋ, ਸਮੁਖ ਜਿਮ ਜੁੱਧ।
ਸੁਨਹੁ ਸੰਤ! ਮਨ ਦੈ ਸਭੈ, ਕਰਿਕੈ ਸੁੱਧਿ ਸੁ ਬੁੱਧਿ ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥੩੦॥

[1]ਉਧੇੜ ਕੇ।

## ੩੧. [ਕਾਲੇ ਖਾਂ ਬੱਧ]

੩੦<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੨

ਦੋਹਰਾ:
ਲਗੀ ਸੈਨ ਸੋਂ ਸੈਨ ਤਬਿ,
ਹੱਥਜਾਰਨ ਕਹੁ ਮਾਰਿ।
ਕਾਲੇਖਾਂ ਸਨਮੁਖ ਜਯੋ,
ਨਹਿਂ ਸਤਿਗੁਰੂ ਨਿਹਾਰ ॥੧॥
ਚੌਪਈ:
ਚੰਚਲ ਕਰਤਿ ਤੁਰੰਗ ਨਚਾਯੋ।
ਸ਼੍ਰੀ ਹਰਿਗੋਵਿੰਦ ਸਨਮੁਖ ਆਯੋ।
ਪਹੁੰਚਜੋ ਨਿਕਟਿ ਧਨੁਖ ਸੰਭਾਰਤਿ।
ਖਰ ਖਪਰਾ ਗੁਨ ਮਹਿਂ ਸੰਚਾਰਿਤ[1] ॥੨॥ [1]ਚਿੱਲੇ ਵਿਚ ਜੋੜਦਾ ਹੈ।
ਗੁਰਨਿ ਬੰਗਾਰਤਿ ਬਾਕ ਉਚਾਰੇ।
'ਪ੍ਰਿਥਮ ਤੁਮਹੁ ਬਹੁ ਖਾਨ ਸੰਘਾਰੇ।
ਜੇ ਤੀਰਨ ਕੋ ਅਧਿਕ ਚਲਾਵਤਿ।
ਸਭਿ ਮਹਿਂ ਬਡ ਬਲਵਾਨ ਕਹਾਵਤਿ
॥੩॥
ਅਬਿ ਮੈਂ ਚਲਿ ਆਯੋ ਤੁਮ ਓਰਾ।
ਕਾਲੇਖਾਨ ਨਾਮ ਲਖਿ ਮੋਰਾ।
ਤੁਮ ਕੋ ਪਕਰਨਿ ਸ਼ਾਹੁ ਪਠਾਯੋ।
ਬਹੁ ਲਸ਼ਕਰ ਲੇ ਚਢਿ ਮੈਂ ਆਯੋ ॥੪॥
ਕੈ ਸਭਿ ਕੋ ਪਲਟਾ ਰਣ ਲੈ ਹੌਂ।
ਨਾਂਹਿ ਤ ਪ੍ਰਾਨ ਆਪਨੇ ਦੈ ਹੌਂ।
ਸਾਵਧਾਨ ਹੁਇ ਸਹੁ ਮਮ ਬਾਨਾ।
ਹਤੋਂ ਮਹਾਂ ਤੀਖਨ ਹਿਤ ਹਾਨਾ' ॥੫॥
ਸ਼੍ਰੀ ਹਰਿਗੋਵਿੰਦ ਸੁਨਿ ਮੁਸਕਾਏ।
'ਜਿਸ ਮਗ ਪੂਰਬ ਤੁਰਕ ਪਠਾਏ।
ਸੋ ਅਬਿ ਬੰਦ ਨਹੀਂ ਕੁਛ ਭਯੋ।
ਸਭਿਨਿ ਆਇ ਭਟ ਰਣ ਕਰਿ ਲਯੋ
॥੬॥
ਨਾਸਹਿ ਸ਼ਾਹੁ ਬਾਹਿਨੀ ਸਾਰੀ।
ਹਮ ਠਾਂਢੇ ਅਬਿ ਤੋਹਿ ਅਗਾਰੀ।
ਜਸੁ ਬਿੱਦਜਾ ਤੀਰਨਿ ਕੀ ਪਾਈ।

ਸੋ ਅਬਿ ਕਰਹੁ ਦੇਹੁ ਦਿਖਰਾਈ ॥੭॥
ਪੂਰਬ ਸਹੈਂ ਵਾਰ ਸਰ ਤੋਰਾ।
ਪੀਛੇ ਕਰਹੁ ਬਿਲੋਕਨ ਮੋਰਾ[1]।' — [1]ਫੇਰ ਮੇਰਾ ਤੀਰ (ਚਲਦਾ) ਤੁਸੀ ਵੇਖੋ।
ਇਮ ਸੁਨਿਤੇ ਸ਼੍ਰੁਤਿ ਲਉ ਧਨੁ ਤਾਨਾ[1]। — [1]ਕੰਨਾਂ ਤੱਕ ਧਨੁੱਖ ਖਿਚਿਆ।
ਬਲ ਤੇ ਤਜਾਗਜੋ ਤੀਖਨ ਬਾਨਾ ॥੮॥
ਛੋਰਤਿ ਬੋਲਜੋ ਕਾਲੇਖਾਨਾ।
'ਲੇਹੁ ਪਤਾ ਜਿਮ ਵਿੱਦਜਾਵਾਨਾ।
ਮਾਰਾ ਹੀ ਜਾਨਹੁੰ ਧਰ[1] ਗਿਰਜੋ।' — [1]ਧਰਤੀ ਤੇ।
ਆਵਤਿ ਸਰ ਸਤਿਗੁਰੂ ਨਿਹਰਜੋ ॥੯॥
ਮਸਤਕ ਛੁਵਤਿ ਸੁ ਗਯੋ ਅਗਾਰੇ।
ਖਰ ਖਪਰਾ ਕੁਛ ਮਾਸ ਉਤਾਰੇ।
ਬੂੰਦ ਰਕਤ ਕੀ ਨਿਕਸੀ ਲਾਲ।
ਮਨਹੁੰ ਤਿਲਕ ਜੈ ਕੋ ਲਗਿ ਭਾਲ[1] ॥੧੦॥ — [1]ਮਾਨੋਂ ਮੱਥੇ ਤੇ ਜੈ ਦਾ ਤਿਲਕ ਲੱਗ ਗਿਆ ਹੈ (ਕੈਸੀ ਉਪਮਾ ਕਮਾਲ ਦੀ ਦਿੱਤੀ ਹੈ ਕਾਮਲ ਕਵੀ ਨੇ)।
ਰਿਦੈ ਕ੍ਰੋਧ ਤਬਿ ਦੂਨ ਚਉਨਾ।
ਕਰਜੋ ਨਿਕਾਸਨ ਸਰ ਖਰ ਤੂਨਾ[1]। — [1]ਭੱਥੇ ਵਿਚੋਂ [ਸੰਸ: ਤੂਣ = ਭੱਥਾ]
ਤੂਰਨ ਪੂਰਿ[1] ਕਾਨ ਲਗਿ ਮਾਰਾ। — [1]ਖਿੱਚ ਕੇ।
ਪਿਖਿ ਸਰੂਪ ਕੋ ਡਰ ਬਹੁ ਧਾਰਾ ॥੧੧॥
ਤਾਨਤਿ ਧਨੁ ਕੋ ਟਰਿ ਕਰਿ ਚਾਲਾ।
ਪ੍ਰੇਰਤਿ ਬਾਜੀ[1] ਬਹੁ ਬਲਵਾਲਾ। — [1]ਘੋੜਾ ਫੇਰ ਲਿਆ।
ਛੁਟਜੋ ਤੀਰ ਗੁਰ ਕਰ ਤੇ ਐਸੇ।
ਬਿਖਧਰ[1] ਰਿਸ ਧਰਿ ਉਡਿਗਾ ਜੈਸੇ ॥੧੨॥ — [1]ਸੱਪ।
ਤੁਰਕ ਗਯੋ ਬਚਿ, ਤੁਰੰਗ ਸੰਘਾਰਜੋ।
ਲਗਜੋ ਉਦਰ ਮਹਿਂ ਪਾਰ ਪਧਾਰਜੋ ॥੧੩॥
ਕਾਲੇਖਾਨ ਉਤਰ ਕਰਿ ਖਰਜੋ।
ਅਪਨਾ ਆਪ ਸੰਭਾਰਨ ਕਰਜੋ।
ਕਹਤਿ ਭਯੋ 'ਅਬਿ ਹੋਤਿ ਅਨੀਤੀ।
ਜੇ ਤੁਮ ਕਰਹੁ ਜੰਗ ਕੀ ਰੀਤੀ ॥੧੪॥
ਖਰੋ ਧਰਾ ਪਰ ਮੈਂ ਹਯ ਬਿਨਾ।
ਤੁਮ ਚਢਿ ਰਹੇ ਬੇਗ ਜਿਸ ਘਨਾ[1]। — [1]ਬੜੇ ਵੇਗ ਵਾਲੇ (ਘੋੜੇ) ਤੇ।

ਜੇ ਕਰਿ ਸਮ ਹੁਇ ਰਣ ਕੋ ਕਰਹੁ।
ਤਜਹੁ ਤੁਰੰਗ ਚਰਣ ਪਰ ਥਿਰਹੁ ॥੧੫॥
ਤੌ ਮੈਂ ਕਰੌਂ ਖੜਗ ਸੰਗ੍ਰਾਮਾ।
ਤਕਿ ਬਹੁ ਦਾਵ ਦਹਿਨ ਅਰੁ ਬਾਮਾ[1]। [1]ਸਜਿਓ ਖੱਬਿਓਂ।
ਜੋ ਨਹਿਂ ਮਾਨਹੁ ਚਹੁ ਸੰਘਾਰਾ।
ਤੌਂ ਕਰਿ ਲੇਹੁ ਆਪਨੋ ਵਾਰਾ ॥੧੬॥
ਜਥਾ ਪ੍ਰਥਮ ਭਾ ਤੀਰਨਿ ਸੰਗ।
ਤਥਾ ਖੜਗ ਕੋ ਚਹੀਯਹਿ ਜੰਗ।
ਹੋਇ ਬਰਾਬਰ ਹੇਰਹੁ ਵਾਰ।
ਅਪਨੋ ਕੀਜੈ ਬਲ ਸੰਭਾਰਿ' ॥੧੭॥
ਸੁਨਿ ਸਤਿਗੁਰ ਕਾਲੇਖਾਂ ਬੈਨ।
ਤਜਜੋ ਤੁਰੰਗ ਜਿਨਹੁਂ ਕੁਛ ਭੈ ਨ।
ਕਹਜੋ 'ਤੋਹਿ ਚਿਤ ਹੌਸ ਨ ਰਹੈ[1]। [1]ਹਵਸ ਨ ਰਹਿ ਜਾਏ।
ਲਰਹਿਂ ਤਥਾ ਜਿਮ ਅਬਿ ਤੂੰ ਚਹੈਂ ॥੧੮॥
ਖੜਗ ਸਿਪਰ ਦੋਨਹੁਂ ਕਰ ਧਾਰੀ।
ਭਏ ਸਮੁਖ ਦੋਨਹੁਂ ਭਟ ਭਾਰੀ।
ਦ੍ਵੈ ਦਲ ਕੇ ਦੋਨਹੁਂ ਸਰਦਾਰ।
ਦੋਨਹੁਂ ਕੈ ਉਤਸਾਹ ਉਦਾਰ ॥੧੯॥
ਦੋਨਹੁਂ ਬੀਰ ਬੀਰ ਰਸ ਢਰੇ।
ਦੋਨਹੁਂ ਦਾਵ† ਜੰਗ ਕੋ ਕਰੇਂ। †ਪਾ: ਚਾਵ।
ਦੋਨਹੁਂ ਕੇ ਆਨਨ ਪਰ ਲਾਲੀ।
ਦੋਨਹੁਂ ਵਿੱਦਜਾਵਾਨ ਬਿਸਾਲੀ ॥੨੦॥
ਦੋਨਹੁਂ ਜੀਤਨ ਕੇ ਅਭਿਲਾਖੀ।
ਦੋਨਹੁਂ ਕੋ ਦਲ ਦੇਖਤਿ ਆਂਖੀ।
ਦੋਨਹੁਂ ਇਤ ਉਤ ਬਿਚਰਨ ਲਾਗੇ।
ਦੋਨਹੁਂ ਬਾਮ ਦਾਇਂ ਹੁਇਂ ਆਗੇ ॥੨੧॥
ਦੋਨਹੁਂ ਪਟੇਬਾਜ਼ ਕੀ[1] ਵਿੱਦਜਾ। [1]ਗੱਤਕੇ ਦੀ।
ਕਰਿ ਕਰਿ ਦੋਨਹੁਂ ਚਾਹਤਿ ਵਿਦਜਾ[1]। [1]ਕੱਟਿਆਂ।
ਦੋਨਹੁਂ ਚਰਨ ਚਲਾਕੀ ਕਰੈਂ।
ਵਾਰ ਰੋਕ ਦੋਨਹੁਂ ਢਿਗ ਅਰੈਂ ॥੨੨॥
ਸਿਪਰ ਸਿਪਰ ਸੋਂ ਦੋਨਹੁਂ ਭੇਰ।

ਕਰ[1] ਦੋਨਹੰ ਚਮਕਤਿ ਸ਼ਮਸ਼ੇਰ।' — [1]ਹੱਥ ਵਿਚ ਦੋਹਾਂ ਦੇ

ਜੁਟੇ ਬੀਰ ਦੋਨਹੁੰ ਸਮ ਸ਼ੇਰ[1]। — [1]ਤਲਵਾਰਾਂ।

ਜਨੁ ਦੋਨਹੁੰ ਬਲਿ ਬ੍ਰਿਖਭ ਬਡੇਰ[1] ॥੨੩॥ — [1]ਬੜੇ ਬਲੀ ਬੈਲ ਹਨ ਮਾਨੋਂ।

ਸਿੰਗ ਖੜਗ ਤੇ[1] ਦੋਨਹੁੰ ਅਰੇ[†]। — [1]ਤਲਵਾਰਾਂ ਰੂਪੀ ਸਿੰਘਾਂ ਨਾਲ।

[†]ਦੋ ਸੂਰਮਗਤੀ ਵਿਚ ਤੁਲਵੇਂ ਸੂਰਮਿਆਂ ਦਾ ਰੂਪਕ ਬੰਨ੍ਹ ਰਹੇ ਹਨ, ਨਜ਼ੂਨੋਪਮਾਂ ਦਾ ਦੂਸ਼ਨ ਵਿਚ ਪੈਂਦਾ ਜਾਪਦਾ ਹੈ, ਪਰ ਕਵੀ ਜੀ ਦਾ ਖਿਆਲ ਇੱਧਰ ਜਾ ਰਿਹਾ ਹੈ ਕਿ ਵੈਰੀ ਸਰੀਰਕ ਸੂਰਮਗਤੀ ਵਿਚ ਕਿਵੇਂ ਕੰਮ ਨਹੀ ਸੀ। ਗੋਇਆ ਉਸ ਪਰ ਫਤਹ ਪਾਉਣੀ ਇਕ ਭਾਰੀ ਬੀਰਤਾ ਦਾ ਕੰਮ ਸੀ, ਇਹ ਧੁਨੀ ਵਿਚ ਵਡਿਆਈ ਦਾ ਭਾਵ ਰੱਖਿਆ ਜਾਪਦਾ ਹੈ। ਇਸ ਵੇਲੇ ਕਵੀ ਜੀ ਆਪ ਦੇ ਬਲ ਤੇ ਜੋਸ਼ ਨੂੰ ਮਾਨੁਖੀ ਕਮਾਲ ਦੇ ਨੁਕਤੇ ਤੋਂ ਦੱਸ ਰਹੇ ਸਨ; ਤੇ ਉਪਮਾ ਦੇਣ ਵਿਚ ਬੀਚਾਰ ਪਸ਼ੂਆਂ ਦੀ ਬੀ ਦੇ ਰਹੇ ਹਨ, ਪਰ ਉਹਨਾ ਦੇ ਅੜਨ ਤੇ ਭਿੜਨ ਦੇ ਇਕ ਇਕ ਅੰਗ ਨੂੰ ਲੈ ਰਹੇ ਹਨ ਤਾਂ ਤੇ ਦੂਸ਼ਨ ਪਿਆ ਨਹੀਂ ਸਮਝਣਾ ਚਾਹੀਏ।

ਮਨਹੁੰ ਮਸਤ ਦ੍ਵੈ ਕੁੰਜਰ[1] ਭਿਰੇ। — [1]ਹਾਥੀ।

ਭੁਜਦੰਡਨ ਹੈਂ ਸੁੰਡਾ ਜਿਨ ਕੇ[1]। — [1]ਭੁਜਦੰਡ ਜਿਨ੍ਹਾਂ ਦੇ (ਮਾਨੋਂ) ਸੁੰਡਾਂ ਹਨ।

ਤੀਛਨ ਦਸਨ ਅਸਿਨਿ[1] ਬਡ ਜਿਨ ਕੇ ॥੨੪॥ — [1]ਤਲਵਾਰਾਂ ਰੂਪ ਤਿੱਖੇ ਦੰਦ ਹਨ।

ਕਾਲੇਖਾਂ ਉਛਰਜੋ ਬਲ ਧਾਰੇ।

ਖੜਗ ਉਭਾਰਿ ਗੁਰੂ[1] ਲਲਕਾਰੇ। — [1]ਗੁਰੂ ਜੀ ਨੂੰ।

'ਰਹੁ ਠਾਢੋ ਮਾਰਜੋ ਅਬਿ ਜਾਨਿ।

ਨਹਿ ਜੈ ਹੈਂ ਅਬਿ ਲੈ ਕਰਿ ਪ੍ਰਾਨ' ॥੨੫॥

ਸਤਿਗੁਰ ਅਧਿਕ ਸ਼ੀਘ੍ਰਤਾ ਧਾਰੀ।

ਕਰਤਿ ਚਲਾਕੀ ਸਿਪਰ ਅਗਾਰੀ।

ਰੋਕਿ ਵਾਰ ਨਿਜ ਖੜਗ ਪ੍ਰਹਾਰਾ।

ਕਾਲੇਖਾਨ ਤਬੈ ਬਲ ਧਾਰਾ ॥੨੬॥

ਲਿਯੋ ਖੜਗ ਪਰ ਖੜਗ ਜੁ ਮਾਰਾ[1]। — [1]ਤਲਵਾਰ ਤੇ ਤਲਵਾਰ ਦੀ ਮਾਰ ਜੋ ਲਈ ਤਾਂ......।

ਨਿਕਸਤਿ ਭਈ ਬ੍ਰਿੰਦ ਚਿਨਗਾਰਾ।

ਮਾਨਹੁੰ ਚਮਕੰਤਿ ਰੈਨ ਟਨਾਨੇ।

ਟੂਟੇ ਨ ਦੋਨਹੁੰ ਬਚੇ ਮਹਾਨੇ ॥੨੭॥

ਗਯੋ ਫਰਕ ਕਰਿ[1] ਕਾਲੇਖਾਨ। — [1]ਵਿੱਥ ਕਰ ਗਿਆ।

ਭਯੋ ਨਿਫਲ ਦ੍ਵੈ ਵਾਰ ਕ੍ਰਿਪਾਨ।

ਥਕਤਿ ਨ ਦੋਨਹੁੰ ਜੋਧਾ ਭਾਰੀ।

ਪੁਨ ਅਭਿਲਾਖਤਿ ਕਰਨਿ ਪ੍ਰਹਾਰੀ ॥੨੮॥

ਲਾਇ ਘਾਤ ਪੁਨ ਢੁਕਜੋ ਨੇਰ।

ਦੋਨਹੁੰ ਕੀਨਿ ਭੀਮ ਭਟ ਭੇਰ[1]। — [1]ਦੋਹਾਂ ਸੂਰਮਿਆਂ ਨੇ ਕੀਤਾ (ਫੇਰ) ਭਿਆਨਕ ਭੇੜ (ਮੁਕਾਬਲਾ)।

ਅੰਤਹਿਪੁਰ ਹੇਰਤਿ ਹੈ[1] ਸਾਰਾ।
ਤ੍ਰਾਸ ਤੁਰਕ ਬ੍ਰਿੰਦਨਿ ਤੇ ਧਾਰਾ ॥੨੯॥

[1]ਘਰ ਦੀਆਂ ਬੀਬੀਆਂ ਬੀ ਤੱਕ ਰਹੀਆਂ ਹਨ।

ਗੁਰੂ ਬੀਰ ਅਰੁ ਤੁਰਕ ਜਿ ਬਾਚੇ[1]।
ਰਣ ਹੇਰਤ ਸੰਸੈ ਚਿਤ ਰਾਚੇ।
ਅਰਜੋ ਤੁਰਕ ਨਹਿਂ ਮਾਰਜੋ ਗਯੋ।
ਘਾਤ ਖੜਗ ਕੋ ਫਿਰਿ ਫਿਰਿ ਕਿਯੋ ॥੩੦॥

[1]ਗੁਰੂ ਜੀ ਦੇ ਜੋਧੇ ਤੇ ਤੁਰਕ ਜੋ ਬਚ ਰਹੇ ਸਨ, (ਸਾਰੇ)।

ਬਿਧੀਚੰਦ ਆਦਿਕ ਬਡ ਜੋਧਾ।
ਪਿਖਹਿਂ ਤੁਰਕ ਉਰ ਬਾਢਹਿ ਕ੍ਰੋਧਾ।
ਸਭਿ ਕੇ ਮਨ ਕੀ ਸਤਿਗੁਰ ਜਾਨੀ।
ਚਾਹਤਿ ਭਏ ਕਰਨਿ ਰਿਪੁ ਹਾਨੀ ॥੩੧॥
ਆਇ ਪਰਜੋ ਕਰਿ ਖੜਗ ਪ੍ਰਹਾਰ।
ਕਾਲੇਖਾਨ ਮਹਾਂ ਬਲ ਧਾਰਿ।
ਸ੍ਰੀ ਹਰਿਗੋਬਿੰਦ ਢਾਲ ਸੰਭਾਲਿ।
ਰੋਕਿ ਵਾਰ ਕੋ ਮਾਰੀ ਭਾਲ[1] ॥੩੨॥

[1]ਵਾਰ ਨੂੰ ਢਾਲ ਤੇ ਰੋਕ ਕੇ (ਬੜੀ ਫੁਰਤੀ ਨਾਲ) ਢਾਲ (ਉਸ ਦੇ) ਮੱਥੇ ਤੇ ਕੱਢ ਮਾਰੀ।

[1]ਬਲ ਤੇ ਹਨੀ, ਗਿਰਨ ਲਗਿ ਪਾਛੇ।
ਕਰਾਚੋਲ ਬਾਹਜੋ ਤਬਿ ਆਛੇ[1]।
ਬਿਹਬਲ ਤੇ ਨ ਬਚਾਯੋ ਗਯੋ।
ਲਗਜੋ ਸੀਸ ਚੀਰਤਿ ਬਪ[1] ਭਯੋ ॥੩੩॥

[1]ਜ਼ੋਰ ਨਾਲ ਮਾਰੀ ਕਿ ਪਿਛੋਂ ਡਿੱਗਣ ਲੱਗਾ।
[1]ਤਦ ਤਲਵਾਰ ਚੰਗੀ ਤਰ੍ਹਾਂ ਮਾਰੀ।
[1]ਸਰੀਰ।

ਏਕੈ ਆਂਖ ਏਕ ਹੀ ਸ਼੍ਰੌਨ।
ਇਕ ਕਰ, ਇਕ ਪਗ, ਖੰਡ ਸੁ ਦੌਨ[1]।
ਅਰਧੋ ਅਰਧ ਸੁ ਚੀਰਨ ਕਰਤੀ।
ਪੁਨ ਤਰਵਾਰ ਬਰੀ ਕੁਛ ਧਰਤੀ ॥੩੪॥

[1]ਦੋ ਟੁਕੜੇ ਹੋ ਗਿਆ।

ਹੁਇ ਜੁਗ ਖੰਡ[1] ਪਰੇ ਤਰਫੰਤੇ।
ਗਯੋ ਭਿਸ਼ਤ ਕੋ ਭਾ ਸੁਖਵੰਤੇ।
ਦੇਖਤਿ ਜੈ ਜੈ ਬਾਕ ਉਚਾਰਾ।
ਬਜਜੋ ਫਤੇ ਕੋ ਅਧਿਕ ਨਗਾਰਾ ॥੩੫॥

[1]ਦੋ ਟੋਟੇ (ਵੱਖ) ਹੋ ਕੇ।

ਬਚੇ ਤੁਰਕ ਕੁਛ ਚਲੇ ਪਲਾਈ।
ਭੂਪ ਬਿਨਾ ਕੋ ਕਰੈ ਲਰਾਈ।
ਤਜਿ ਰਣਖੇਤ ਨਿਕੇਤ ਸਿਧਾਰੇ।
ਦਈ ਸਭਿਨਿ ਕੀ ਸੁਧ 'ਰਣ ਮਾਰੇ'

॥੩੬॥
ਜਹਿਂ ਕਹਿਂ ਬਿਧਵਾ ਗਨ ਤੁਰਕਾਨੀ।
ਸਿਰ ਮੁਖ ਪੀਟਤਿ ਦੁਖੀ ਮਹਾਨੀ।
ਉਤ ਕਾਬਲ ਅਰੁ ਦਿੱਲੀ ਦੇਸ਼।
ਚਾਕਰ ਗ੍ਰਾਮਨਿ ਨਗਰ ਅਸ਼ੇਸ਼ ॥੩੭॥
ਸ਼ੋਕ ਬਾਸ ਕਰਿ[1] ਬਿਚ ਤੁਰਕਾਨੇ।
[1]ਸ਼ੋਕ ਨੇ ਵਾਸਾ ਕੀਤਾ।
ਭ੍ਰਾਤ ਪਿਤਾਦਿ ਬੰਧੁ ਜਿਨ ਹਾਨੇ[1]।
[1]ਜਿਨ੍ਹਾਂ ਦੇ ਮਾਰੇ ਗਏ।
ਕਿਸ ਕੋ ਪੁੱਤ੍ਰ, ਭਤੀਜਾ ਕਾਂਹੂ।
ਭਏ ਸੰਘਾਰਣ ਸੰਘਰ ਮਾਂਹੂ ॥੩੮॥
ਗੁਰੂ ਬੀਰਤਾ ਜ਼ਾਹਰ ਭਾਰੀ।
ਬਚਜੋ ਕੌਨ ਜੋ ਗਯੋ ਅਗਾਰੀ।
ਜਹਾਂ ਕਹਾਂ ਤੁਰਕਨ ਕੇ ੳਕ[1]।
[1]ਤੁਰਕਾਂ ਦੇ ਘਰ ਸਨ।
ਕੀਨ ਅਖਾਰੋ ਕੰਜਰ ਸ਼ੋਕ[1] ॥੩੯॥
[1]ਸ਼ੋਕ ਰੂਪੀ ਕੰਜਰ ਨੇ (ਤੁਰਕਾਂ ਦੇ ਘਰ ਨੂੰ) ਅਖਾੜਾ ਬਣਾ ਲਿਆ, ਭਾਵ ਸ਼ੋਕ ਓਥੇ ਨੱਚਣ ਲੱਗ ਪਿਆ। ਉਸ ਦਾ ਰੂਪ ਅੱਗੇ ਦੱਸਦੇ ਹਨ ਕਿ:-।
ਨਾਇਣ ਦੇਤਿ ਤਲੀਮਨ ਨਾਚਤਿ[1]।
[1]ਨਾਇਣ ਜੋ ਤਾਲੀਮ ਦੇ ਰਹੀ ਹੈ, ਸੋ (ਸ਼ੋਕ ਦਾ) ਨਾਚ ਪੈ ਰਿਹਾ ਹੈ। (ਨਾਇਣ ਇਕ ਟਪਾ ਅੱਗੇ ਬੋਲਦੀ ਹੈ, ਤੇ ਪਿੱਟਣ ਵਾਲੀਆਂ ਉਸੇ ਸੁਰ ਲੈ ਤਾਰ ਤੇ ਮਗਰ ਪਿਟਦੀਆਂ ਤੇ ਬੋਲਦੀਆਂ ਹਨ। ਇਹ ਨਾਇਣ ਦੀ ਤਾਲੀਮ ਦੇਣੀ ਹੈ। ਭਾਵ ਅਲਾਹਣੀਆਂ ਦੇਣੀਆਂ)।
'ਹੈ ਹੈ ਓਹ' ਗਾਇਬੋ ਮਾਚਤਿ[1]।
[1]'ਹੈ ਹੈ, ਓਹ ਓਹ', (ਯਾ 'ਹਾਇਓ ਹਾਇਓ' ਆਦਿ ਪਦ ਜੋ ਪਿੱਟਣ ਵਾਲੀਆਂ ਦੇ ਉਠਦੇ ਹਨ), ਸੋ ਗਾਉਣ (ਦੀ ਸੁਰ) ਉਠ ਰਹੀ ਹੈ।
ਸਿਰ ਮੁਖ ਕੋ ਪੀਟਤਿ ਇਕਬਾਰੀ।
ਉਠਹਿਂ ਤਾਲ ਜਨੁ ਮਿਲ ਮਿਲ ਭਾਰੀ ॥੪੦॥
ਇਸ ਬਿਧਿ ਕੀ ਗਤਿ ਲਹਿ ਤੁਰਕਾਨਾ।
ਭਨਹਿਂ ਸਿਆਨੇ 'ਭਾ ਬਹੁ ਹਾਨਾ।
ਚਾਰ ਜੰਗ ਮੈਂ ਦਿਯੋ ਖਪਾਈ।
ਸੱਯਦ ਮੁਗ਼ਲ ਖ਼ਾਨ ਸਮੁਦਾਇ ॥੪੧॥
ਅਬਿ ਭੀ ਪਠਹਿ ਸ਼ਾਹੁ ਜੇ ਲਸ਼ਕਰ।
ਸਰਬ ਨਿਬੇਰਹਿਂ ਰਨ ਕੋ ਕਰਿ ਕਰਿ।
ਨਹੀਂ ਚਾਕਰੀ ਜੋ ਅਬਿ ਕਰਿਹੈਂ।
ਪ੍ਰਾਨ ਸਹਿਤ ਸੋ ਤੁਰਕ ਉਬਰਿਹੈਂ ॥੪੨॥

ਨਾਂਹਿ ਤ ਦੈ ਹੈਂ ਗੁਰੂ ਖਪਾਇ।
ਸ਼ਾਹਿ ਕ੍ਰੋਧ ਕਰਿ ਤਹਾਂ ਪਠਾਇ।'
ਇਸ ਤੇ ਆਦਿ ਅਨਿਕ ਬਿਧਿ ਬਾਤੀ।
ਕਰਹਿਂ ਤੁਰਕ ਮਿਲਿ, ਸੰਕਟ ਛਾਤੀ ॥੪੩॥

ਸਤਿਗੁਰ ਕਾਲੇਖਾਂ ਜਬਿ ਹਯੋ[1]।
ਚਤੁਰ ਘਟੀ ਦਿਨ ਤਬਿ ਰਹਿ ਗਯੋ।
ਚਹੁੰ ਦਿਸ਼ਿ ਪੁਰਿ ਕੇ ਦਾਰੁਨ ਥਾਨ।
ਧੁਕਿ ਧੁਕਿ ਉਠਿਬੇ ਲਗੇ ਮਸਾਨ[1] ॥੪੪॥

[1]ਮਾਰਿਆ।

[1]ਉੱਛਲ ਉੱਛਲ ਕੇ ਲਗੇ ਮਸਾਣ ਉਠਣ। ਇਹ ਮੁਹਾਵਰਾ ਹੈ, ਮਸਾਨ ਉਠਣਾ = ਭਾਵ ਹੈ ਕਿ ਮੁਰਦੇ ਉੱਛਲ ਉੱਛਲ ਕੇ ਉੱਠਣ ਲਗੇ। ਖਿਆਲ ਹੈ ਮਸਾਣਾਂ ਦੇ ਬੈਤਾਲ ਇਹ ਖੇਡਾਂ ਮੁਰਦਾ ਲੋਥਾਂ ਨਾਲ ਕਰਦੇ ਹਨ। ਅਸਲ ਵਿਚ ਕਈ ਵੇਰ ਭਾਰੀ ਯੁੱਧ ਵਿਚ ਮਰੇ ਪਏ ਲੱਗਣ ਵਾਲੇ ਮੁਰਦੇ ਜੀਉਂਦੇ ਹੁੰਦੇ ਹਨ, ਤੇ ਪ੍ਰਾਣਾਂਤ ਹੋਣ ਵੇਲੇ ਛੇਕੜਲੀ ਤੜਫਨ ਲੈ ਕੇ ਉੱਛਲ ਕੇ ਕੁਛ ਕਰਤੱਬ ਬੀ ਕਰਦੇ ਡਿਗ ਕੇ ਸ਼ਾਂਤ ਹੋ ਜਾਂਦੇ ਹਨ।

ਜੰਬੁਕ ਬੋਲਤਿ ਤ੍ਰਾਸ ਉਪਾਵੈਂ।
ਮਾਸ ਖਾਇ ਖਗ[1] ਬ੍ਰਿੰਦ ਭ੍ਰਮਾਵੈਂ।
ਕੁਛਕ ਊਨ ਲਛ[1] ਤੁਰਕ ਸੰਘਾਰੇ।
ਗੁਰ ਕੇ ਬੀਰ ਸਾਤ ਸੈ ਮਾਰੇ ॥੪੫॥

[1]ਮਾਸਾਹਾਰੀ ਪੰਛੀ।

[1]ਲੱਖ ਤੋਂ ਕੁਝ ਘਟ।

ਪੁਨ ਸਤਿਗੁਰੁ ਕੀਨਸਿ ਬਿਸਰਾਮ।
ਜਿਯਤਿ ਸੁਭਟ ਸਭਿ ਲਹ੍ਯੋ ਅਰਾਮ।
ਕਮਰਕਸਾ ਤਿਮ ਹੀ ਸਵਧਾਨਾ।
ਸ਼੍ਰਮਤਿ ਜਿ ਪਾਂਚ ਜਾਮ ਰਣਠਾਨਾ[1] ॥੪੬॥

[1]ਚਾਰੋ ਪੰਜ ਪਹਿਰ ਦੇ ਰਣ ਵਿਚ ਜੁਟੇ ਰਹਿਣ ਦਾ ਥਕਾਨ ਹੈ, ਪਰ ਆਪ ਕਮਰ ਕੱਸੇ (ਉਸੀ ਤਰ੍ਹਾਂ) ਸਾਵਧਾਨ ਹਨ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਕਾਲੇਖਾਨ ਬੱਧ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥੩੧॥

## ੩੨. [ਵਿਜੈ। ਕੀਰਤ ਪੁਰ ਵੱਲ ਤਿਆਰੀ]

੩੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੩

ਦੋਹਰਾ:
ਚਹੁੰਦਿਸ਼ਿ ਪੁਰਿ ਕਰਤਾਰ ਕੇ, ਜੋਧਾ ਬ੍ਰਿੰਦ
ਤੁਰੰਗ।
ਪਰੇ ਹਜ਼ਾਰਹੁਂ ਮ੍ਰਿਤਕ ਭੇ, ਭੀਮ ਥਾਨ ਤਿਨ
ਸੰਗ ॥੧॥
ਚੌਪਈ:
ਬਿਧੀ ਚੰਦ ਸੋਂ ਸ਼੍ਰੀ ਮੁਖ ਕਹਜੋ।
'ਲੱਖੂ ਆਦਿ ਪ੍ਰਲੋਕ ਜਿ ਲਹਜੋ।
ਪਠਹੁ ਦਾਸ ਤਿਨ ਲੋਥਨਿ ਲੇਯ।
ਰਚਹਿਂ ਚਿਤਾ ਸਭਿ ਦਾਹ ਕਰੇਯ' ॥੨॥
ਸੁਨਿ ਆਗਜਾ ਬਹੁ ਦਾਸ ਪਠਾਏ।
ਅਮੀਚੰਦ ਮਿਹਰਾਦਿਕ ਲਜਾਏ।
ਕਾਸ਼ਟ ਸੰਚਿ ਦਾਹਿ ਸਭਿ ਕਰੇ।
ਲਜਾਇ ਉਠਾਇ ਜਿ ਘਾਇਲ ਪਰੇ ॥੩॥
ਇਤਨੇ ਬਿਖੈ ਨਿਸਾ ਹੁਇ ਆਈ।
ਸਜਾਲ[1] ਪੁਕਾਰ ਕੀਨਿ ਚਹੁ ਘਾਈ।　　[1]ਗਿੱਦੜਾਂ ਨੇ।
ਕੂਕਰ ਬੋਲਤਿ ਭੱਖਜਤਿ ਮਾਸ।
ਘਾਇਲ ਤੁਰਕ ਕਰਾਹਤਿ ਰਾਸ[1] ॥੪॥　　[1]ਕੁਰਲਾਂਵਦੇ ਹਨ ਬਹੁਤੇ।
ਪੁਰਿ ਮਹਿਂ ਜਹਿਂ ਕਹਿਂ ਨਰ ਮਿਲਿ ਬੈਸੇ।
ਬਿਤੀ ਜਥਾ ਬਾਤਨ ਕਰਿ ਤੈਸੇ।
'ਅਸ ਸੰਘਰ ਨਹਿਂ ਭਯੋ ਕਦਾਈ।
ਪੰਚ ਪਹਿਰ ਮਹਿਂ ਦਲ ਸਮੁਦਾਈ ॥੫॥
ਦੋਨਹੁਂ ਦਿਸ਼ਿ ਤੇ ਲਰਿ ਲਰਿ ਮਰੇ।
ਸਤਿਗੁਰ ਬਿਨਾਂ ਕੌਨ ਅਸ ਕਰੇ।
ਕਈ ਮਾਸ ਲੌਂ ਮਾਸ ਰਹੇ ਹੈ[1]।　　[1]ਰਹੇਗਾ।
ਅਸਥੀ ਬ੍ਰਿੰਦ ਪਰੇ ਦ੍ਰਿਸ਼ਟੈ ਹੈਂ' ॥੬॥
ਮਨ ਸਤਿਗੁਰ ਕੈ ਭਈ ਗਿਲਾਨ।
-ਬਹੁ ਬਦਬੋਇ ਪ੍ਰਾਤਿ ਲੌਂ ਠਾਨਿ[1]।　　[1]ਸਵੇਰ ਤੱਕ ਹੋ ਜਾਏਗੀ।
ਰਹਜੋ ਨ ਜਾਇ ਨਗਰ ਕੇ ਮਾਂਹੀ।
ਕੁਛ ਉਪਾਇ ਇਸ ਕੋ ਹੁਇ ਨਾਹੀ-

॥੭॥
ਇਕ ਤੌ ਇਹੁ ਕਾਰਨ ਮਨ ਜਾਨਾ।
ਦੁਤੀਏ ਬੁੱਢਣ ਸ਼ਾਹੁ ਪਛਾਨਾ।
-ਅੰਤ ਸਮਾਂ ਪਹੁੰਚਯੋ ਤਿਸ ਆਈ।
ਦਰਸ਼ਨ ਚਾਹਿਤਿ ਬੈਸ ਬਿਤਾਈ- ॥੮॥
ਤਿਸ ਕੀ ਆਸਾ ਪੂਰਨ ਹੇਤੁ।
ਚਢਨ ਚਹਯੋ ਗੁਰੁ ਕ੍ਰਿਪਾ ਨਿਕੇਤ।
-ਤ੍ਰਿਤੀਏ ਜੇਤਿਕ ਗ੍ਰਾਮ ਸਮੀਪ।
ਹੁਤੇ ਹਜ਼ਾਰਹੁੰ ਥਾਨ ਮਹੀਪ ॥੯॥
ਲਰਤਿ ਜੰਗ ਮਹਿਂ ਸੋ ਸਭਿ ਮਾਰੇ।
ਸਨਬੰਧੀ ਤਿਨ ਕੇਰ ਪਿਛਾਰੇ।
ਰਚਹਿਂ ਦ੍ਵੈਸ਼ ਬਲ ਛਲ ਕੇ ਸੰਗ।
ਮਰੇ ਬ੍ਰਿੰਦ ਤੇ ਹੁਇ ਮਨ ਭੰਗ[1]- ॥੧੦॥

[1]ਕਿਉਂਕਿ ਉਨ੍ਹਾਂ ਦੇ) ਬਹੁਤੇ (ਸੰਬੰਧੀਆਂ) ਦੇ ਮਰਨ ਕਰਕੇ (ਉਨ੍ਹਾਂ ਦੇ) ਮਨ ਉਦਾਸ ਹੋਏ ਹੋਏ ਹਨ।

ਇੱਤਜਾਦਿਕ ਕਾਰਨ ਕੁਛ ਔਰ।
ਚਿਤਵਤਿ ਭੇ ਸੋਢੀ ਸਿਰਮੌਰ।
ਬਿਧੀਚੰਦ ਕੋ ਨਿਕਟਿ ਹਕਾਰਾ।
ਕਹਤਿ ਭਏ 'ਹਮ ਕੀਨਿਸਿ ਤਜਾਰਾ ॥੧੧॥
ਕੀਰਤਪੁਰਿ ਮਹਿਂ ਪਹੁੰਚਹਿਂ ਜਾਈ।
ਜਾਹੁ ਸਦਨ ਤੂੰ ਬਿਲਮ ਬਿਹਾਈ।
ਸਜ਼ੰਦਨ ਡੋਰੇ ਤਜਾਰਿ ਕਰੀਜੈ।
ਬਹਿਲਨਿ ਵਸਤੁ ਸਕਟ† ਭਰਿ ਲੀਜੈ ॥੧੨॥

†ਪਾ:-ਸਭਿਨਿ।

ਕਰਹੁ ਨ ਲਾਲਚ, ਪ੍ਰਿਯ ਵਥੁ ਲੀਜੈ।
ਅਪਰ ਸਰਬ ਹੀ ਤਜਾਗਿਨਿ ਕੀਜੈ।
ਵਹਿਰ ਗੰਗ ਸਰ ਪਰ ਹਮ ਖਰੇ।
ਤੋਹਿ ਪ੍ਰਤੀਖਹਿਂ ਥਿਰਤਾ ਕਰੇ ॥੧੩॥
ਜਥਾ ਜੋਗ ਦੀਜਹਿ ਅਸੁਵਾਰੀਂ।
ਆਨਹੁ ਸੰਗ ਸਰਬ ਕਰਿ ਤਜਾਰੀ।'
ਬਿਧੀਚੰਦ ਸੁਨਿ ਗਮਨਜੋ ਤੂਰਨ।
ਕਰਯੋ ਸੁਨਾਇ ਹੁਕਮ ਗੁਰੂ ਪੂਰਨ ॥੧੪॥

ਦੋਹਰਾ:
ਸੁਨਿ ਮਰਵਾਹੀਂ ਨਾਨਕੀ, ਘਰ ਕੀ ਵਸਤੁ ਸੰਭਾਰਿ।
ਬਿਧੀਚੰਦ ਕੇ ਹਾਥ ਕਰਿ, ਲਾਦੀ ਸਕਟ ਮਝਾਰ ॥੧੫॥
ਚੌਪਈ:
ਖੇਮਕੁਇਰ ਸੂਰਜ ਮਲ ਦਾਰਾ।
ਨੁਖਾ ਗੁਜਰੀ ਦੁਤੀ ਉਦਾਰਾ।
ਸ਼ੀਘ੍ਰ ਚਢਾਇ ਰੁਚਿਰ ਜੁਗ ਡੋਰੇ।
ਨਿਕਸੀ ਵਹਿਰ ਗੰਗਸਰ ਓਰੇ ॥੧੬॥
ਦ੍ਵੈ ਖਾਸੇ ਇਕ ਪਰ ਮਰਵਾਹੀ।
ਚਢੀ ਨਾਨਕੀ ਦੂਸਰ ਮਾਂਹੀ।
ਸ੍ਰੀ ਗੁਰਦਿੱਤਾ ਸਜੰਦਨ ਚਰੇ।
ਸ਼੍ਰੀ ਹਰਿਰਾਇ ਨਿਕਟਿ ਥਿਰ ਕਰੇ ॥੧੭॥
ਬਿਧੀਚੰਦ ਸਿੱਖ ਆਦਿਕ ਨਾਰੀ।
ਸਕਲ ਭਈ ਬਹਿਲਨਿ ਅਸੁਵਾਰੀ।
ਸ਼੍ਰੀ ਗੁਰ ਤੇਗ ਬਹਾਦਰ ਚੰਦ।
ਅਣੀਰਾਇ ਹਯ ਚਢੇ ਬਿਲੰਦ ॥੧੮॥
ਬਾਬਕ ਗੁਰੂ ਰਬਾਬੀ ਦਾਰਾ[1]।
ਤੁਰਤ ਬਹਿਲ ਪਰ ਹ੍ਵੈ ਅਸਵਾਰਾ।
ਬਿਧੀ ਚੰਦ ਕੋ ਨੰਦਨ ਸਜਾਨੋ।
ਲਾਲਚੰਦ ਚਢਿ ਕੀਨਿ ਪਜਾਨੋ ॥੧੯॥
ਜਾਤੀ ਮਲਕ ਕੁਟੰਬ ਸਮੇਤਾ।
ਗਮਨ ਕੀਨਿ ਸਭਿ ਤਜੇ ਨਿਕੇਤਾ।
ਜੇ ਰਣ ਮਰੇ ਸੁ ਗੁਰ ਪੁਰਿ ਗਏ।
ਘਾਇਲ ਹੁਤੇ ਕਸ਼ਟ ਜਿਨ ਥਿਏ[1] ॥੨੦॥
ਸ਼੍ਰੀ ਹਰਿਗੋਬਿੰਦ ਨਿਕਟਿ ਹਕਾਰੇ।
ਸਭਿ ਸੋਂ ਕਰੁਣਾ ਦ੍ਰਿਸ਼ਟਿ ਨਿਹਾਰੇ।
ਪੀੜਾ ਹਰੀ ਸਕਲ ਕੀ ਜਬੈ।
ਚਢਿ ਕਰਿ ਤਯਾਰ ਹੋਤਿ ਭੇ ਤਬੈ ॥੨੧॥

[1]ਗੁਰੂ ਜੀ ਰਬਾਬੀ ਬਾਬਕ ਤੇ ਉਸ ਦੀ ਇਸਤ੍ਰੀ।

[1]ਜੇਹੜੇ ਜ਼ਖਮੀਂ ਹੋਣ ਕਰਕੇ ਪੀੜਤਿ ਸਨ।

ਜਹਿਂ ਸਤਿਗੁਰ ਸਭਿ ਦਲ ਜੁਤਿ ਖਰੇ।
ਤਯਾਰ ਹੋਇ ਤਹਿਂ ਆਵਨਿ ਕਰੇ।
ਗੁਰ ਘਰ ਕੇ ਸਮਾਜ ਬਡ ਭਾਰੇ।
ਧਰੇ ਤਹਾਂ ਹੀ ਸਰਬ ਸੰਭਾਰੇ ॥੨੨॥
ਲੇ ਸਭਿਹਿਨਿ ਕੋ ਸੰਗ ਲਵਾਯੋ।
ਬਿਧੀਚੰਦ ਗੁਰ ਕੇ ਢਿਗ ਆਯੋ।
ਹਾਥ ਜੋਰਿ ਸਭਿ ਗਾਥ ਬੁਝਾਈ।
'ਪ੍ਰਭੁ ਜੀ! ਚਲਿ ਆਏ ਸਮੁਦਾਈ
॥੨੩॥
ਜੇਤਿਕ ਸਕਟਨਿ ਪਰ ਲਦਿ ਗਯੋ।
ਤਿਤਿਕ ਸਮਾਜ ਸੰਗ ਕਰਿ ਲਯੋ।
ਧੀਰ ਮੱਲ ਕੋ ਕਹਯੋ ਘਨੇਰੇ।
ਸੋ ਨਹਿਂ ਆਇਵ ਰਾਵਰਿ ਨੇਰੇ ॥੨੪॥
ਕਹਤਿ ਸੁ -ਤਜੌਂ ਨ ਪੁਰਿ ਕਰਤਾਰ-।
ਰਹਯੋ ਸਮਾਜ ਸੁ ਲਯੋ ਸੰਭਾਰਿ।
ਨਹਿਂ ਚਾਹਤਿ ਚਿਤ ਸੰਗ ਤੁਮਾਰਾ।
ਬੱਕ੍ਰ ਬਾਕ ਪ੍ਰਤਿਕੂਲ ਉਚਾਰਾ ॥੨੫॥
ਨਿਜ ਮਾਤਾ ਕੋ ਰਾਖਯੋ ਪਾਸ।
ਕਹਿ ਬਹੁ ਬਿਧਿ ਕੀ ਪ੍ਰੀਤਿ ਅਵਾਸ[1]। [1]ਘਰ (ਵਿਚ ਰਹਿਣ) ਦੀ ਬਹੁਤ ਤਰ੍ਹਾਂ ਦੀ ਪ੍ਰੀਤ ਕਹਿਕੇ।
-ਬਡਨਿ ਹਮਾਰੇ ਨਗਰ ਬਸਾਯੋ।
ਮਿਲ ਤੁਰਕਨਿ ਸੋਂ ਰਹੈਂ ਇਥਾਯੋ[1] [1]ਤੁਰਕਾਂ ਨਾਲ ਮਿਲਕੇ ਇਥੇ ਰਹਾਂਗੇ।
॥੨੬॥
ਹਮ ਨਹਿਂ ਤਿਨ ਸੋਂ ਵੈਰ ਕਮਾਵੈਂ।
ਤੁਰਕਨਿ ਕੇ ਅਨੁਸਾਰਿ ਬਿਤਾਵੈਂ-।
ਸ਼੍ਰੀ ਗੁਰੂ ਗ੍ਰਿੰਥ ਰਾਖਿ ਕਰਿ ਲੀਨੋ।
ਗੁਪਤ ਛੁਪਾਵਨਿ ਕਿਤ ਹੂੰ ਕੀਨੋ ॥੨੭॥
ਖੋਜਿ ਰਹੇ ਸੋ ਹਾਥ ਨ ਆਯੋ।
ਤਾਰੇ[1] ਕਠਨ ਕੋਠਰੇ ਲਾਯੋ। [1]ਜੰਦਰਾਂ।
ਕਹੈ ਸੁ -ਮੈਂ ਇਹ ਰਾਖਨਿ ਕਰੌਂ।
ਇਸ ਕੀ ਆਸ ਏਕ ਮਨ ਧਰੌਂ ॥੨੮॥
ਜਿਸ ਤੇ ਚਲੈ ਮੋਰ ਗੁਜ਼ਰਾਨਾ।
ਖਾਨ ਪਾਨ ਕੋ ਖਰਚ ਮਹਾਨਾ-।

ਜੋਰ ਪਾਇ ਕਰਿ ਹੋਇ ਬਖੇਰਾ।
ਕਹਹੁ ਤ ਲੇ ਆਵਹਿਂ ਇਸ ਬੇਰਾ' ॥੨੯॥
ਸ਼੍ਰੀ ਹਰਿਗੋਵਿੰਦ ਲਖੀ ਖੁਟਾਈ।
-ਅੱਗ੍ਰ ਤੁਰਕ ਢਿਗ ਪੱਤ੍ਰ ਪਠਾਈ।
ਬਹੁਰ ਭਵਿੱਖਤਿ ਕਰਿ[1] ਅਪਰਾਧੂ।
ਜਥਾ ਸੁ ਪ੍ਰਿਥੀਆ ਪ੍ਰਥਮ ਅਸਾਧੂ[1] ॥੩੦॥
ਅਬਿ ਸਜ਼ਾਇ ਜੇ ਕਛੂ ਦਿਵਾਵੈਂ।
ਨੀਕੀ ਨਹੀਂ ਕਿਸੂ ਮਨ ਭਾਵੈ।
ਹੋਇ ਅਧਿਕ ਹੀ ਅਵਗੁਨਿਆਰੋ[1]।
ਤਊ ਅੰਕ ਕੋ ਅਹੈ ਹਮਾਰੋ[1]- ॥੩੧॥
ਇੱਤਜਾਦਿਕ ਬਹੁ ਰਿਦੈ ਉਚਾਰੀ।
ਸ਼੍ਰੀ ਹਰਿਗੋਵਿੰਦ ਗਿਰਾ ਉਚਾਰੀ।
'ਕੁਛ ਨਹਿਂ ਕਰਹੁ, ਚਹਹਿ ਸੋ ਕਰਹਿ।
ਗੁਰ ਘਰ ਸੋਂ ਇਹੁ ਮੇਲ ਨ ਧਰਹਿ ॥੩੨॥
ਪ੍ਰਥਮ ਪ੍ਰਿਥਕ ਪ੍ਰਿਥੀਆ ਜਿਮ ਭਯੋ।
ਤਿਮ ਇਹ ਰਹੈ ਅਪਰ ਮਗ ਲਯੋ।'
ਸੁਨਿ ਬਿਧੀਏ ਕਰ ਜੋਰਿ ਅਲਾਯੋ।
'ਤੁਮ ਆਇਸੁ ਲੇ ਗ੍ਰਿੰਥ ਲਿਖਾਯੋ ॥੩੩॥
ਨਹੀਂ ਸੰਪੂਰਨ ਅਬਿ ਲੌ ਭਯੋ।
ਰਾਗ ਬਿਲਾਵਲ ਲੌ ਲਿਖਿ ਲਯੋ।
ਆਧੋ ਰਹੈ ਸੁ ਜਾਨੀ ਪਰੈ।
ਦੈਬੋ ਏਹੁ ਨਹੀਂ ਕਿਸ ਕਰੈ[1]' ॥੩੪॥
ਸ਼੍ਰੀ ਹਰਿਗੋਵਿੰਦ ਬਹੁਰ ਉਚਾਰੋ।
'ਗੁਰੂ ਗ੍ਰਿੰਥ ਲਿਖਯਹਿ ਜਗ ਸਾਰੇ।
ਪੁਰਿ ਪੁਰਿ ਗ੍ਰਾਮਨ ਘਰ ਘਰ ਹੋਇ।
ਪਠਹਿ ਸੁਨਹਿ ਜਹਿਂ ਕਹਿਂ ਸਭਿ ਕੋਇ ॥੩੫॥
ਬਹੁਰ ਸਮੋਂ ਐਸੋ ਹੁਇ ਜਾਇ।
ਜਗਤ ਰਾਜ ਹਮ ਸਿੱਖ ਕਮਾਇਂ।

[1]ਅੱਗੇ ਨੂੰ ਭੀ ਕਰੇਗਾ ਅਪਰਾਧ।
[1]ਪ੍ਰਿਥੀ ਵਾਂਙ (ਇਹ) ਪਹਿਲੇ ਤਾਂ ਦ੍ਵੈਖੀ ਹੈ ਯਾ ਅਸਾਧਜ ਹੈ।
[1]ਉਹ ਕਿੱਡਾ ਹੀ) ਬਹੁਤਾ ਔਗੁਣੀ (ਕਿਉਂ ਨਾ) ਹੋਵੇ।
[1]ਫਿਰ ਬੀ ਓੜਕ ਨੂੰ ਸਾਡਾ ਹੀ ਹੈ।
[1]ਇਹ ਭਾਵ ਧੀਰਮਲ ਕਿਸੇ ਨੂੰ ਦੇਵੇਗਾ ਨਹੀਂ।

ਦੇਸ਼ ਬਿਦੇਸ਼ਨ ਬਧਹਿ ਪ੍ਰਤਾਪ।
ਵਾਹਿਗੁਰੂ ਕਹੁ ਜਾਪਹਿਂ ਜਾਪ ॥੩੬॥
ਇਸ ਤੇ ਆਦਿ ਜਿ ਗੁਰੁ ਘਰ ਦ੍ਰੋਹੀ।
ਸਭਿ ਅਨੁਸਾਰਿ ਤਿਨਹੁਂ ਕੋ ਹੋਹੀਂ।
ਇਹ ਭੀ ਗ੍ਰਿੰਥ ਜ਼ੋਰ ਕੋ ਪਾਇ।
ਲੈਂ ਹੋਂ ਅਪਨੇ ਨਿਕਟਿ ਮੰਗਾਇ ॥੩੭॥
ਤਿਨ ਸਿੱਖਨਿ ਕੇ ਹੋਇ ਅਧੀਨ।
ਕਰਹਿ ਜੀਵਕਾ ਅਪਨੀ ਪੀਨ।'
ਇਮ ਕਹਿ ਸਤਿਗੁਰ ਤਜਾਰੀ ਕੀਨਿ।
ਬੀਤੀ ਜਾਮ ਜਾਮਨੀ ਤੀਨ ॥੩੮॥
ਜਹਿਂ ਕਹਿਂ ਪੁਰਿ ਮਹਿਂ ਜਰਹਿਂ ਮਸਾਲ।
ਆਇਂ ਜਾਇਂ ਬਹੁ ਵਸਤੁ ਸਮਾਲਿ[1]।
ਗੁਰ ਜਹਿਂ ਖਰੇ ਤਹਾਂ ਲਗਿ ਸਾਰੇ।
ਝਾਰ ਮਤਾਬੀ ਦਿਪਹਿਂ ਉਦਾਰੇ ॥੩੯॥
ਤਿਮਰ ਬਿਨਾਸੇ ਭਯੋ ਪ੍ਰਕਾਸ਼।
ਜਨੁ ਦਿਨਮਣਿ[1] ਹੀ ਚਢ੍ਯੋ ਅਕਾਸ਼।
ਸਰਬ ਆਨਿ ਜਬਿ ਇਕਠੇ ਭਏ।
ਕਹਿ ਕਹਿ ਭਲ ਸੰਭਾਰਨਿ ਕਿਏ ॥੪੦॥
ਸਗਰੋ ਗੁਰ ਕੁਟੰਬ ਚਲਿ ਆਇ।
ਸੰਗ ਸਿੱਖ ਸੈਨਾ ਸਮੁਦਾਇ।
ਪ੍ਰਿਥਕ ਪ੍ਰਿਥਕ ਸਭਿ ਬੂਝ ਨ ਕੀਨੇ।
ਪੁਨ ਪ੍ਰਸਥਾਨ ਹੇਤ ਚਿਤ ਦੀਨੇ ॥੪੧॥

[1]ਵਸਤਾਂ ਦੀ ਸੰਭਾਲ ਵਾਸਤੇ ਬਹੁਤੇ (ਆਦਮੀ)..........।

[1]ਸੂਰਜ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਸਤਿਗੁਰ ਤਜਾਰੀ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥੩੨॥

## ੩੩. [ਕੀਰਤ ਪੁਰ ਪਹੁੰਚੇ। ਬੁੱਢਣ ਸ਼ਾਹ]

੩੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੪

ਦੋਹਰਾ:
ਝਾਰ ਮਤਾਬੀ ਬਹੁ ਜਰੇ, ਸੰਗ ਮਸਾਲ ਅਨੇਕ।
ਡੋਰੇ ਸਜੰਦਨ ਸੰਗ ਕੁਛ, ਕੀਨਸਿ ਜਲਧਿ ਬਿਬੇਕ[1] ॥੧॥

[1]ਭਾਵ ਗੁਰੂ ਜੀ ਨੇ।

ਚੌਪਈ:
ਪਿਤਾ ਸਥਾਨ ਗੰਗ ਸਰ ਜਾਨਿ।
ਕਰਿ ਬੰਦਨ ਕੀਨਸਿ ਪ੍ਰਸਥਾਨ।
ਆਗੇ ਚਲੈਂ ਮਸਾਲੈਂ ਬ੍ਰਿੰਦ।
ਕਰਯੋ ਪਯਾਨ ਸ਼੍ਰੀ ਹਰਿਗੋਵਿੰਦ ॥੨॥
ਸਨੇ ਸਨੇ ਗਮਨੇ ਮਗ ਜਾਂਹੀ।
ਬਜਹਿਂ ਨਗਾਰੇ ਬਹੁ ਧੁਨਿ ਤਾਂਹੀ।
ਸੈਨ ਸਕਲ ਕੋ ਆਇਸੁ ਦੀਨਿ।
ਸ਼੍ਰੀ ਗੁਰਦਿੱਤੇ ਕੇ ਸੰਗ ਕੀਨਿ ॥੩॥
'ਸਭਿ ਕੁਟੰਬ ਕੇ ਸੰਗ ਰਹੀਜੈ।
ਸਾਵਧਾਨ ਹ੍ਵੈ ਕੈ ਗਮਨੀਜੈ।'
ਕਿਤਿਕ ਸਊਰ ਸੰਗ ਨਿਜ ਲੀਨੇ।
ਤਜਿ ਮਗ ਬਾਮ ਪਯਾਨਾ ਕੀਨੇ[1] ॥੪॥

[1]ਖੱਬੇ ਪਾਸੇ ਦਾ ਰਾਹ ਛੱਡ ਕੇ ਟੁਰੇ। ਭਾਵ ਟੱਬਰ ਨੂੰ ਨਿਖੇੜ ਕੇ ਖੱਬੇ ਪਾਸਿਓਂ ਤੋਰਿਆ ਤੇ ਆਪ ਸੱਜੇ ਰਸਤੇ ਟੁਰੇ ਕਿ ਜੋ ਕੋਈ ਮੁੱਠ ਭੇੜ ਹੋਵੇ ਤਾਂ ਸਾਡੇ ਨਾਲ ਹੋਵੇ। (ਦੇਖੋ ਅੰਕ ੬)।

ਜਾਮ ਜਾਮਨੀ ਭਈ ਬਿਤੀਤ।
ਪ੍ਰਾਤ ਹੇਰਿ ਸਭਿ ਕੇ ਮੁਦ ਚੀਤ।
ਅੰਤਹਿਪੁਰਿ ਸੋਂ[1] ਚਮੂੰ ਬਡੇਰੀ।
ਗਮਨ ਕਰਤਿ ਰਜ ਉਠਤਿ ਘਨੇਰੀ ॥੫॥

[1]ਮਹਿਲਾਂ ਨਾਲ।

ਸੂਧੇ ਪੰਥ ਚਲੇ ਸਭਿ ਜਾਈਂ।
ਗ੍ਰਾਮ ਨਗਰ ਉਲੰਘਤਿ ਸਮੁਦਾਈ।
ਦਿਸ਼ਾ ਦਾਹਿਨੀ ਸਤਿਗੁਰ ਜਾਤੇ।
ਕਰਤਿ ਜੁੱਧ ਕੀ ਬਹੁ ਬਿਧਿ ਬਾਤੇਂ ॥੬॥
ਬਿਧੀਚੰਦ ਤੇ ਆਦਿ ਜਿ ਸੰਗ।

ਕਹਤਿ ਭਯੋ ਪ੍ਰਭੁ ਦੀਰਘ ਜੰਗ।
ਜਾਮ ਦਿਵਸ ਜਬਿ ਹੀ ਚਢਿ ਆਯੋ।
ਛਾਯਾ ਸਹਿਤ ਕੂਪ ਦਰਸਾਯੋ ॥੭॥
ਉਤਰੇ ਹੇਰਜੋ ਰੰਮ[1] ਸਥਾਨ। [1]ਸੁਹਣਾ।
ਸੀਤਲ ਨੀਰ ਕਰਤਿ ਭੇ ਪਾਨ।
ਕਿਤਿਕ ਸਮੈ ਬੈਠੇ ਸੁਖ ਪਾਯੋ।
ਬਿਧੀਚੰਦ ਸੋਂ ਬਾਕ ਸੁਨਾਯੋ ॥੮॥
'ਸਾਹਿਬਜ਼ਾਦੇ ਚਮੂੰ ਅਸ਼ੇਖ।
ਕਿਤਿਕ ਦੂਰ ਪਾਛੇ? ਲਿਹੁ ਦੇਖਿ।
ਹਮ ਤੇ, ਜਬਿ ਆਗੇ ਹੁਇ ਜਾਇੰ।
ਤਬਿ ਪ੍ਰਸਥਾਨ ਕਰਹਿਂ ਇਸ ਥਾਇੰ[1]' [1]ਇੱਥੋਂ।
॥੯॥
ਬਿਧੀਆ ਚਢਿ ਕਰਿ ਤੁੰਗ ਸਥਾਨ।
ਦੇਖਤਿ ਲਗਜੋ, ਸੁਨਹਿ ਧੁਨਿ ਕਾਨ।
ਕਿਤਿਕ ਦੂਰ ਆਗੇ ਚਲਿ ਗਏ।
ਬਜਤਿ ਨਿਸ਼ਾਨ ਤਬਹਿ ਸੁਨਿ ਲਏ
॥੧੦॥
ਸਵਾਜਾਮ ਦਿਨ ਚਢਜੋ ਨਿਹਾਰਾ।
ਉਤਰ ਪਰਜੋ ਸਭਿ ਗੁਰ ਪਰਿਵਾਰਾ।
ਕਹਿ ਕਰਿ ਦੀਰਘ ਫਰਸ਼ ਕਰਾਯੋ।
ਗੁਰ ਸੁਤ ਬੈਠਿ ਦਿਵਾਨ ਲਗਾਯੋ ॥੧੧॥
ਬਾਬਕ ਸ਼ਬਦ ਗਾਵਨੇ ਲਾਗਜੋ।
ਸੁਨਿ ਪ੍ਰਭੁ ਮਹਿਮਾ ਮਨ ਅਨੁਰਾਗਜੋ।
ਬਿਧੀ ਚੰਦ ਤੇ ਸੁਨਿ ਗੁਰੁ ਕਾਨ।
'ਆਗੇ ਗਏ ਸਕਲ ਕਰਿ ਪਜਾਨ' ॥੧੨॥
ਚਢੇ ਤੁਰੰਗ ਅਗਾਰੀ ਚਲੇ।
ਤਿਸ ਥਲ ਕੀ ਮਹਿਮਾ ਕਹਿ ਭਲੇ।
ਪਹੁੰਚੇ ਸਤਿਗੁਰ ਤਿਸੀ ਸਥਾਨ।
ਦੇਖਜੋ ਆਗੇ ਲਗਜੋ ਦਿਵਾਨ ॥੧੩॥
ਗਾਵਤਿ ਸ਼ਬਦ ਸੁਨਤਿ ਸੁਤ ਸਾਰੇ।
ਰਿਦੈ ਅਨੰਦ ਬਿਲੰਦੈ ਧਾਰੇ।
ਸਭਿਹਿਨਿ ਹੇਰੇ ਸਤਿਗੁਰ ਆਏ।

ਖਰੇ ਭਏ ਸਨਮਾਨ ਬਿਠਾਏ ॥੧੪॥
ਸਕਟਾਦਿਕ ਨਰ ਜਿਤਿਕ ਪਿਛਾਰੀ।
ਸਭਿਨਿ ਹੇਤੁ ਇਸਥਿਰਤਾ ਧਾਰੀ।
ਚਰਨ ਕਮਲ ਕੋ[1] ਲਖਿ ਕਰਿ ਬੇਲਾ।
ਸ਼ਬਦ ਭੋਗ ਤਬਿ ਪਾਇ ਸੁਹੇਲਾ[1] ॥੧੫॥
ਸਕਲ ਤੁਰੰਗਨਿ ਦਈ ਨਿਹਾਰੀ।
ਮਾਰਗ ਸ਼੍ਰਮ ਸਗਰੋ ਨਿਰਵਾਰੀ।
ਸਾਵਧਾਨ ਬਨਿ ਤੁਰਨ ਸਾਰੇ।
ਸਤਿਗੁਰ ਹੋਤਿ ਭਏ ਅਸਵਾਰੇ ॥੧੬॥
ਗਮਨਤਿ ਪੰਥ ਉਲੰਘਯੋ ਸਾਰਾ।
ਤਬਿ ਸਤੁਦ੍ਰਵ ਕੋ ਕੂਲ ਨਿਹਾਰਾ।
ਸਨੇ ਸਨੇ ਉਤਰੇ ਸਭਿ ਪਾਰਾ।
ਸਮੁਖ ਨਿਕਟਿ ਜਬਿ ਪਿਖੇ ਪਹਾਰਾ ॥੧੭॥
ਹੇਤੁ ਜਨਾਵਨ ਸੀਸ ਨਿਵਾਯੋ।
ਦੇਖਤਿ ਬਿਧੀਏ ਬਾਕ ਅਲਾਯੋ।
'ਕਿਸ ਕੋ ਇਹਾਂ ਬੰਦਨਾ ਕੀਨਿ?
ਕਰਹੁ ਬਤਾਵਨ ਪ੍ਰਭੁ ਪ੍ਰਬੀਨ!' ॥੧੮॥
ਸੁਨਿ ਸ਼੍ਰੀ ਹਰਿ ਗੋਵਿੰਦ ਬਖਾਨਾ।
'ਜਾਨਹੁ ਬਹੁ ਕਾਰਨ ਇਸਥਾਨਾ।
ਰਿਖਿ ਬਸਿਸ਼ਟ ਤਪ ਕੀਨਿ ਘਨੇਰੇ।
ਸ਼ਤ[1] ਸੁਤ ਮ੍ਰਿਤਕ ਸੁਨੇ ਜਿਸ ਬੇਰੇ ॥੧੯॥
ਬੂਡਨ ਲਗਯੋ ਨਦੀ ਇਸ ਮਾਂਹੀ।
ਤਪ ਕੇ ਤੇਜ ਡੁਬਾਯੋ ਨਾਂਹੀ।
ਸੌ ਪ੍ਰਵਾਹ ਅਪਨੇ ਕਰਿ ਲੀਨੇ।
ਸਭਿ ਥਲ ਮਹਿਂ ਲਘੁ ਜਲ ਕਰਿ ਦੀਨੇ ॥੨੦॥
ਪੁਨਹਿ ਪਾਂਸ[1] ਨਿਜ ਗਰ ਮੈਂ ਡਾਰੀ।
ਗਿਰਯੋ ਅਪਰ† ਸਲਿਤਾ ਕੇ ਬਾਰੀ।
ਤਿਸ ਨੇ ਪਾਂਸ ਕਟੀ ਰਿਖਿ ਜੋਵਾ।

[1]ਡੇੜ੍ਹ ਵਜੇ ਤੋਂ ਪਿਛੋਂ ਦੀ ਚਰਨ ਕਵਲ ਦੀ ਚੌਂਕੀ ਦਾ। (ਚੌਂਕੀਆਂ ਦੇ ਵੇਰਵੇ ਲਈ ਦੇਖੋ ਪੰਨਾ ੨੬੮੨)।
[1]ਸੁਖਦਾਈ।
[1]ਸੌ।
[1]ਫਾਹੀ।
†ਪਾ:-ਅਲਪ।

ਨਾਮ ਬਿਪਾਸਾ ਤਬਿ ਤੇ ਹੋਵਾ ॥੨੧॥
ਬਹੁਰ ਸੁਨਹੁ ਦੇਵੀ ਕੋ ਥਾਨ†।

†ਆਪ ਦੇ ਸਮੇਂ ਸਿੱਖਾਂ ਵਿਚ ਦੇਵੀ ਦਾ ਤ੍ਰਿਸਕਾਰ ਦਬਿਸਤਾਨ ਮਜ਼ਾਹਬ ਵਿਚ ਲਿਖਿਆ ਹੈ। ਗੁਰੂ ਜੀ ਆਪ ਕੀਕੂੰ ਨਮਸਕਾਰ ਕਰ ਸਕਦੇ ਸਨ।

ਜਗਤ ਈਸ਼ਰੀ ਅਸੁਰਨਿ ਹਾਨ।
ਦਸਮ ਰੂਪ ਧਰਿ ਜਬਿ ਹਮ ਰਹੈਂ।
ਅਨਿਕ ਬਿਲਾਸ ਕਰਤਿ ਸੁਖ ਲਹੈਂ ॥੨੨॥
ਅਬਿ ਤੇ ਭੀ ਰਣ ਕਰਹਿਂ ਬਡੇਰੇ[1]।

[1]ਹੁਣ ਨਾਲੋਂ ਬੀ ਬਹੁਤੇ ਰਣ ਕਰਾਂਗੇ।

ਸ਼ੱਤ੍ਰੁ ਬਿਨਾਸ ਹੋਹਿਂ ਬਹੁਤੇਰੇ।
ਸਿਰਜਹਿਂ ਪੰਥ ਬੈਠਿ ਹਮ ਇਹਾਂ।
ਜਿਸ ਕੋ ਤੇਜ ਵਧਹਿ ਜਗ ਮਹਾਂ ॥੨੩॥
ਤੁਰਕਨ ਕੋ ਕਰਿ ਕੈ ਸੰਘਾਰ।
ਕਰਹਿਂ ਰਾਜ ਬਡ ਧਰਾ ਸੰਭਾਰਿ।'
ਇੱਤਜ਼ਾਦਿਕ ਬਹੁ ਗਾਥ ਸੁਨਾਈ।
ਮਾਰਗ ਚਲਤਿ ਗੁਰੂ ਸਮੁਦਾਈ ॥੨੪॥
ਤਬਿ ਲੌ ਦੋਇ ਘਟੀ ਦਿਨ ਰਹਜੋ।
ਦੋਇ ਕੋਸ ਕੀਰਤਪੁਰਿ ਲਹਜੋ।
ਤਹਾਂ ਪਿਸ਼ਾਬ ਕਰਨਿ ਕੇ ਹੇਤੁ।
ਉਤਰ ਪਰੇ ਪ੍ਰਭੁ ਕ੍ਰਿਪਾ ਨਿਕੇਤ ॥੨੫॥
ਬਿਧੀਚੰਦ ਨੇ ਪਕਰਜੋ ਘੋਰਾ।
ਕਰਤਿ ਭਯੋ ਰੁਖ਼ ਸੋ[1] ਜਲ ਓਰਾ।

[1]ਉਹ (ਘੋੜਾ)।

ਲੇ ਤਿਨ ਆਗੇ ਪਾਨ ਕਰਾਵਾ।
ਨਿਰਮਲ ਨੀਰ ਅਚਜੋ ਮਨ ਭਾਵਾ ॥੨੬॥
ਕਰਤਿ ਪਾਨ ਕੋ ਹਯ ਗਿਰ ਪਰਜੋ।
ਹੇਰਤਿ ਖਰੇ ਤੁਰਤ ਈ ਮਰਜੋ।
ਰਣ ਮਹਿਂ ਲਗੇ ਘਾਵ ਗਨ ਭਾਰੇ।
ਗੁਰ ਪਹੁੰਚਾਵਨ ਹੇਤੁ ਜਿਵਾਰੇ[1] ॥੨੭॥

[1]ਜ਼ਿੰਦਾ ਰਿਹਾ ਸੀ।

ਬਡੇ ਭਾਗ ਸੁਰ ਪੁਰਿ ਕੋ ਗਯੋ।
ਨਾਮ ਜਾਨ ਭਾਈ ਜਿਸ ਭਯੋ।
[1]ਲੋਹ ਸਵਾ ਮਣ ਜਾਹਿਂ ਸਰੀਰ।

[1]ਸਵਾ ਮਣ ਲੋਹਾ (ਗੁਰੂ ਕੇ ਸੰਜੋਅ ਤੇ ਸ਼ਸਤ੍ਰਾਂ ਦਾ ਜਿਸ ਤੇ ਸੀ ਅਤੇ) ਜੰਗ ਕਰਦਿਆਂ ਜਿਸ ਦਾ ਸਰੀਰ ਬਹੁਤਾ

ਵਿੰਨ੍ਹਿਆਂ ਗਿਆ ਸੀ। (ਅ) ਸਵਾ ਮਣ ਲੋਹੇ (ਸ਼ਸਤ੍ਰਾਂ) ਨਾਲ ਜ਼ਖਮੀ ਹੋਇਆ ਸੀ।

ਕਰਤਿ ਜੰਗ ਬੇਧਯੋ ਬਹੁ ਬੀਰ ॥੨੮॥
ਅਵਰ ਤੁਰੰਗ ਗੁਰੂ ਚਢਿ ਚਲੇ।
ਤਿਸ ਹਯ ਕੇ ਗੁਨ ਬਰਨਤਿ ਭਲੇ।
ਕੀਰਤਪੁਰਿ ਤਬਹੀ ਨਿਯਰਾਯੋ।
ਪ੍ਰਵਿਸ਼ੇ ਪਿਖਿ ਕਹਿ 'ਭਲੇ ਵਸਾਯੋ'[1] ॥੨੯॥

[1]ਪ੍ਰਵੇਸ਼ ਕੀਤਾ ਦੇਖ ਕੇ ਕਹਿਆ:-ਭਲੇ ਵਸਾਇਆ ਹੈ।

ਬੁੱਢਨ ਸ਼ਾਹੁ ਨਿਕਟਿ ਚਲਿ ਗਏ।
ਬੈਠਯੋ ਜਹਾਂ ਸਮਾਧੀ ਕਏ।
ਸਿਮਰਤ ਸ਼੍ਰੀ ਹਰਿਗੋਵਿੰਦ ਰੂਪ।
'ਦਿਹੁ ਦਰਸ਼ਨ ਅਬਿ ਆਨਿ ਅਨੂਪ' ॥੩੦॥
ਕਹਯੋ 'ਆਇ ਮੈਂ ਹਰਿਗੋਵਿੰਦ।
ਖੋਲਿ ਬਿਲੋਕਹੁ ਚਖ ਅਰਬਿੰਦ।
ਦੇਹੁ ਦਰਸ ਨਿਜ ਬਾਕ ਸੁਨਾਇ।'
ਜਬਿ ਇਹੁ ਕਾਨ ਪਰੀ ਧੁਨਿ ਜਾਇ ॥੩੧॥
ਅਧਿਕ ਅਨੰਦ ਤੇ ਨੈਨ ਉਘਾਰੇ।
ਪਰਯੋ ਚਰਨ ਜਸੁ ਰੁਚਿਰ ਉਚਾਰੇ।
'ਨਮੋ ਨਮੋ ਤੁਮ ਕੋ ਜਗ ਸ੍ਵਾਮੀ!
ਨਮੋ ਨਮੋ ਪ੍ਰਭੁ ਅੰਤਰਜਾਮੀ! ॥੩੨॥
ਨਮੋ ਨਮੋ ਗਨ ਤੁਰਕਨਿ ਹਰਤਾ!
ਨਮੋ ਨਮੋ ਉੱਜਲ ਜਸੁ ਕਰਤਾ।
ਸੱਚਿਦਾਨੰਦ ਸਰੂਪ ਤੁਮਾਰਾ।
ਮੱਛ ਕੱਛ ਬਾਵਨ ਤਨ ਧਾਰਾ† ॥੩੩॥

†ਇਹ ਮਹਿਮਾ ਕੋਈ ਪੌਰਾਣਕ ਪੰਡਿਤ ਹੀ ਕਰ ਸਕਦਾ ਹੈ, ਇਕ ਮੁਸਲਮਾਨ ਸੂਫੀ ਫ਼ਕੀਰ, ਜੋ ਗੁਰੂ ਨਾਨਕ ਦਾ ਬਖਸ਼ਿਆ, ਨਾਮ ਦੀ ਧਾਰਨਾ ਵਿਚ ਵਾਹਿਗੁਰੂ ਦੇ ਪ੍ਰੇਮ ਵਿਚ ਹੈ, ਆਪਣੇ ਸਤਿਗੁਰੂ ਨੂੰ ਮੱਛੀ, ਕੱਛੂ, ਆਦਿ ਦੀ ਉਪਮਾਂ ਕਦ ਦੇ ਸਕਦਾ ਹੈ, ਚਾਹੇ ਉਹਨਾਂ ਨੂੰ ਅਵਤਾਰ ਕਰਕੇ ਹੀ ਕਹਿ ਰਿਹਾ ਹੋਵੇ। ਉਸ ਦੇ ਸੰਸਕਾਰਾਂ ਵਿਚ ਪੌਰਾਣਕ ਵਿਦਿਆ ਹੀ ਨਹੀਂ ਹੈ। ਉਥੇ ਤਾਂ ਤੌਰੇਤ, ਜ਼ਬੂਰ, ਕੁਰਾਨ ਦੇ ਸੰਸਕਾਰ ਹਨ, ਓਹ ਜੇ ਕੁਛ ਐਸੀ ਮਹਿਮਾ ਦੇਵੇ ਤਾਂ ਆਪਣੇ ਸੰਸਕਾਰਾਂ ਦੀ ਆਪਣੇ ਜੁਆਨੀ ਦੇ ਸਿੱਖੇ ਮਤ ਦੀ ਦੇ ਸਕਦਾ ਹੈ, ਮੁਹੰਮਦ ਕਹੇ ਯਾ ਮੂਸਾ, ਈਸਾ, ਇਬਰਾਹੀਮ ਕਹੇ ਤਾਂ ਭਾਵੇਂ ਢੁਕ ਪਵੇ। ਇਹ ਅਢੁਕਵੀਂ ਉਪਮਾ ਯਾ ਰਿਆਸਤ ਦੇ ਬ੍ਰਾਹਮਣੀ ਦਬਾਉ ਦਾ ਫਲ ਹੈ ਯਾ ਆਖੇਪਕ ਹੈ।

ਸੂਕਰ ਸ਼੍ਰੀ ਨਰਸਿੰਘ ਬਨੇ ਹੋਂ।
ਰਾਮਚੰਦ ਸ਼੍ਰੀ ਕ੍ਰਿਸ਼ਨ ਭਨੇ ਹੋ।

ਸ੍ਰੀ ਨਾਨਕ ਸ੍ਰੀ ਅੰਗਦ ਅਮਰ।
ਰਾਮ ਗੁਰੂ ਅਰਜਨ, ਰਚਿ ਸਮਰ[1]! ॥੩੪॥
ਛਟਮ ਰੂਪ ਧਰਿ ਦਰਸ਼ਨ ਦੀਨਾ।
ਮਮ ਕੱਲਜਾਨ ਸਕਲ ਬਿਧਿ ਕੀਨਾ।
ਘਾਵ ਸ਼੍ਰੋਣ ਜੁਤਿ ਅਧਿਕ ਸੁਹਾਏ।
ਹਤਿ ਰਾਵਨ ਜਨੁ ਰਘੁਬਰ ਆਏ' ॥੩੫॥
ਕਹਿ ਜਸੁ ਬਹੁ ਬਿਧਿ ਪਗ ਪਰ ਪਰਜੋ।
ਗੁਰ ਗਹਿ ਭੁਜ ਗਰ ਲਾਵਨਿ ਕਰਜੋ।
ਸਕਲ ਆਸ ਪੂਰਨ ਤਬਿ ਭਈ।
ਸਭਿ ਗਜਾਤਾ ਉਰ ਮਹਿਂ ਬਿਦਤਈ ॥੩੬॥
ਸ੍ਰੀ ਗੁਰਦਿੱਤਾ ਤਬਿ ਚਲਿ ਆਯੋ।
ਨਮੋ ਪਰਸਪਰ ਕਰਿ ਸੁਖ ਪਾਯੋ।
ਸਤਿਗੁਰ ਭਨਜੋ 'ਜਾਇਂ ਹਮ ਡੇਰੇ।
ਇਹ ਅਬਿ ਬੈਠਹਿਂਗੇ ਢਿਗ ਤੇਰੇ' ॥੩੭॥
ਇਮ ਕਹਿ ਗਮਨ ਕੀਨਿ ਤਤਕਾਲਾ।
ਜਾਤੀ ਮਲਕ ਬਿੱਪ੍ਰ ਲੇ ਨਾਲਾ।
ਉਤਰਿ ਸੈਲ ਤੇ ਸਦਨ ਪ੍ਰਵੇਸ਼ੇ।
ਦਰਸ਼ਨ ਦੀਨਿ ਕੁਟੰਬ ਅਸ਼ੇਸ਼ੇ[1] ॥੩੮॥
ਕਟ ਕਸਿ ਤ੍ਰੌਦਸ਼ ਜਾਮ ਬਿਤਾਏ।
ਸ਼ਸਤ੍ਰ ਬਸਤ੍ਰ ਸਭਿ ਅੰਗ ਲਗਾਏ[1]।
ਦੋਇ ਘਰੀ ਊਪਰ ਬਿਤ ਜਬੈ।
ਕਮਰ ਕਸਾ ਖੋਲਜੋ ਗੁਰ ਤਬੈ ॥੩੯॥
ਸ਼ਸਤ੍ਰ ਬਸਤ੍ਰ ਸਭਿ ਧਰੇ ਉਤਾਰੀ।
ਕੀਨਿ ਸ਼ਨਾਨ ਲੀਨਿ ਬਹੁ ਬਾਰੀ।
ਤੀਰ ਆਦਿ ਕੇ ਘਾਵ ਬਿਸਾਲਾ।
ਲਗੇ ਬਹੱਤਰ ਜਬਿ ਰਣ ਘਾਲਾ ॥੪੦॥
ਕਮਰਕਸਾ ਖੋਲਤਿ ਗਨ ਗਿਨੇ।
ਸੁਨਿ ਸਭਿ ਬਿਸਮੇ ਸੇਵਕ ਭਨੇ।

[1]ਹੇ ਯੁੱਧ ਦੇ ਰਚਨਹਾਰ!

[1]ਸਾਰੇ ਕੁਟੰਬ ਨੂੰ।

[1]ਕਮਰਕਸੇ ਕੀਤੇ ਰਿਹਾਂ ਤੇ ਸ਼ਸਤਰ ਧਾਰੇ ਰਿਹਾਂ ੧੩ ਪਹਿਰ ਬੀਤ ਗਏ ਸਨ।

ਚਤੁਰ ਘਟੀ ਜਬਿ ਜਾਮਨਿ ਗਈ।
ਕਰਿ ਭੋਜਨ ਦ੍ਰਿਗ ਨਿੰਦ੍ਰਾ ਲਈ ॥੪੧॥
ਅਪਰ ਸਰਬ ਹੀ ਕਰਿ ਕਰਿ ਖਾਨ।
ਸੁਪਤਿ ਭਏ ਕਰਿ ਚਿੰਤਾ ਹਾਨਿ।
ਉਤ ਬੁੱਢਣ ਢਿਗ ਬਾਬਾ[1†] ਥਿਰੇ।
ਭਗਤਿ ਗਜਾਨ ਕੀ ਚਰਚਾ ਕਰੇ ॥੪੨॥
ਸਤਿਗੁਰ ਕੇ ਗੁਨ ਬਰਨਤਿ ਰਹੇ।
ਜਿਨ ਕੋ ਸੁਨਿ ਸਿਖ ਦੁਰਮਤਿ ਦਹੇ।
ਸ਼੍ਰੀ ਗੁਰਦਿੱਤੇ ਸੰਗ ਉਚਾਰਾ।
'ਜਿਸ ਛਿਨ ਛੂਟੇ ਸਰੀਰ ਤੁਮਾਰਾ ॥੪੩॥
ਕਰੁਨਾ ਕਰਿ ਇਤ ਹੀ ਥਲ ਆਇ।
ਬਨਹਿ ਦੇਹੁਰਾ ਸਭਿ ਸੁਖਦਾਇ।
ਪ੍ਰਾਨ ਅੰਤ ਕੋ ਸਮਾ ਪਹੂਚਾ।
ਪਾਯੋ ਗੁਰੁ ਦਰਸ਼ਨ ਚਿਤ ਰੂਚਾ' ॥੪੪॥
ਕਹਤਿ ਸੁਨਤਿ ਇਸ ਭਾਂਤਿ ਸੁ ਬਾਨੀ।
ਤੀਨ ਜਾਮ ਤਬਿ ਨਿਸਾ ਬਿਹਾਨੀ।
ਗੁਰੂ ਅਰਾਧਨ ਕੇ ਹ੍ਵੈ ਤਤਪਰ।
ਮਹਾਂ ਤਾਪਸੀ ਬੈਸ ਬਡੀ ਧਰਿ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਕਰਤਾਰ ਪੁਰ ਆਗਵਨ' ਪ੍ਰਸੰਗ ਬਰਨਨੰ ਨਾਮ ਤੀਨਤ੍ਰਿੰਸਤੀ ਅੰਸੂ ॥੩੩॥

[1]ਬਾਬਾ ਗੁਰਦਿੱਤਾ ਸੀ। †ਪਾ:-ਦੋਨੋਂ।

## ੩੪. [ਬੁੱਢਣ ਸ਼ਾਹ ਪ੍ਰਲੋਕ। ਸ਼ਾਹ ਨੂੰ ਹਾਰ ਦੀ ਖ਼ਬਰ]

੩੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੫

ਦੋਹਰਾ:
ਸ੍ਰੀ ਗੁਰ ਹਰਿਗਵਿੰਦ ਜੀ,
ਕੀਨੋ ਸੌਚ ਸ਼ਨਾਨ।
ਪੁਹੰਚੇ ਬੁੱਢਣਸ਼ਾਹੁ ਢਿਗ,
ਭਗਤ ਆਪਨੋ ਜਾਨਿ ॥੧॥
ਚੌਪਈ:
ਦੇਖਤਿ ਬੰਦੇ ਪਦ ਅਰਿਬੰਦਾ।
'ਧੰਨ ਧੰਨ ਤੁਮ ਕੋ ਸੁਖ ਕੰਦਾ!
ਅੰਤ ਸਮੇਂ ਮੁਝ ਦਰਸ਼ਨ ਦੀਨ।
ਕਰਜੋ ਕ੍ਰਿਤਾਰਥ ਸੰਕਟ ਹੀਨ' ॥੨॥
ਸੁਨਿ ਕਰਿ ਸਤਿਗੁਰ ਬਾਕ ਉਚਾਰਾ।
'ਜੀਵਨ ਕੋ ਚਿਤ ਚਹਿ ਜਿ ਤੁਮਾਰਾ[†]।
[†]ਖਿਆਲ ਹੈ ਕਿ ਫਕੀਰ ਦਸਮੋ ਗੁਰੂ ਜੀ ਦੇ ਸਮੇਂ ਤਕ ਰਿਹਾ ਹੈ।
ਪਿਖਹੁ ਅਪਰ ਕੁਛ ਜਗਤ ਤਮਾਸ਼ਾ।
ਕਰਹੁ ਅਪਨੀ ਪੂਰਨ ਆਸਾ' ॥੩॥
ਹਾਥ ਜੋਰ ਤਿਬਿ ਸਕਲ ਸੁਨਾਈ।
'ਬਰਖ ਪੰਚ ਸੈ ਬੈਸ ਬਿਤਾਈ।
ਐਸੋ ਸਮਾਂ ਨ ਪ੍ਰਾਪਤ ਫੇਰੀ।
ਭਏ ਦ੍ਰਿਸ਼ਟਿ ਗੋਚਰ ਤੁਮ ਮੇਰੀ ॥੪॥
ਮਹਾਂ ਤਾਪਸੀ ਜੋਗੀ ਘਨੇ।
ਤਜਿ ਸੁਖ ਜਗ, ਬੈਰਾਗੀ ਬਨੇ।
ਅੰਤ ਸਮੇਂ ਜਹਿਂ ਦਰਸ ਤੁਮਾਰਾ।
ਚਾਹਤਿ, ਨਹਿਂ ਪ੍ਰਾਪਤਿ ਤਿਸ ਬਾਰਾ[1] ॥੫॥
[1]ਚਾਹੁੰਦੇ ਹਨ ਪਰ ਪ੍ਰਾਪਤ ਨਹੀਂ ਹੁੰਦਾ ਉਸ (ਅੰਤ) ਵੇਲੇ।
ਨੇਤਿ ਨੇਤਿ ਜਿਸ ਬੇਦ ਪੁਕਾਰੇ।
ਸ਼ੇਖ ਸਾਰਦਾ ਪਾਇਂ ਨ ਪਾਰੇ[1]।
[1]ਅੰਤ ਨਹੀਂ ਪਾ ਸਕਦੇ।
ਸੋ ਤੁਮ ਨਿਕਟਿ, ਭਾਗ ਬਡ ਮੇਰੇ।'
ਇਮ ਕਹਿ ਬੰਦਨ ਕਰਿ ਤਿਸ ਬੇਰੇ ॥੬॥
ਅਵਨੀ ਤਲ ਮਹਿਂ ਪੌਢਨ ਕੀਨਿ।
ਭੌਤਕ[†] ਤਨ[1] ਤਤਛਿਨ ਤਜਿ ਦੀਨ।
[1]ਪੰਜ ਭੂਤਕ ਸਰੀਰ। [†]ਪਾ:-ਕੌਤਕ।
ਜਿਮ ਗਜ ਫੂਲ ਮਾਲ ਕੋ ਡਾਰੇ।

ਬਿਨ ਸੰਕਟ ਤਿਮ ਤਜਯੋ ਸੁਖਾਰੇ ॥੭॥
ਸਤਿਗੁਰ ਬਿਖੈ ਲੀਨ ਹੁਇ ਗਯੋ।
ਪੁਨ ਬਾਬਕ ਤਹਿਂ ਪਹੁੰਚਤਿ ਭਯੋ।
ਆਸਾਵਾਰ ਗਾਇਬੋ ਕੀਨਿ।
ਪਾਰਬ੍ਰਹਮ ਸਿਫਤੀ ਸੁਖ ਚੀਨਿ ॥੮॥
ਭਈ ਪ੍ਰਭਾਤਿ ਕਬਰ ਖਨਵਾਇ।
ਆਛੀ ਬਿਧਿ ਤਿਸ ਕੋ ਦਫਨਾਇ।
ਬਿਧੀਆ ਸ਼੍ਰੀ ਗੁਰਦਿੱਤਾ ਸਾਥ।
ਸਭਿਹਿਨਿ ਸੰਗ ਲਏ ਤਬਿ ਨਾਥ ॥੯॥
ਕੀਰਤਪੁਰਿ ਨਿਕੇਤ ਕੋ ਆਏ।
ਅਨਿਕ ਪ੍ਰਕਾਰਨਿ ਬਾਕ ਸੁਨਾਏ।
ਬਸ ਕਰਿ ਬਹੁਤੇ ਦਿਵਸ ਗੁਜ਼ਾਰੇ।
ਸਿਖ ਹਜ਼ਾਰਹੁਂ ਜਗ ਨਿਸਤਾਰੇ ॥੧੦॥
ਧੀਰਮੱਲ ਰਹਿ ਪੁਰਿ ਕਰਤਾਰਾ।
ਸਭਿ ਗੁਰੁ ਕੋ ਸੁ ਸਮਾਜ ਸੰਭਾਰਾ।
ਡਰ ਧਰਿ ਤੁਰਕੇਸ਼ੁਰ ਕੋ ਮਨ ਮੈਂ।
ਪਾਤੀ ਲਿਖਤਿ ਭਯੋ ਤਿਸ ਛਿਨਿ ਮੈਂ ॥੧੧॥
'ਹਮ ਹਮੇਸ਼ ਹਜ਼ਰਤ ਅਨੁਸਾਰੀ।
ਜਥਾ ਅਪਰ ਖ਼ਲਕਤ ਹੈ ਸਾਰੀ।'
ਪਠਯੋ ਦੂਤ ਲਵਪੁਰਿ ਕੋ ਧਾਯੋ।
ਆਗੈ ਸਕਲ ਸ਼ਾਹੁ ਸੁਨਿ ਪਾਯੋ ॥੧੨॥
ਜੇ ਕਾਤੁਰ ਭਾਜੇ ਧਰਿ ਤ੍ਰਾਸ।
ਕਹਯੋ ਜਾਇ ਕਾਲੇ ਖਾਂ ਨਾਸ।
'ਕੁਤਬਾ, ਪੈਂਦਖਾਨ, ਅਸਮਾਨ।
ਅਨਵਰ ਸਹਿਤ ਚਮੂੰ ਸਭਿ ਹਾਨਿ' ॥੧੩॥
ਸੁਨਤਿ ਸ਼ਾਹਿ ਦਹਿਲਯੋ[1], ਬਿਸਮਾਨਯੋ।
ਖਾਂ ਵਜ਼ੀਰ ਕੇ ਸੰਗ ਬਖਾਨਯੋ।
'ਹੋਤਿ ਅਚੰਭਾ ਮਮ ਉਰ ਮਾਂਹੀ।
ਕਾਰਜ ਸਰਯੋ ਨ ਕੁਛ ਦਲ ਪਾਂਹੀ ॥੧੪॥
ਕੁਛਕ ਊਨ ਇਕ ਲੱਛ ਪਠਾਏ।

[1]ਕੰਬਿਆ।

ਸੋ ਗੁਰ ਰਣ ਕਰਿ ਛਿਤ ਸੁਪਤਾਏ।
ਦਲ ਕੇ ਬਲ ਕੋ ਕਰਿ ਹੰਕਾਰ।
ਗਏ ਜੰਗ ਸੋ ਪਾਇਸੁ ਹਾਰ' ॥੧੫॥
ਸੁਨਿ ਕਰਿ ਖਾਂ ਵਜ਼ੀਰ ਤਬਿ ਬੋਲਾ।
'ਹਜ਼ਰਤ ਜੀ ਰਾਵਰਿ ਚਿਤ ਡੋਲਾ।
ਹੁਤੇ ਸ਼ਾਹੁ ਜਿਮ ਬਡੇ ਤੁਮਾਰੇ।
ਸੇਵਤਿ ਗੁਰੁ ਪਗ ਸਿਜਦਾ ਧਾਰੇ ॥੧੬॥
ਕਰਿ ਪ੍ਰਸੰਨ ਬਰ ਸਭਿ ਨੇ ਪਾਏ।
ਸਕਲ ਸਮਾਜ ਲਏ ਮਨ ਭਾਏ।
ਸ਼੍ਰੀ ਨਾਨਕ ਸੰਗ ਬਾਬਰ ਮੇਲਾ।
ਰਾਜ ਤੇਜ ਬਰ ਲੀਨਿ ਸੁਹੇਲਾ ॥੧੭॥
ਸ਼ਾਹੁ ਹਮਾਉਂ ਜਬਹਿ ਨਿਕਾਸਾ।
ਪਹੁੰਚਜੋ ਸ਼੍ਰੀ ਅੰਗਦ ਕੇ ਪਾਸਾ।
ਤਿਨ ਕੇ ਬਰ ਲੇ ਕਰਿ ਪਤਿਸ਼ਾਹੀ।
ਕਰਜੋ ਰਾਜ ਬਡ ਅਵਿਨੀ ਮਾਂਹੀ ॥੧੮॥
ਸੁਮਤਿਵੰਤਿ ਬਡ ਅਕਬਰ ਭਏ।
ਸ਼੍ਰੀ ਗੁਰ ਅਮਰ ਅਰਾਧਨਿ ਕਿਏ।
ਗੜ੍ਹ ਚਿਤੌੜ ਤਿਨ ਬਚ ਤੇ ਟੂਟਜੋ†।
ਦ੍ਵਾਦਸ਼ ਬਰਖਨਿ ਜੋ ਨਹਿਂ ਛੂਟਜੋ ॥੧੯॥
ਮਿਲਿ ਕਰਿ ਭੇਟ ਪਰਗਣਾ ਕੀਨਿ।
ਤਿਨ ਪ੍ਰਸੰਨਤਾ ਤੇ ਸੁਖ ਲੀਨ।
ਪੁਨ ਸ਼੍ਰੀ ਅਰਜਨ ਹਰਿ ਗੋਵਿੰਦ।
ਮਿਲਜੋ ਪਦਰ[1] ਤੁਵ ਦ੍ਵੈ ਕਰ ਬੰਦਿ† ॥੨੦॥
ਸਾਢਸਤੀ ਆਦਿਕ ਦੁਖ ਭਾਰੇ।
ਗੁਰ ਪ੍ਰਸੰਨ ਕਰਿ ਸਕਲ ਨਿਵਾਰੇ।
ਜਬਿ ਕੀ ਤੁਮ ਪਤਿਸ਼ਾਹਿਤ ਪਾਈ।
ਅਨਿਕ ਬਾਰ ਹੀ ਰਾਰ ਮਚਾਈ ॥੨੧॥
ਬਹੁ ਨੁਕਸਾਨ ਤੁਮਾਰਾ ਭਯੋ।

†ਬਾਵਲੀ ਦਾ ਕੜ ਟੁੱਟਣ ਤੇ ਚਤੌੜ ਫਤੇ ਹੋਣ ਦੇ ਸੰਮਤ ਇਕ ਨਹੀਂ ਹਨ ਤਾਂ ਤੇ ਇਹ ਰਵਾਯਤ ਠੀਕ ਨਹੀਂ ਜਾਪਦੀ। (ਦੇਖੋ ਪੰਨਾ ੧੬੨੩ ਦੀ ਟੂਕ+)।

[1]ਪਿਤਾ। †ਜਹਾਂਗੀਰ ਨੇ ਗੁਰੂ ਅਰਜਨ ਜੀ ਦੇ ਕਤਲ ਦਾ ਹੁਕਮ ਆਪ ਦਿਤਾ ਸੀ, ਪਰ ਪਿੱਛੋਂ ਚੰਦੂ ਹਵਾਲੇ ਕਰਕੇ ਇਹ ਮਾਨੋਂ ਇਕਰਾਰ ਕੀਤਾ ਕਿ ਉਹ ਹੁਕਮ ਗ਼ਲਤ ਸੀ, ਤੇ ਉਸ ਦਾ ਕਾਰਨ ਇਹ ਚੰਦੁ ਸੀ, ਫਿਰ ਗੁਰੂ ਜੀ ਨਾਲ ਮੇਲ ਰੱਖਦਾ ਰਿਹਾ।

ਲਾਖਹੁੰ ਲਸ਼ਕਰ ਤਹਿਂ ਖਪਿ ਗਯੋ।
ਮੈਂ ਬਹੁ ਬਾਰਿ ਅਰਜ਼ ਕਰਿ ਰਹ੍ਯੋ।
ਭੇਤ ਨ ਕਛੂ ਆਪ ਨੇ ਲਹ੍ਯੋ ॥੨੨॥
ਅਪਰ ਨਰਨ ਸਮ ਜਾਨਤਿ ਉਰ ਮੈਂ।
ਲਾਖਹੁੰ ਹਤਹਿਂ ਜੁ ਏਕ ਬਚਨ ਮੈਂ।
ਜਿਨ ਸੋਂ ਕਰ ਜੋਰੇ ਬਨਿ ਆਵੈ।
ਤਿਨ ਸੌਂ ਜੰਗ ਕਹਾਂ ਮਨ ਭਾਵੈ ॥੨੩॥
ਮੁਗਲਸਖਾਂ ਪੁਨ ਅਬਦੁਲ ਖਾਨ।
ਲਲਾ ਸੁ ਕੰਬਰ, ਸੈਨ ਮਹਾਨ।
ਬਨਿ ਪੈਂਦਾ ਅਬਿ ਨਿਮਕ ਹਰਾਮੀ।
ਤੁਮਰੋ ਲਸ਼ਕਰ ਕਰਿ ਅਨੁਗਾਮੀ ॥੨੪॥
ਮਰ੍ਯੋ ਜਾਇ ਕੁਛ ਸਰੀ ਨ ਕਾਰਾ।
ਜੇ ਗੁਰ ਸੰਗ ਲਰੈ ਜਗ ਸਾਰਾ।
ਤਊ ਨ ਜੀਤ ਸਕੈ ਮਰਿ ਰਹੈ।
ਕਹਾਂ ਬਾਤ ਤੁਮ ਲਸ਼ਕਰ ਅਹੈ' ॥੨੫॥
ਇੱਤ੍ਯਾਦਿਕ ਜਬਿ ਕਰਤੇ ਬਾਤੀ।
ਤਬਿ ਲੌ ਧੀਰ ਮੱਲ ਕੀ ਪਾਤੀ।
ਦਈ ਦੂਤ ਨੈ ਆਗੈ ਧਰਿ ਕੈ।
ਖਾਂ ਵਜ਼ੀਰ ਸਗਰੀ ਪਠਿ ਕਰਿ ਕੈ ॥੨੬॥
ਬਿਸਮੈ ਭਯੋ -ਕਹਾਂ ਇਨ ਕੀਨਿ।
ਗੁਰ ਪੌਤ੍ਰਾ ਇਮ ਭਯੋ ਅਧੀਨ।
ਨਹੀਂ ਸ਼ਾਹੁ ਕੋ ਬਨਹਿ ਸੁਨਾਵਨਿ।
ਸੁਨਿ ਪੁਨ ਕਰਹਿ ਨ ਜੰਗ ਮਚਾਵਨ-
॥੨੭॥
ਕਹ੍ਯੋ ਸ਼ਾਹੁ ਸੋਂ 'ਖਤ ਮਹਿਂ ਲਿਖੇ[1]।
-ਮਰ੍ਯੋ ਤੁਰੰਗ ਦੁਤਿਯ ਰਣ ਬਿਖੈ।
ਪੌਨ ਭਰੇ ਖਲੜੇ ਇਹ ਸ੍ਵਾਸ।
ਇਨ ਕੇ ਜੀਵਨ ਕਹਾਂ ਬਿਸਾਸ ॥੨੮॥
ਇਸ ਤੇ ਭੀ ਤੁਮ ਰੋਸ ਨਿਵਾਰੋ।
ਨਿੰਮ੍ਰਿ ਹੋਇ ਅਬਿ ਬੰਦਨ ਧਾਰੋ।
ਜਥਾ ਬਡੇਰੇ ਮਾਨਤਿ ਰਹੇ।
ਤਥਾ ਆਪ ਕੋ ਲਾਇਕ ਅਹੈ ॥੨੯॥

[1]ਖਤ ਵਿਚ ਇਹ ਲਿਖਿਆ ਹੈ।

ਕਿਸੀ ਵਸਤੁ ਕੀ ਕਮੀ ਨ ਤੁਮ ਕੋ।
ਬਨਹੁ ਸਰਲ, ਤਜਾਗਹੁ ਗੁਰ ਗਮ ਕੋ[1]।
[1]ਗੁਰੂ ਵਲੋਂ ਫਿਕਰ ਛਡ ਦਿਓ।
ਬਹੁਰ ਕੁਟਿਲਤਾ[1] ਧਾਰਹੁ ਨਾਂਹੀ।
[1]ਵਿੰਗਾ ਵਰਤਾਉ।
ਸੁਖ ਭੋਗਹੁ ਅਪਨੇ ਘਰ ਮਾਂਹੀ' ॥੩੦॥
ਸੁਨਿ ਉਪਦੇਸ਼ ਸ਼ਾਹੁ ਮਨ ਫਿਰਜੋ।
ਨਿਜ ਕ੍ਰਿਤ ਲਖਿ ਪਛੁਤਾਵਨ ਕਰਜੋ।
-ਬ੍ਰਿਥਾ[1] ਆਪਨੀ ਸੈਨ ਮਰਾਈ।
[1]ਵਿਅਰਥ।
ਜਿਸ ਤੇ ਕਾਰਜ ਸਰਜੋ ਨ ਰਾਈ- ॥੩੧॥
ਹਾਥ ਜੋਰਿ ਗੁਰ ਦਿਸ਼ਿ ਮੁਖ ਕਰਿ ਕੈ।
ਸਿਜਦਾ ਕੀਨਿ ਧਰਨਿ ਸਿਰ ਧਰਿ ਕੈ।
'ਅਬਿ ਮੈਂ ਦ੍ਰੋਹ ਨ ਤੁਮ ਸੰਗ ਕਰੌਂ।
ਜਬਿ ਲਗਿ ਪ੍ਰਾਨ ਦੇਹਿ ਮੈਂ ਧਰੌਂ ॥੩੨॥
ਪਾਛਲ ਬਾਤ ਛਿਮਾ ਸਭਿ ਕਰੀਅਹਿ।
ਮੋ ਪਰ ਨਹੀਂ ਕੋਪ ਕੋ ਧਰੀਅਹਿ।'
ਖਾਂ ਵਜ਼ੀਰ ਪਾਤੀ ਲਿਖਿ ਦੀਨਿ।
ਧੀਰਮੱਲ ਪਹਿ ਭੇਜਨ ਕੀਨਿ ॥੩੩॥
'ਗੁਰ ਘਰ ਸੋਂ ਨਹਿਂ ਸ਼ਾਹੁ ਬਿਗਾਰਹਿ।
ਬੰਦਨ ਕਰੀ, ਭਯੋ ਅਨੁਸਾਰਹਿ।'
ਲੇ ਕਰਿ ਹਲਕਾਰਾ ਢਿਗ ਆਯੋ।
ਪਠਿ ਕਰਿ ਧੀਰ ਮੱਲ ਹਰਖਾਯੋ ॥੩੪॥
ਸ਼ਾਹ ਦਿਸ਼ਾ ਇਸ ਬਿਧਿ ਭੀ ਬਾਤੀ।
ਅਬਿ ਗੁਰ ਕਥਾ ਸੁਨਹੁ ਅਵਦਾਤੀ।
ਕੀਰਤਪੁਰਿ ਕੋ ਅਧਿਕ ਵਸਾਯੋ।
ਸਿਖ ਸੰਤਨਿ ਕੋ ਅਨੰਦ ਉਪਾਯੋ ॥੩੫॥
ਕਬਹੁੰ ਜਾਇ ਗੁਰ ਕਰਹਿਂ ਅਖੇਰੈਂ।
ਹੁਇ ਬਿਹੰਗ ਮ੍ਰਿਗ ਮੁਕਤਿ ਘਨੇਰੈਂ।
ਬਹੁ ਸੰਗਤਿ ਦਰਸ਼ਨ ਕੋ ਆਵੈ।
ਧਨੀ ਮਸੰਦ ਦਰਬ ਬਹੁ ਲਜਾਵੈਂ ॥੩੬॥
ਚਾਰਹੁੰ ਦਿਸ਼ਿ ਤੇ ਗੁਰ ਕੀ ਕਾਰ।
ਨਿਤਪ੍ਰਤਿ ਆਵਹਿ ਦਰਬ ਉਦਾਰ।
ਰਾਤ ਦਿਵਸ ਹੁਇ ਦੀਰਘ ਦੇਗ।

ਤਜਯੋ ਜੰਗ, ਰਹਿ ਬਿਨ ਉਦਵੇਗ[1] ॥੩੭॥
ਮੇਲਾ ਲਗਯੋ ਰਹੈ ਦਰਬਾਰ।
ਦਰਸ਼ਨ ਦੇਖੇ ਅਨੰਦ ਉਦਾਰ।
ਕਥਾ ਕੀਰਤਨ ਦਿਨ ਪ੍ਰਤਿ ਹੋਇ।
ਸੁਨਿ ਸੁਨਿ ਮਨ ਨਿਰਮਲ ਸਭਿ ਕੋਇ ॥੩੮॥
ਇਕ ਦਿਨ ਬੈਠੇ ਸਭਾ ਲਗਾਏ।
ਦੂਰ ਦੇਸ਼ ਤੇ ਦ੍ਵੈ ਸਿੱਖ ਆਏ।
ਤਿਹ ਕੀ ਸੰਗਤ ਲਿਖਿ ਅਰਦਾਸ।
ਪਹੁੰਚਾਈ ਸਤਿਗੁਰ ਕੇ ਪਾਸ ॥੩੯॥
ਕਰਿ ਬੰਦਨ ਧਰਿ ਦੀਨਿ ਅਗਾਰੀ।
ਖੋਲਿ ਸੁ ਪਠੀ ਹਕੀਕਤ ਸਾਰੀ।
'ਸ਼੍ਰੀ ਸਤਿਗੁਰ ! ਤੁਮ ਹੋ ਬਸਿ ਪ੍ਰੇਮ।
ਪਹੁੰਚਹੁੰ ਸਿੱਖਨਿ ਢਿਗ ਦਿਹੁ ਛੇਮ ॥੪੦॥
ਇਹੁ ਸਭਿ ਦੇਸ਼ ਦਾਸ ਗੁਰ ਕੇਰਾ।
ਚਾਹਤਿ ਹੈ ਇਤਿ ਦਰਸ਼ਨ ਹੇਰਾ।
ਅਪਨੋ ਘਰ ਪਾਵਨ ਕੋ ਕਰੈਂ।
ਰਾਵਰ ਕੇ ਪਾਵਨ[1] ਜਬਿ ਪਰੈਂ' ॥੪੧॥
ਸੁਨਿ ਸਤਿਗੁਰ ਸ਼੍ਰੀ ਮੁਖ ਮੁਸਕਾਏ।
-ਦੇਸ਼ ਦੂਰ ਬਹੁ ਕਿਤ ਕੋ ਜਾਏ-।
ਬਿਧੀਚੰਦ ਕੀ ਦਿਸ਼ਾ ਨਿਹਾਰਾ।
ਹਿਤ ਭੇਜਨਿ ਕੇ ਬਾਕ ਉਚਾਰਾ ॥੪੨॥
'ਤੋਹਿ ਮੋਹਿ ਮੈਂ ਭੇਦ ਨ ਕੋਈ[†]।
ਪਹੁੰਚਹੁ ਤਹਾਂ ਸਿਦਕ ਲਿਹੁ ਜੋਈ।
ਸਭਿ ਸੰਗਤ ਕੋ ਦਰਸ਼ਨ ਦੀਜੈ।
ਗੁਰ ਕੀ ਕਾਰ ਸੰਭਾਰਿ ਸੁ ਲੀਜੈ' ॥੪੩॥
ਸੁਨਿ ਆਇਸੁ ਕੋ ਬਿਲਮ ਨ ਕਰੀ।
ਚਲਨ ਹੇਤੁ ਮਨਸਾ ਉਰ ਧੀਰ।
ਚਰਨ ਕਮਲ ਕੋ ਬੰਦਨ ਕਰਿ ਕੈ।
ਗਮਨਯੋ ਬਿਧੀਚੰਦ ਹਿਤ ਧਰਿ ਕੈ

[1](ਜੰਗ ਦਾ) ਉੱਦਮ, ਜੋਸ਼।

[1]ਚਰਨ।

[†]ਵਿਸ਼ੇਸ਼ ਲਈ ਦੇਖੋ ਅੱਗੇ ਅੰਸੂ ੪੪ ਅੰ: ੨੦।

## ੩੫. [ਦੇਉ ਨਗਰ, ਸੁੰਦਰ ਸ਼ਾਹ ਪਾਸ ਬਿਧੀਚੰਦ]

੩੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੬

ਦੋਹਰਾ:

ਅਜ਼ਮਤ ਦੇ ਸ਼੍ਰੀ ਸਤਿਗੁਰੂ, ਬਿਧੀਆ ਦਿਯੋ
ਪਠਾਇ।
ਸੱਤਿਨਾਮ ਸ਼੍ਰੀ ਮੰਤ੍ਰ ਜਪਿ, ਪਹੁੰਚਯੋ ਮਗ
ਸਹਿਸਾਇ ॥੧॥

ਚੌਪਈ:

ਪੂਰਬ ਦੱਖਣ ਸੰਧਿ ਜਿ ਅਹੈ[1]।
ਅਗਨ ਕੋਨ ਮਹਿੰਸੇ ਨਰ ਰਹੈਂ।
ਤਿਤ ਕੋ ਅਜ਼ਮਤ ਕੋ ਕਰਿ ਜ਼ੋਰ।
ਜਾਇ ਪਹੁੰਚਤਿ ਭਾ ਇਕ ਠੌਰ ॥੨॥
ਦੇਉ ਨਗਰ[1] ਇਕ ਤਹਾਂ ਬਸੰਤਾ।
ਸੁੰਦਰ ਸ਼ਾਹ ਫਕੀਰ ਰਹੰਤਾ।
ਤਹਾਂ ਸ਼ੁਸ਼ਕ ਤਰ ਹੇਰਨਿ ਕਰਯੋ।
ਬੈਠਿ ਬਿਧੀਚੰਦ ਆਨੰਦ ਧਰਯੋ ॥੩॥
ਹਰਯੋ ਹੋਤਿ ਭਾ ਸੋ ਤਤਕਾਲਾ।
ਪੁਰਿ ਜਨ ਪੇਖਿ ਅਚੰਭ ਬਿਸਾਲਾ।
ਆਇ ਸਭਿਨਿ ਸੇਵਾ ਬਡ ਕੀਨਿ।
ਦੇਖਹਿਂ ਜਨੁ ਮਹਾਤਮਾ ਚੀਨ ॥੪॥
ਸੁੰਦਰ ਸ਼ਾਹੁ ਬਸਹਿ ਤਹਿਂ ਕਾਨਨ[1]।
ਸੁਨਤਿ ਭਯੋ ਮਹਿਮਾ ਇਹੁ ਕਾਨਨ[1]।
-ਮਹਾਂਪੁਰਖ ਇਕ ਆਵਨ ਕਰਯੋ।
ਬੈਠਤਿ ਸੁਸ਼ਕ ਬ੍ਰਿੱਛ ਭਾ ਹਰਯੋ- ॥੫॥
ਬਿਸਮਤ ਹੁਇ ਹੇਰਨ ਕਹੁ ਚਾਹਾ।
ਕੇਹਰਿ ਏਕ ਹਕਾਰਯੋ ਪਾਹਾ[1]।
ਹੁਇ ਅਰੂਢ ਬਿਧੀਏ ਢਿਗ ਆਯੋ।
ਅਪਨਿ ਸ਼ੇਰ ਤੇ ਚਹਤਿ ਡਰਾਯੋ ॥੬॥
ਹੁਤੀ ਨਰਨਿ ਕੀ ਭੀਰ ਵਡੇਰੇ।
ਕੇਹਰਿ ਭੀਮ ਆਵਤੇ ਹੇਰੇ।
ਭਾਜੇ ਲੋਕ ਜਾਇ ਪੁਰਿ ਬਰੇ।
ਬਿਧੀਚੰਦ ਇਕ ਥਿਰਤਾ ਧਰੇ ॥੭॥

[1]ਪੂਰਬ ਤੇ ਦੱਖਣ ਦੀ ਸੰਧੀ ਜੋ ਹੈ।

[1]ਨਾਮ ਹੈ ਨਗਰ ਦਾ ਜੋ ਯੂ. ਪੀ. ਵਿਚ ਹੈ।

[1]ਬਨ ਵਿਚ।

[1]ਕੰਨੀਂ।

[1]ਕੋਲ।

ਸੁੰਦਰ ਸ਼ਾਹ ਨਿਕਟਿ ਜਬਿ ਆਯੋ।
ਨਿਜ ਕੇਹਰਿ ਤੇ ਚਹਤਿ ਗਹਾਯੋ।
ਤਬਿ ਬਿਧੀਏ ਚਖ ਤਾੜਿ[1] ਬਿਲੋਕਾ। [1]ਨੇਤ੍ਰਾਂ ਨਾਲ ਤਾੜ ਕੇ।
ਆਵਤਿ ਚਲ੍ਯੋ ਤੁਰਤ ਹੀ ਰੋਕਾ ॥੮॥
ਭਯੋ ਸਥੰਭ ਸਿਲਾ ਸਮ ਸ਼ੇਰ।
ਚਰਨ ਬਦਨ ਹਾਲਤਿ ਨਹਿਂ ਫੇਰ।
ਨਿਜ ਅਜ਼ਮਤ ਕੋ ਸੁੰਦਰ ਸ਼ਾਹੂ।
ਲਾਇ ਰਹ੍ਯੋ ਜੇਤਿਕ ਸੀ ਪਾਹੂ ॥੯॥
ਗਰਬ ਸਰਬ ਨਿਜ ਉਰ ਕੋ ਹਰ੍ਯੋ।
ਬਡੋ ਆਪਨੇ ਤੇ ਲਖਿ ਪਰ੍ਯੋ।
ਜਾਇ ਬੰਦਨਾ ਕੀਨਿ ਅਗਾਰੀ।
'ਮਹਾਂ ਪੁਰਖ ਤੁਮ ਹੋ ਤਪਿ ਭਾਰੀ ॥੧੦॥
ਛਿਮਹੁ ਅਵੱਗਯਾ ਹਮ ਤੇ ਭਈ।
ਕੇਹਰਿ ਕੋ ਅਬਿ ਦਿਹੁ ਮੁਕਤਈ[1]।' [1]ਮੁਕਤੀ।
ਤਬਿ ਬਿਧੀਆ ਕਹਿ ਜਤਨ ਗਹੀਰ[1]। [1]ਭਾਰੀ।
ਸੱਤਿਨਾਮ ਕਹਿ ਛਿਰਕਹੁ ਨੀਰ' ॥੧੧॥
ਸੁੰਦਰ ਸ਼ਾਹੁ ਕਰ੍ਯੋ ਜਬਿ ਕਹ੍ਯੋ।
ਪ੍ਰਾਨ ਅੰਤ ਕੇਹਰਿ ਤਬਿ ਲਹ੍ਯੋ।
ਅਪਰ ਦੇਹਿ ਸੁੰਦਰ ਹੁਇ ਗਈ।
ਬਿਧੀਚੰਦ ਕੋ ਬੰਦਨ ਕਈ ॥੧੨॥
ਦੇਖਤਿ ਬਿਸਮ੍ਯੋ ਸੁੰਦਰ ਸ਼ਾਹੂ।
'ਕੋ ਹੈਂ ਤੂੰ ਕਹੁ ਸਚੁ ਹਮ ਪਾਹੂ।'
ਸੁਨਤਿ ਆਪਨੀ[1] ਕਥਾ ਸੁਨਾਈ। [1]ਭਾਵ ਸ਼ੇਰ ਨੇ ਆਪਣੀ।
'ਮੋ ਕਹੁ ਜਾਨਹੁ ਕਿੰਨਰ ਰਾਈ[1] ॥੧੩॥ [1]ਗੰਧਰਬਾਂ ਦਾ ਰਾਜਾ।
ਦੇਵ ਸਭਾ ਮਹਿਂ ਬੈਠੋ ਹੁਯੋ।
ਦਰਬਾਸ਼ਾ ਤਹਿਂ ਆਵਨ ਕਿਯੋ।
ਮੋ ਕੋ ਉਲੰਘਿ ਅਗਾਰੀ ਜਾਇ।
ਬੈਠ੍ਯੋ ਰਿਖਿਬਰ ਸਹਿਜ ਸੁਭਾਇ ॥੧੪॥
ਮਮ ਊਪਰ ਕੋ ਉਲੰਘ੍ਯੋ ਜਬੈ।
ਰਿਸ ਕੇ ਕ੍ਰੂਰ ਦ੍ਰਿਸ਼ਟਿ ਮੈਂ ਤਬੈ।
ਦੁਰਬਾਸ਼ੇ ਜਬਿ ਮੋ ਕਹੁ ਹੇਰਾ।
ਕ੍ਰੂਰ ਬਿਲੋਚਨ ਬਦਨ ਬਡੇਰਾ ॥੧੫॥

ਤਪ ਨਿਧਿ ਕ੍ਰੋਧੀ[1] ਸ੍ਰਾਪ ਬਖਾਨਾ।
-ਮੁਝ ਦਿਸ਼ਿ ਦੇਖਤਿ ਸ਼ੇਰ ਸਮਾਨਾ।
ਧਰਹੁ ਜੂਨਿ ਅਵਨੀ ਤਲ ਜਾਇ-।
ਸੁਨਿ ਮੈਂ ਬੂਝਜੋ ਬਹੁ ਡਰ ਪਾਇ ॥੧੬॥
-ਸ੍ਰਾਪ ਅੰਤ ਕਬਿ ਹੋਵੈ ਮੇਰਾ-।
ਕ੍ਰਿਪਾ ਕਰਤਿ ਬੋਲਜੋ ਤਿਸ ਬੇਰਾ।
-ਸ਼੍ਰੀ ਗੁਰ ਨਾਨਕ ਕਲਿ ਅਵਤਾਰੇ।
ਸੋ ਜਬਿ ਖਸ਼ਟਮ ਬਪੁ ਕੋ ਧਾਰੇਂ ॥੧੭॥
ਤਿਸ ਕੋ ਸਿਖ ਗਜਾਨੀ ਇਕ ਦੇਖਿ[1]।
ਤਬਿ ਮੁਕਤਹਿਗੋ ਸ੍ਰਾਪ ਵਿਸ਼ੇਖ-।
ਸੋ ਇਹੁ ਮਿਲਜੋ ਜੂਨ ਛੁਟਿ ਮੇਰੀ।
ਮੈਂ ਅਬਿ ਗਮਨੋਂ ਦਰਸ਼ਨ ਹੇਰੀ ॥੧੮॥
ਭਾਗ ਧੰਨ ਤੂੰ ਅਪਨੇ ਜਾਨਿ।
ਪੂਰਿ ਕਾਮਨਾ ਹੋਇ ਮਹਾਨ।'
ਇਮ ਕਹਿ ਨਭ ਕੀ ਓਰ ਸਿਧਾਯੋ।
ਸੁੰਦਰ ਸ਼ਾਹੁ ਸੁਨਤਿ ਬਿਸਮਾਯੋ ॥੧੯॥
ਕਰਿ ਬਿਨਤੀ ਤਜਿ ਗਿਨਤੀ ਆਨਿ।
ਰਾਖਜੋ ਅਪਨੇ ਨਿਕਟਿ ਸੁਜਾਨ।
ਅਨਿਕ ਭਾਂਤਿ ਕੀ ਸੇਵਾ ਕਰੀ।
ਸੁਨਤਿ ਬਚਨ ਦੁਬਿਧਾ ਸਭਿ ਹਰੀ ॥੨੦॥
ਤੀਨ ਦਿਵਸ ਬਸਿ ਬਿਧੀਆ ਚਾਲਾ।
ਹਿਤ ਰਾਖਨ ਕਹਿ ਬਨੈ ਬਿਸਾਲਾ।
'ਤੁਮ ਮੋਰੇ ਗੁਰ[1] ਦੀਨਸਿ ਗਜਾਨਾ।
ਫਲ ਪ੍ਰਾਪਤਿ ਤਪ ਕਿਯ ਜੁ ਮਹਾਨਾ ॥੨੧॥
ਰਹਜੋ ਨ ਜਾਇ ਤੁਮਾਰੇ ਬਿਨਾ।
ਤਨ ਤਜਿਬੋ ਤੁਮ ਢਿਗ, ਚਹਿ ਘਨਾ[1]।'
ਬਿਧੀਚੰਦ ਸੁਨਿ ਧੀਰਜ ਦੀਨਿ।
'ਮਮ ਤੁਮ ਬੈਸ ਏਕ ਸਮ ਚੀਨ ॥੨੨॥
ਮਾਸ ਰੁ ਬਾਸਰੁ ਘਟਿਕਾ ਸੋਇ[1]।

[1]ਭਾਵ ਦੁਰਬਾਸ਼ਾ ਨੇ।

[1]ਦੇਖੇਗਾ (ਤੈਂ ਵੱਲ)।

[1]ਭਾਵ ਮੁਰਸ਼ਦ ਅਰਥਾਤ ਗੁਰਮੁਖ ਤੋਂ ਹੈ, ਬਿਧੀਏ ਵਿਚ ਗੁਰੂ ਜੀ ਦੀ ਕਲਾ ਵਰਤ ਰਹੀ ਹੈ, ਪਿੱਛੇ ਲਿਖ ਆਏ ਹਨ।

[1]ਬਹੁਤਾ ਚਾਹੁੰਦਾ ਹਾਂ।

[1]ਮਹੀਨਾ ਦਿਨ ਤੇ ਘੜੀ ਉਹੋ (ਹੋਵੇਗੀ ਜਦੋਂ.......)।

ਮੋਰ ਤੋਰ ਤਨ ਤਜਾਗਨਿ ਹੋਇ।'
ਸੁਨਤਿ ਅਨੰਦ ਭਾ ਸੁੰਦਰ ਸ਼ਾਹੂ।
'ਕਰਹੁ ਕ੍ਰਿਪਾ ਤਬਿ ਹੋਵਹੁ ਪਾਹੂ ॥੨੩॥
ਦੋਨਹੁੰ ਤਨ ਤਜਾਗਹਿਂ ਇਕ ਕਾਲ।
ਗਮਨਹੁ ਲੇ ਪ੍ਰਲੋਕ ਨਿਜ ਨਾਲ।
ਦਾਸ ਜਾਨਿ ਨਿਜ ਬਿਰਦ ਸੰਭਾਰਹੁ।
ਆਪ ਤਰਹੁ ਅਰੁ ਮੋ ਕਹੁ ਤਾਰਹੁ' ॥੨੪॥
ਸੁਨਿ ਬਿਨਤੀ ਬਿਧੀਆ ਸੁ ਪ੍ਰਸੰਨ।
'ਤਵ ਸੰਕਲਪ ਹੋਇ ਨਹਿਂ ਅੰਨ।
ਜਬਹਿ ਸਮਾਂ ਤਨ ਤਜਿਬੇ ਹੋਇ।
ਤੁਝ ਢਿਗ ਪਹੁੰਚੌਂ ਲਖਿ† ਮੈਂ ਸੋਇ ॥੨੫॥

†ਪਾ:-ਪਲ।

ਇਹਾਂ ਆਨਿ ਮੈਂ ਤਜਾਗਹੁੰ ਪ੍ਰਾਨ।
ਬੈਠਹੁ ਆਪ ਧਰਹੁ ਗੁਰ ਧਜਾਨ।'
ਸੁਨਿ ਅਨੰਦ ਬਹੁ ਸੁੰਦਰ ਸ਼ਾਹੂ।
ਬੰਦਤਿ ਬਿਧੀਚੰਦ ਪਦ ਪਾਹੂ ॥੨੬॥
'ਅਬਿ ਮੈਂ ਕਾਜ ਗੁਰੂ ਕੇ ਜਾਵੌਂ।
ਤਨ ਕੇ ਅੰਤ ਸਮੈ ਪੁਨ ਆਵੌਂ।'
ਇਮ ਕਹਿ ਗਯੋ ਦੇਸ਼ ਤਿਸ ਮਾਂਹੀ।
ਗੁਰ ਸੰਗਤਿ ਪੱਤ੍ਰੀ ਪਠਿ ਜਾਂਹੀ ॥੨੭॥
ਸਾਗਰ ਟਾਪੂ ਮਹਿਂ ਅਭਿਰਾਮ।
ਪੁਰਿ ਮੈਨਾਕ[1] ਤਾਂਹਿ ਕੋ ਨਾਮ।

[1]ਇਕ ਪਹਾੜ ਜੋ ਦੱਖਣੀ ਹਿੰਦੂ ਤੇ ਲੰਕਾ ਦੇ ਵਿਚਕਾਰ ਸਾਗਰ ਵਿਚ ਜਾ ਟਿਕਿਆ ਲਿਖਿਆ ਹੈ, ਹੋ ਸਕਦਾ ਹੈ ਕਿ ਸ਼ਿਵਨਾਭ ਦੇ ਦੇਸ਼ ਤੋਂ ਭਾਵ ਹੋਵੇ, ਕਿਉਂਕਿ ਓਥੇ ਸਿੱਖੀ ਸੀ। ਅੰਕ ੩੬ ਵਿਚ ਬਿਧੀਚੰਦ ਜਹਾਜ਼ ਚੜ੍ਹਕੇ ਉਰਾਰ ਆਉਂਦਾ ਹੈ।

ਦਿਯੋ ਹੁਕਮਨਾਮਾ ਗੁਰ ਕੇਰਾ।
-ਇਹੁ ਸਿਖ ਪਿਖਹੁ ਰੂਪ ਜਿਮ ਮੋਰਾ- ॥੨੮॥
ਸੁਨਤਿ ਅਨੰਦ ਭਏ ਸਿਖ ਸਾਰੇ।
ਦੇਤਿ ਉਪਾਇਨ ਬੰਦਨ ਧਾਰੇ।
ਸ੍ਰੀ ਗੁਰ ਹਰਿਗੋਵਿੰਦ ਮਨਿੰਦ।

ਬਿਧੀਚੰਦ ਕੋ ਮਾਨਹਿਂ ਬ੍ਰਿੰਦ ॥੨੯॥
ਬਸਨ ਬਿਭੂਖਨ ਜਰੇ ਜਵਾਹਰ।
ਜਬਰ ਅਜਾਇਬ ਜ਼ੇਬ ਸੁ ਜ਼ਾਹਰ।
ਭਾਂਤਿ ਭਾਂਤਿ ਕੇ ਭੋਜਨ ਭਾਵਤਿ।
ਪ੍ਰੇਮੁ ਭਾਉ ਤੇ ਭਲੇ ਅਚਾਵਤਿ ॥੩੦॥
ਰੈਣ ਦਿਵਸ ਆਇਸੁ ਮਹਿਂ ਰਹੈਂ।
ਬਾਂਛਤਿ ਰਿਦੈ ਮਨੋਰਥ ਲਹੈਂ।
ਗੁਰਬਾਨੀ ਪਢਿ ਅਰਥ ਸਮੇਤ।
ਬਿਧੀਚੰਦ ਉਪਦੇਸ਼ ਸੁ ਦੇਤਿ ॥੩੧॥
'ਗੁਰ ਮਹਿਮਾ ਸਿਮਰਤਿ ਸਤਿਨਾਮੂ।
ਹਉਮੈ ਤਜਾਗਨਿ ਮਨ ਬਿਸਰਾਮੂ।
ਦਯਾ ਖਿਮਾ ਸੁਚ ਸੰਜਮ ਧੀਰਜ†।
ਧਰਮ ਪਰਾਇਨ[1] ਸਾਚੁ ਸੁ ਬੀਰਜ[2]† ॥੩੨॥
ਗੁਰਸਿੱਖੀ ਨਿਰਮਲ ਸੰਤੋਸ਼।
ਸਦਾ ਗੁਰੂ ਕੇ ਰਹੈ ਭਰੋਸ।'
ਇੱਤਜਾਦਿਕ ਗੁਨ ਸਕਲ ਬਤਾਏ।
ਮਨ ਬਿਕਾਰ ਦੁਬਿਧਾਦਿ ਹਟਾਏ ॥੩੩॥
ਗੁਰਮਤਿ ਸਿੱਖਨਿ ਮਹਿਂ ਉਪਜਾਈ।
ਦੁਰਮਤਿ ਮਤਸਰ ਆਦਿ ਮਿਟਾਈ।
ਕਰਿ ਕਰਿ ਬਿਨੈ ਮਾਸ ਇਕ ਰਾਖਾ।
ਅਸਨ ਅਚਾਇ ਮ੍ਰਿਦੁਲ ਬਹੁ ਭਾਖਾ ॥੩੪॥
ਗਮਨ ਹੇਤੁ ਬਹੁ ਬਾਰ ਉਚਰਜੋ।
ਸੰਗਤਿ ਤਬਹਿ ਬਿਸਰਜਨ ਕਰਜੋ।
ਅਰਪੇ ਹਯ ਜਿਨ ਕੀਮਤ ਭਾਰੇ।
ਸੰਗ ਦਾਸ ਦੀਨਸਿ ਰਖਵਾਰੇ ॥੩੫॥
ਬਹੁ ਸਮਾਜ ਲੈ ਚਢਜੋ ਜਹਾਜੂ।
ਆਯਹੁ ਉਤਰਿ, ਕਰੇ[1] ਗੁਰ ਕਾਜੂ।
ਕੀਰਤਪੁਰਿ ਮਹਿਂ ਆਨਿ ਪ੍ਰਵੇਸ਼ਾ।
ਅੱਗ੍ਰ ਉਪਾਇਨ ਕੀਨਿ ਅਸ਼ੇਸ਼ਾ ॥੩੬॥
ਪਰਜੋ ਚਰਨ ਪਰ ਬੰਦਨ ਠਾਨੀ।

†ਪਾ:-ਧੀਰ।
[1]ਆਸਰੇ। [2]ਬਲਵਾਨ। †ਪਾ:-ਸਦਗੁਨ ਬੀਰ।
[1]ਕਰਕੇ।

ਮੁਖ ਮੁਸਕਾਇ ਦੇਖਿ ਕਹਿ ਬਾਨੀ।
'ਜਨਮ ਧੰਨ ਜਗ ਭਯੋ ਤੁਹਾਰਾ।
ਰਹਜੋ ਸੁਧਾਰਤਿ ਗੁਰ ਘਰ ਕਾਰਾ'
॥੩੭॥
ਬਿਧੀ ਚੰਦ ਆਨੰਦ ਬਿਲੰਦੇ।
ਪਰਸਿ ਪਦਾਰਬਿੰਦ ਕਰ ਬੰਦੇ।
'ਇਹੁ ਸਭਿ ਰਾਵਰ ਕੀ ਬਹੁ ਕਰੁਨਾ।
ਦਾਸ ਦੀਨ ਨੇ ਕਜਾ ਹੈ ਕਰਨਾ' ॥੩੮॥
ਬਸਨ ਬਿਭੂਖਨ ਧਨ ਗਨ ਲਜਾਯੋ।
ਸ਼੍ਰੀ ਸਤਿਗੁਰ ਕੇ ਅੱਗ੍ਰ ਟਿਕਾਯੋ।
ਘੋਰੇ ਚਪਲ ਸਕਲ ਦਰਸਾਇਵ।
ਅਰਪੇ ਪਗ ਪੰਕਜ ਲਪਟਾਇਵ ॥੩੯॥
ਗਹਿ ਭੁਜ ਪ੍ਰਭੁ ਨਿਜ ਕੰਠ ਲਗਾਯੋ।
ਬ੍ਰਹਮਗਜਾਨ ਮਨ ਬਿਖੈ ਟਿਕਾਯੋ।
ਅਧਿਕ ਪ੍ਰਸੰਨ ਹੋਇ ਢਿਗ ਰਾਖੈਂ।
ਨਿਜ ਮਨ ਬਾਤ ਤਾਂਹਿ ਸੋ ਭਾਖੈਂ ॥੪੦॥
ਇਸ ਪ੍ਰਕਾਰ ਦਿਨ ਗੁਰੂ ਬਿਤਾਵੈਂ।
ਗੁਰਸਿੱਖੀ ਮਗ ਬਹੁ ਬਿਦਤਾਵੈਂ।
ਤੀਰ ਸਤੱਦ੍ਰਵ ਜਾਇ ਨਿਹਾਰੈਂ।
ਜਲ ਨਿਰਮਲ ਕੀ ਸਿਫਤਿ ਉਚਾਰੇਂ
॥੪੧॥
ਪਾਵਸ ਰਿਤੁ ਜਗ ਮਹਿਂ ਪ੍ਰਗਟਾਈ।
ਚਹੁੰਦਿਸ਼ਿ ਸਘਨ ਘਟਾ ਘੁਰਿ† ਆਈ। †ਪਾ:-ਘਿਰ।
ਬਰਣ ਬਰਣ ਕੇ ਜਲਧਰ ਬਰਖਹਿਂ।
ਮਿਟੀ ਤਪਤ ਜੰਤੂ[1] ਜਨ ਹਰਖਹਿਂ [1]ਜੀਵ।
॥੪੨॥
ਨੀਰ ਨਵੀਨ ਨਦੀ ਮਹਿਂ ਚਲੈ।
ਕੂਲਨਿ ਕੋ ਢਾਹਿਤ, ਜਨੁ ਗਿਲੈ[1]। [1]ਕਿਨਾਰਿਆਂ ਨੂੰ ਢਾਹੁੰਦਾ ਮਾਨੋ ਨਿਗਲੀ ਜਾਂਦਾ ਹੈ।
ਤ੍ਰਿਣ ਕਾਸ਼ਟ ਸੰਚਯ ਬਹੁ ਬਹੈਂ।
ਜਲ ਜੰਤੂ ਉਛਲਤਿ ਸੁਖ ਲਹੈਂ ॥੪੩॥
ਘਨਘੋਰਨ ਤੇ ਮੋਰਨ ਸ਼ੋਰ।
ਸੁਨੀਅਤਿ ਕੀਰਤਪੁਰਿ ਚਹੁੰ ਓਰ।

ਬਿਨਾ ਧੂਲ ਤੇ ਸੈਲ ਬਿਸਾਲੇ।
ਖਰੇ ਤਰੋਵਰ ਫਲਤਿ ਰਸਾਲੇ[1] ॥੪੪॥ [1]ਅੰਬ ਫਲੇ ਹੋਏ।
ਭਾਂਤਿ ਭਾਂਤਿ ਕੀ ਸ਼ੋਭਾ ਹੋਤਿ।
ਸਤਿਗੁਰੁ ਹੇਰਤਿ ਅਨੰਦ ਉਦੋਤ।
ਹਰਿਆਵਲ ਹੋਈ ਸਭਿ ਰਵਨੀ[1]। [1]ਸੁੰਦਰ।
ਇੰਦ੍ਰ ਬਧੂ[1] ਜੁਤਿ ਦੇਖਤਿ ਅਵਨੀ ॥੪੫॥ [1]ਚੀਚ ਵਹੁਟੀਆਂ।
ਸਾਵਣ ਅਰੁ ਭਾਦ੍ਰੋ ਜੁਗ ਮਾਸ।
ਕੀਰਤਪੁਰਿ ਮੈਂ ਕਰਹਿ ਬਿਲਾਸ।
ਸ਼ਬਦ ਕੀਰਤਨ ਹੋਇ ਸਦਾਈ।
ਸੁਨਿ ਸੁਨਿ ਸਿੱਖਨਿ ਗੁਰਮਤਿ ਭਾਈ ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥੩੫॥

## ੩੬. [ਸ਼੍ਰੀ ਗੁਰਦਿੱਤਾ ਜੀ ਨੇ ਮੋਈ ਗਊ ਜਿਵਾਈ]

੩੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੭

ਦੋਹਰਾ:

ਪਾਵਸ ਬਰਖਾ ਅਧਿਕ ਹ੍ਵੈ, ਸਰਿਤਾ ਸੈਲਨ ਸੈਲ[1]।
ਸ਼੍ਰੀ ਹਰਿਗੋਵਿੰਦ ਬਹੁ ਕਰੈਂ, ਨੀਚੇ ਉਚੇ ਗੈਲ ॥੧॥

[1]ਪਹਾੜਾਂ ਦੀ ਸੈਰ।

ਚੌਪਈ:

ਪਾਵਸ ਇਸੀ ਪ੍ਰਕਾਰ ਬਿਤਾਈ।
ਸਰਦ ਸੁੰਦਰੀ ਰਿਤੁ ਪੁਨ ਆਈ।
ਭਏ ਸੇਤ ਘਨ ਜਲ ਕੋ ਛੋਰਿ।
ਬਿਮਲ ਅਕਾਸ਼ ਭਯੋ ਚਹੁੰ ਓਰ ॥੨॥
ਕਬਿ ਕਬਿ ਸ਼੍ਰੀ ਗੁਰਦਿੱਤਾ ਚੜ੍ਹੈਂ[1]।
ਵਹਿਰ ਅਖੇਰ ਬ੍ਰਿਤਿ ਕੋ ਕਰੈਂ।
ਬਾਂਛਤਿ ਲੇਤਿ ਸੰਗ ਅਸਵਾਰ।
ਬਿਚਰਹਿਂ ਜਹਿਂ ਕਹਿਂ ਬਿਪਨ ਮਝਾਰ ॥੩॥

[1]ਚੜ੍ਹਦੇ ਹਨ।

ਸ਼੍ਰੀ ਹਰਿਗੋਵਿੰਦ ਥਿਰਤਾ ਗਹੀ।
ਬਹੁਰ ਵਹਿਰ ਬਹੁ ਗਮਨਹਿਂ ਨਹੀਂ।
ਕਰਨਿ ਅਖੇਰ ਅਰੂਢਨ ਬਾਜ[1]।
ਤਜਜੋ ਰਾਖਬੋ ਸ੍ਵਾਨ ਰੁ ਬਾਜ਼ ॥੪॥

[1]ਘੋੜੇ ਤੇ।

ਜੁਗਮ ਸਮੈ[1] ਸ਼ੁਭ ਸਭਾ ਲਗਾਵੈਂ।
ਸ਼ਬਦ ਰਬਾਬੀ ਸੁੰਦਰ ਗਾਵੈਂ।
ਸਿਖ ਸੰਗਤਿ ਚਹੁੰਦਿਸ਼ਿ ਤੇ ਆਇ।
ਲਜਾਇ ਉਪਾਇਨ ਕੋ ਸਮੁਦਾਇ ॥੫॥

[1]ਦੋਨੋਂ ਵੇਲੇ।

ਅਰਪਹਿਂ, ਦਰਸ ਕਰਹਿਂ ਬਡ ਭਾਗੇ।
ਚਰਨ ਸਪਰਸ਼ਹਿਂ ਪ੍ਰੇਮ ਸੁ ਪਾਗੇ।
ਸੁਨਹਿ ਬਚਨ ਸਿਮਰਹਿਂ ਸਤਿਨਾਮੁ।
ਪਾਇ ਸ਼੍ਰੇਯ ਕੋ ਗਮਨਹਿਂ ਧਾਮੁ ॥੬॥
'ਮਹਾਂ ਜੰਗ ਹੋਯਹੁ ਬਹੁ ਅਰੇ।
ਕਾਬਲ ਆਦਿਕ ਕੇ ਨਰ ਮਰੇ।
ਉਤ ਦਿੱਲੀ ਆਦਿਕ ਪੁਰਿ ਬਾਸੀ।

ਲਰੇ ਗੁਰੂ ਸੰਗ ਭਏ ਬਿਨਾਸ਼ੀ ॥੭॥
ਗੁਰੂ ਸੂਰਤਾ ਬਿਦਤ ਜਹਾਂਨ।
ਬਡ ਬਹਾਦੁਰ' ਕਰਹਿਂ ਬਖਾਨ।
'ਅਲਪ ਚਮੂੰ ਜਿਨ ਕੇ ਰਹਿ ਪਾਸੀ।
ਲਾਖਹੁਂ ਸ਼ੱਤ੍ਰੁਨਿ ਕਰੇ ਬਿਨਾਸੀ ॥੮॥
ਸਿਰ ਪੀਰਨ ਕੇ ਪੀਰ ਬਿਸਾਲਾ।
ਬਡ ਮੀਰਨ ਕੇ ਮੀਰ ਸੁ ਚਾਲਾ[1]।
ਸ਼ਾਹੁਜਹਾਂ ਜਿਨ ਸੋਂ ਲਰਿ ਹਾਰੇ।
ਅਪਰ ਬਾਪੁਰੇ ਕਹਾਂ ਬਿਚਾਰੇ ॥੯॥
ਚਾਰ ਬਾਰ ਕਰਿ ਰਾਰ ਖਪਾਏ।
ਜੀਵਤਿ ਕੋ ਨਹਿਂ ਸਦਨ ਪਠਾਏ।'
ਬਿਦਤਜੋ ਜਗਤ ਬਿਲੰਦ ਪ੍ਰਸੰਗ।
ਮਰੇ ਹਜ਼ਾਰਹੁਂ ਜੋਧਾ ਜੰਗ ॥੧੦॥
ਦੇਸ਼ ਬਿਦੇਸ਼ਨਿ ਬਿਧਵਾ ਤੁਰਕਨਿ।
ਰੁਦਤਿ ਘਨੀ ਸਿਰ ਛਾਤੀ ਹਨਿ ਹਨਿ[1]।
ਲਰੇ ਗੁਰੂ ਸੋਂ, ਪੀਰ ਜੁ ਪੀਰ[†]।
ਕਰਾਮਾਤ ਕਾਮਲ ਬਡ ਮੀਰ ॥੧੧॥
ਅਰਜੋ ਸੁ ਮਾਰਜੋ, ਬਚਜੋ ਪਲਾਯੋ[1]।
ਹਜ਼ਰਤ ਲਸ਼ਕਰ ਬ੍ਰਿੰਦ ਮਰਾਯੋ।
ਸਭਿ ਦੇਸ਼ਨਿ ਮਹਿਂ ਮੁਗ਼ਲ ਪਠਾਨ।
ਸੱਯਦ ਆਦਿ ਸੰਬੰਧੀ ਜਾਨਿ ॥੧੨॥
ਮਿਲਿ ਮਿਲਿ ਸਿਫਤ ਘਨੀ ਕੋ ਠਾਨਤਿ।
'ਬਡੇ ਬਹਾਦੁਰ' ਬਹੁਤ ਬਖਾਨਤਿ।
ਅਲਪ ਚਮੂੰ ਜੁਤਿ ਰਹਿਤ ਹਮੇਸ਼ਾ।
ਲਾਖਹੁਂ ਆਵਤਿ ਹਤਹਿਂ ਅਸ਼ੇਸ਼ਾ ॥੧੩॥
ਕਿਸ ਕੋ ਸੁਤ ਰੋਵਤਿ ਬਿਲਲਾਵੈ।
ਕੋ ਭ੍ਰਾਤਾ ਸਿਮਰਤਿ ਦੁਖ ਪਾਵੈ।
ਚਚਾ ਭਤੀਜਾ ਕਿਤਿਕ ਪੁਕਾਰੈਂ।
ਕਿਸ ਕੋ ਪਿਤ ਸੁਤ ਗੁਨਨਿ[1] ਉਚਾਰੈਂ ॥੧੪॥
ਦੇਸ਼ ਬਿਦੇਸ਼ ਤੁਰਕ ਤੁਰਕਾਣੀ।

[1]ਸੁਹਣੀ ਰੀਤੀ ਵਾਲੇ।

[1]ਛਾਤੀ ਪਿੱਟ ਪਿੱਟ ਕੇ।

[†]ਪਾ:-ਜੋ ਜਗ ਪੀਰ। ਪੁਨਾ:-ਹਨੇ ਬਿਪੀਰ। ਪੁਨਾ:-ਲਖਾ ਗੁਰੂ ਕੋ ਪੀਰਨ ਪੀਰ।

[1]ਜੋ ਨੱਸ ਗਿਆ ਸੋ ਬਚਿਆ।

[1]ਗੁਣਾਂ ਨੂੰ।

ਕੋ ਆਵਤਿ ਕੋ ਜਾਤਿ ਮੁਕਾਣੀ।
ਜਿਤ ਕਿਤ ਗ੍ਰਾਮ ਨਗਰ ਸਮੁਦਾਯਾ।
ਸੁਨਤਿ ਸ਼ਬਦ ਗੁਨ ਰੁਦਨ ਉਠਾਯਾ
॥੧੫॥
ਮਿਲਿ ਮਿਲਿ ਪੀਟਤਿ ਸਿਰ ਸੁਖ ਛਾਤੀ।
ਲੇਹਿਂ ਨਾਮ ਗੁਨ ਕਰਿ ਬੱਖਜਾਤੀ।
ਇਮ ਜਗ ਮਹਿਂ ਬਡ ਮਾਚਜੋ ਸ਼ੋਰ।
ਭਨਹਿਂ ਬੀਰਤਾ ਸਤਿਗੁਰ ਜ਼ੋਰ[1] ॥੧੬॥

[1]ਸਤਿਗੁਰਾਂ ਦਾ ਬਲ।

ਸੁਨਿ ਸੁਨਿ ਸਿਖ ਸੰਗਤਿ ਹਰਖਾਵੈਂ।
ਦੇਸ਼ ਬਿਦੇਸ਼ਨਿ ਤੇ ਚਲਿ ਆਵੈਂ।
ਮਗ ਮਹਿਂ ਸੁਨਤਿ ਆਇ ਬਿਰਤਾਂਤ।
ਜਹਿਂ ਕਹਿਂ ਮਿਲਹਿਂ ਕਰਹਿਂ ਨਰ ਬਾਤ
॥੧੭॥
ਏਕ ਦਿਵਸ ਬਾਬਾ ਗੁਰਦਿੱਤਾ।
ਚਢੇ ਅਖੇਰ ਕਰਨਿ ਦੇ ਚਿੱਤਾ।
ਕੇਤਕਿ ਸਾਥ ਚਲੇ ਅਸਵਾਰ।
ਚਪਲ ਤੁਰੰਗਮ ਜ਼ੀਨਨਿ ਡਾਰਿ ॥੧੮॥
ਸੰਗ ਤੁਫੰਗ ਲਈ ਕਸਿ ਗੋਰੀ।
ਉਠਿ ਪ੍ਰਭਾਤਿ ਗਮਨੇ ਬਨ ਓਰੀ।
ਖੋਜਤਿ ਫਿਰਤ ਸਮੇ ਗਨ ਸੂਕਰ।
ਮ੍ਰਿਗਨ ਅਨੇਕਨ, ਲੇ ਸੰਗ ਕੂਕਰ
॥੧੯॥
ਗਿਰ ਕੀ ਜਰਨ† ਬਿਖੈ ਬਿਚਰੰਤੇ।
ਊਚ ਨੀਚ ਥਲ ਚਢਿ ਉਤਰੰਤੇ।
ਫਿਰੇ ਬਹੁਤ ਹੀ ਖੋਜਤਿ ਝਾਰਨ।
ਸਥਲ ਬਿਖਮ ਸਮ[1] ਕਰਹਿਂ ਨਿਹਾਰਨ
॥੨੦॥

†ਪਾ:-ਬੁਹਨ = ਖੱਡਾਂ।

[1]ਠੰਢੇ ਭਾਵ ਉੱਚੇ ਨੀਵੇਂ ਤੇ ਪੱਧਰੇ ਥਾਂ।

ਗੁਰ ਸੁਤ ਬਿਚਰਤਿ ਭੇ ਬਨ ਮਾਂਹੀ।
ਪ੍ਰਾਪਤਿ ਕਿਤਹੁ ਅਖੇਰਾ ਨਾਂਹੀ।
ਦਿਵਸ ਚਢਜੋ ਬਡ ਘਾਮ ਉਪੰਨਾ।
ਬਿਚਰਤਿ ਰਹੇ ਨ ਕੋ ਮ੍ਰਿਗ ਹੰਨਾ ॥੨੧॥
ਦੂਰ ਦੂਰ ਲੌਂ ਫਿਰੇ ਸਊਰ।

ਖੋਜਤਿ ਗਿਰਨਿ ਦਰੀ[1] ਥਲ ਭੂਰ। [1]ਕੰਦਰਾ।
ਧੇਨੁ ਚਰਤਿ ਹੁਤੀ ਇਕ ਬਲ ਮੈਂ।
ਸੰਘਨੇ ਪਾਤ ਸਮੂਹ ਬ੍ਰਿਛਨਿ ਮੈਂ ॥੨੨॥
ਇਕ ਅਸਵਾਰ ਫਿਰਤ ਨੇ ਹੇਰੀ।
ਜਾਨੀ ਗਈ ਨ ਦੂਰ ਬਡੇਰੀ।
ਉਰ ਮਹਿਂ ਲਖ੍ਯੋ ਸੁ ਪਾੜ੍ਹਾ ਮਹਾਂ।
ਸ੍ਰਿੰਗਨਿ ਸਹਿਤ ਚਰਤਿ ਹੈ ਇਹਾਂ ॥੨੩॥
ਬਜ੍ਯਾਕੁਲ ਹੁਤੋ ਘਾਮ ਤੇ ਸੋਇ।
ਬਿਚਰਤਿ ਅਧਿਕ ਥਕਤਿ ਪੁਨ ਹੋਇ।
ਇਨ ਕਾਰਨ ਤੇ ਨਹਿਨ ਪਛਾਨੀ।
ਦੇਖਤਿ ਸ਼੍ਰਿੰਗ ਮਿਰਗ ਲਿਯ ਜਾਨੀ ॥੨੪॥
ਨਹਿਂ ਤਿਸ ਕੇ ਚਲਿ ਪਹੁੰਚ੍ਯੋ ਨੇਰ।
-ਭਾਜ ਨ ਜਾਇ ਮੋਹਿ ਕੌ ਹੇਰਿ-।
ਖਿਰ੍ਯੋ ਦੂਰ ਤੇ ਤੁਪਕ ਚਲਾਈ।
ਲਾਗੀ ਸੀਸ ਬਿਖੈ ਤਬਿ ਜਾਈ ॥੨੫॥
ਤਤਛਿਨ ਧੇਨੁ ਗਿਰੀ ਉਥਲਾਇ।
ਪ੍ਰਾਨ ਨਾਸ਼ ਹੋਏ ਲਗਿ ਘਾਇ[1]। [1]ਜ਼ਖਮ ਲੱਗਕੇ।
ਤੁਰੰਗ ਧਵਾਇ ਜਾਇ ਕਰਿ ਹੇਰੀ।
ਮਰੀ ਗਊ ਉਥਲੀ ਤਿਸ ਬੇਰੀ ॥੨੬॥
ਮਹਾਂ ਪਾਪ ਤੇ ਪਾਯੋ ਤ੍ਰਾਸ।
-ਮੁਝ ਕਰ ਤੇ ਭਾ ਧੇਨੁ ਬਿਨਾਸਿ।
ਇਤਨੇ ਮਹਿਂ ਗਊਅਨਿ ਚਰਵਾਰਾ।
ਆਇ ਬਿਲੋਕ੍ਯੋ ਪਾਤਕ ਭਾਰਾ ॥੨੭॥
ਤਿਸ ਭਟ ਸੰਗ ਲਰਨ ਬਹੁ ਲਗ੍ਯੋ।
ਊਚ ਪੁਕਾਰ ਕਰੀ ਰਿਸ ਪਗ੍ਯੋ।
ਸ਼ੋਰ ਉਠਾਇ ਜ਼ੋਰ ਕੋ ਜਬੈ।
ਕਿਤਿਕ ਪਹਾਰੀ[1] ਮਿਲਿਗੇ ਤਬੈ ॥੨੮॥ [1]ਪਹਾੜੀਏ।
ਗਹਿ ਸੋ ਲਿਯੋ ਕਰਹਿਂ ਬਲ ਭਾਰੀ।
ਅਨਿਕ ਪ੍ਰਕਾਰ ਨਿਕਾਰਹਿਂ ਗਾਰੀ।
'ਧੇਨੁ ਲੇਹਿਂ, ਤੌ ਛੋਰਨ ਕਰੈਂ।

ਨਾਂਹਿ ਤ ਬੰਧਹਿਂ ਘਰ ਮਹਿਂ ਧਰੈਂ ॥੨੯॥
ਪਰਜੋ ਰੌਰ ਪੁਨ ਔਰ ਸਊਰ।
ਸੁਨਿ ਸੁਨਿ ਆਇ ਨਿਕਟਿ ਜੇ ਦੂਰ।
ਸ਼੍ਰੀ ਗੁਰਦਿਤੇ ਜਬਿ ਸੁਧਿ ਪਾਈ।
ਗਏ ਤੁਰਤ ਤਹਿਂ ਤੁਰੰਗ ਧਵਾਈ ॥੩੦॥
ਪਾਤਕ ਘੋਰ ਬਿਲੋਕਜੋ ਜਾਇ।
ਅਧਿਕ ਕੋਹੀਆਂ[1] ਸ਼ੋਰ ਮਚਾਇ।
ਹਯ ਕੇ ਸਹਿਤ ਸੁਭਟ ਕੋ ਗਹਜੋ।
ਬਹੁ ਝਿਰਕਤਿ ਅਪਰਾਧੀ ਲਹਜੋ ॥੩੧॥
ਮ੍ਰਿਦੁਲ ਬਾਕ ਗੁਰ ਪੁੱਤ੍ਰ ਸੁਨਾਯੋ।
'ਬਿਨ ਜਾਨੇ ਬਡ ਦੋਸ਼ ਕਮਾਯੋ।
ਸਭਿ ਤਜਿ ਦੇਹੁ[1], ਲਰੇ ਕਜਾ ਹੋਇ।
ਮ੍ਰਿਤਕ ਭਈ ਅਬਿ ਜਿਯੈ ਨ ਕੋਇ' ॥੩੨॥
ਸੁਨਤਿ ਪਹਾਰੀ ਬਾਕ ਉਚਾਰੇ।
'ਤੁਮ ਗੁਰ ਸੁਤ ਅਜ਼ਮਤ ਕੋ ਧਾਰੇ।
ਗਊ ਮਰੀ ਕੋ ਦੇਹੁ ਜਿਵਾਇ।
ਨਿਜ ਚਾਕਰ ਕੋ ਲੇਹੁ ਛੁਡਾਇ ॥੩੩॥
ਜੇ ਬਲ ਕਰੋ ਪੁਕਾਰੂ ਜੈ ਹੈਂ।
ਨਿਜ ਰਾਜੇ ਕੇ ਨਿਕਟਿ ਕਹੈ ਹੈਂ।
ਵਧਹਿ ਫਸਾਦ ਬਿਸਾਲ ਅਗਾਰੀ।
ਇਹੁ ਪਾਤਕ ਨਹਿਂ ਸਕਹਿਂ ਸਹਾਰੀ' ॥੩੪॥
ਕਠਨ ਬਾਤ ਗੁਰ ਪੁੱਤ੍ਰ ਬਿਚਾਰੇ।
-ਮਰੀ ਗਊ ਜੇ ਅਬੈ ਜਿਵਾਰੈਂ।
ਇਹ ਬੀ ਬਾਤ ਨ ਆਛੀ ਹੋਇ।
ਪਿਤਾ ਰਿਸੈ ਹੈਂ ਸੁਨੈਂ ਜਿ ਸੋਇ ॥੩੫॥
'ਕਸ਼ਟ ਅਨੇਕ ਦੇਹਿ ਪਰ ਝਾਲੈਂ।
ਅਜ਼ਮਤ ਨਹੀਂ ਜਨਾਇਂ ਬਿਸਾਲੈਂ।'
ਇਹੁ ਮਤ ਹੈ ਗੁਰ ਘਰ ਕੋ ਸਦਾ।
ਜਰਹਿਂ ਅਜਰ, ਬਿਦਤਾਇਂ ਨ ਕਦਾ

[1]ਪਹਾੜੀਆਂ ਨੇ।

[1](ਤੁਸੀਂ) ਸਾਰੇ ਛੱਡ ਦਿਓ (ਇਸਨੂੰ)।

॥੩੬॥
ਕਰਾਮਤ ਨਹਿਂ ਆਪ ਲਗਾਵੈਂ।
ਜੋ ਲਗਾਇ ਤਿਸ ਦੇਖਿ ਰਿਸਾਵੈਂ।
ਜੇ ਅਬਿ ਗਊ ਨ ਜੀਵਤਿ ਇਹਾਂ।
ਇਕ ਤੌਂ ਪਾਪ ਹੋਤਿ ਹੈ ਮਹਾਂ ॥੩੭॥
ਦੁਤੀਏ ਜੈ ਹੈਂ ਕਰੈਂ ਪੁਕਾਰ।
ਅਪਜਸ ਬਿਥਰੈਗੋ ਸੰਸਾਰ।
ਇਸ ਕੋ ਨਾਮ ਨ ਲੈ ਹੈ ਕੋਈ।
ਹਮਰੀ ਦਿਸ਼ਾ ਅਰੋਪਹਿ ਸੋਈ ॥੩੮॥
ਰਣ ਤੇ ਸ਼ਾਂਤਿ ਬ੍ਰਿਤੀ ਅਬਿ ਭਏ।
ਸੁਨਹਿਂ ਬਿਖੇਰਾ ਤੌਂ ਰਿਸ ਲਏ-।
ਠਾਂਢੇ ਭਏ ਕਰੇ ਥਿਰ ਲੋਚਨ।
ਅਨਿਕ ਭਾਂਤਿ ਕੀ ਸੋਚਤਿ ਸੋਚਨ
॥੩੯॥
-ਕਰਹਿਂ ਕਹਾਂ ਅਸਮੰਜਸ[1] ਬਨੇ।
ਦੋਨਹੁ ਬਿਧੀ ਕਹਿਰ ਹੁਇ ਘਨੇ[1]।
ਸੁਰਭੀ ਮਰੀ ਪਾਪ ਹੈ ਭਾਰਾ।
ਕਰਾਮਾਤ ਦੈਂ, ਦੋਸ਼ ਉਦਾਰਾ- ॥੪੦॥
ਥਿਰੇ ਰਹੇ ਤਹਿਂ ਕੇਤਿਕ ਕਾਲਾ।
ਰਿਦੈ ਬਿਚਾਰਨ ਕਰਹਿਂ ਬਿਸਾਲਾ।
ਝਗਰਤਿ ਖਰੇ ਸੰਬੂਹ ਪਹਾਰੀ।
ਅਪਨੇ ਪਰ ਕੇ ਭੇ ਨਰ ਝਾਰੀ[1] ॥੪੧॥

[1]ਅਣਬਣ।

[1]ਦੋਹਾਂ ਤਰ੍ਹਾਂ ਨਾਲ ਭਾਰੀ ਕਹਿਰ ਹੈ।

[1]ਆਪਣੇ ਨਰ ਤੇ ਪਰਾਏ (ਪਹਾੜੀਏ ਰਲਕੇ) ਬਹੁਤ ਇਕੱਠ ਹੋ ਗਿਆ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਗੁਰਦਿੱਤਾ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥੩੬॥

## ੩੭. [ਸ਼੍ਰੀ ਬਾਬਾ ਗੁਰਦਿੱਤਾ ਜੀ ਦਾ ਸਮਾਉਣਾ]

੩੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੩੮

ਦੋਹਰਾ:
ਸ਼੍ਰੀ ਗੁਰਦਿੱਤੇ ਸੰਗ ਮਹਿਂ,
ਸੁਭਟ ਹੁਤੇ ਤਿਸ ਥਾਨ।
ਹਾਥ ਜੋਰਿ ਬੋਲੇ ਸਕਲੇ,
'ਗੁਰ ਸੁਤ ਸੁਨਹੁ ਸੁਜਾਨ ! ॥੧॥
ਚੌਪਈ:
ਮਰੀ ਗਊ ਤੇ ਦੋਸ਼ ਘਨੇਰੇ।
ਜੇ ਜੀਵਹਿ ਹੁਇ ਕੁਸ਼ਲ ਬਡੇਰੇ।
ਜਯੋਂ ਕਯੋਂ ਕਰਿ ਦੀਜਹਿ ਇਸ ਪ੍ਰਾਨ।
ਸਭਿ ਦਿਸ਼ਿ ਤੇ ਕਲਹਾ ਹੁਇ ਹਾਨ ॥੨॥
ਪਾਤਕ ਮਿਟਹਿ ਪੁੰਨ ਅਧਿਕਾਈ।
ਪਸਰਹਿ ਕੀਰਤਿ ਬਿਮਲ ਸਦਾਈ।
ਨਰ ਆਦਿਕ ਜੇ ਅਪਰ ਜਿਵਾਵਨ।
ਸੁਨਿ ਸਤਿਗੁਰ ਤਬਿ ਹੋਇਂ ਰਿਸਾਵਨ ॥੩॥
ਇਸ ਤੇ ਪੁੰਨ ਅਧਿਕ ਕੋ ਜਾਨਿ।
ਸ਼੍ਰੀ ਪ੍ਰਭੁ ਨਹੀਂ ਕੋਪ ਕੋ ਠਾਨਿ।'
ਇੱਤਯਾਦਿਕ ਸਭਿਹੂੰਨਿ ਸੁਨਾਯੋ।
ਗੁਰ ਸੁਤ ਸੁਨਤਿ ਰਿਦੇ ਹੁਇ ਆਯੋ ॥੪॥
-ਅਬਿ ਤੌ ਆਛੀ ਅਹੈ ਜਿਵਾਵਨ।
ਸਹਿਤ ਪੁੰਨ ਅਰੁ ਰਾਰ ਮਿਟਾਵਨ।
ਪਿਤਾ ਕੋਪ ਕੋ ਲੇਹਿਂ ਸਹਾਰਿ।
ਜਥਾ ਕਹੇਂ ਸੋ ਕਰਿ ਹੈਂ ਕਾਰ- ॥੫॥
ਇਮ ਉਰ ਲਯਾਇ ਤੁਰੰਗਮ ਛੋਰਿ।
ਉਤਰਿ ਗਏ ਮ੍ਰਿਤੁ ਧੇਨੁ ਓਰ।
ਨੀਮ ਤਰੋਵਰ ਕੀ ਨਵਲਾ ਸੀ[1]।
ਹਾਥ ਗਹੀ ਪਹੁੰਚੇ ਗੋ ਪਾਸੀ ॥੬॥
ਛਰੀ ਲਗਾਇ ਗਊ ਕੋ ਗਾਂਤ।
ਸ਼੍ਰੀ ਮੁਖ ਤੇ ਬੋਲੇ ਇਸ ਭਾਂਤਿ।
'ਉਠਹੁ ਮਾਤ ! ਅਬਿ ਨਿੰਦ੍ਰਾ ਤਯਾਗਹੁ।

[1]ਨਿੰਮ ਬ੍ਰਿੱਛ ਦੀ ਨਵੀਂ ਨਵੀਂ ਛਟੀ।

ਪੂਰਬ ਸਮ ਚਰਿਬੇ ਤ੍ਰਿਣ ਲਾਗਹੁ' ॥੭॥
ਸੁਭਟ ਸਕਲ ਅਰੁ ਖਰੇ ਪਹਾਰੀ।
ਮਰੀ ਧੇਨੁ ਸੋ ਕਰਤਿ ਨਿਹਾਰੀ।
ਗੁਰੂ ਪੁੱਤ੍ਰ ਜਬਿ ਬਾਕ ਬਖਾਨੇ।
ਤਤਛਿਨ ਉਠੀ ਸੁ ਪ੍ਰਥਮ ਸਮਾਨੇ ॥੮॥
ਤ੍ਰਿਣਨਿ ਹਰਿਤ ਕੇ ਚਰਨੇ ਲਾਗੀ।
ਦੇਖਿ ਸਭਿਨਿ ਬੁਧਿ ਬਿਸਮੈ ਪਾਗੀ।
ਹਰਖਤਿ ਹੋਏ ਹਾਂਕ[1] ਸੰਭਾਰੀ।
ਲੈ ਗਮਨੇ ਜਹਿਂ ਸੁਰਭੀ ਸਾਰੀ[1] ॥੯॥
ਕਰਿ ਬੰਦਨ ਕੋ ਸੁਜਸੁ ਉਚਾਰਤਿ।
ਗਏ ਗੁਰੂ ਮਹਿਮਾ ਉਰ ਧਾਰਤਿ।
ਗੁਰ ਸੁਤ ਚਢੇ ਤੁਰੰਗਮ ਚਲੇ।
ਸੁਭਟ ਸੰਗ ਗਮਨੇ ਸਭਿ ਮਿਲੇ ॥੧੦॥
ਬਿਸਮਤਿ ਮਤਿ ਕੀਰਤਪੁਰਿ ਆਏ।
ਉਤਰਿ ਤੁਰੰਗ, ਸਥਾਨ ਲਗਾਏ।
ਦਿਨ ਮੱਧਜਾਨ[1] ਭਯੋ ਤਿਹ ਕਾਲਾ।
ਭੋਜਨ ਕਰਿ ਮਨ ਭਾਇ ਬਿਸਾਲਾ ॥੧੧॥
ਟਿਕੇ ਸਥਾਨ ਅਪਨਿ ਸਭਿ ਜਾਈ।
ਸਤਿਗੁਰ ਸੁਨਜੋ ਅਸਨ ਅਬਿ ਖਾਈ।
ਗਯੋ ਜੁ ਸੰਗ ਸੁ ਬੀਰ ਬੁਲਾਯੋ।
ਨਿਕਟਿ ਆਇ ਪਿਖਿ ਬਾਕ ਅਲਾਯੋ ॥੧੨॥
'ਆਜ ਕਹਾਂ ਤੁਮ ਸਮਾਂ ਬਿਤਾਯੋ?
ਬਿਚਰਤਿ ਵਹਿਰ ਅਸਨ ਅਬਿ ਖਾਯੋ।
ਸਗਰੀ ਸਾਚੀ ਦੇਹੁ ਬਤਾਇ।
ਕੂਰ ਕਹੈਂ ਤੌ ਦੋਸ਼ ਲਗਾਇ' ॥੧੩॥
ਸੁਨਤਿ ਸੁਭਟ ਕੰਪਜੋ ਸਭਿ ਗਾਤ।
ਲਗਜੋ ਬਤਾਵਨ ਸਾਚੀ ਬਾਤ।
-ਕਹੌਂ ਕੂਰ, ਤੌ ਜਾਨੈਂ ਸਾਰੀ।
ਮੁਝ ਪ੍ਰਤਿ ਦੈ ਹੈਂ ਸ੍ਰਾਪ ਉਚਾਰੀ- ॥੧੪॥
'ਅਚਰਜ ਆਜ, ਗਊ ਮਰਿ ਗਈ।
ਜਾਨੇ ਬਿਨਾ ਮਾਰਿ ਭਟ ਦਈ।

[1]ਹੱਕ ਕੇ।
[1]ਜਿਥੇ ਹੋਰ ਸਾਰੀਆਂ ਗਊਆਂ ਸਨ।
[1]ਦੁਪਹਿਰਾ।

ਆਇ ਕੋਹੀਆਂ[1] ਸ਼ੋਰ ਮਚਾਯੋ। [1]ਪਹਾੜੀਆਂ ਨੇ।
ਸ੍ਰੀ ਗੁਰਦਿੱਤਾ ਸੁਨਿ ਤਬਿ ਆਯੋ ॥੧੫॥
ਮਹਾਂ ਦੋਸ਼, ਗੋ ਘਾਤ ਪਛਾਨਾ।
ਭਨੇ ਸਭਿਨਿ ਕੇ ਦੀਨਸਿ ਪ੍ਰਾਨਾ[1]। [1]ਪ੍ਰਾਨ ਦਾਨ ਦੇ ਦਿੱਤਾ।
ਝਗਰਾ ਪਰਜੋ ਰਹਜੋ ਤਿਸ ਥਾਨ।
ਯਾਂ ਤੇ ਆਯੋ ਦਿਨ ਮੱਧਜਾਨ' ॥੧੬॥
ਸ੍ਰੀ ਸਤਿਗੁਰ ਸੁਨਿ ਧਰ ਕਰਿ ਮੌਨ।
ਰਿਸ ਉਰ ਕੀਨਿ, ਨ ਜਾਨੀ ਕੌਨ[1]। [1]ਕਿਸੇ ਨੇ ਨਾ ਜਾਣੀ।
ਚਾਰ ਘਟੀ ਸੁਨਿ ਫੇਰ ਬਿਤਾਈ।
ਡੇਢ ਜਾਮ ਦਿਨ ਰਹਜੋ ਤਦਾਈ ॥੧੭॥
ਜਾਨਿ ਸੁਚੇਤ ਹੋਨ ਕੋ ਕਾਲ।
ਆਇ ਸਮੀਪ ਸਪੁੱਤ੍ਰ ਬਿਸਾਲ।
ਕਰਿ ਬੰਦਨ ਕੋ ਖਰੇ ਅਗਾਰੀ।
ਤੌਰ ਪਿਤਾ ਕੀ ਅਪਰ ਨਿਹਾਰੀ ॥੧੮॥
ਠਟਤਿ ਰਹੇ ਥਿਰਤਾ ਧਰਿ ਅੰਗ।
ਨੈਨ ਕਮਲ ਸ਼ੰਕਤਿ[1], ਚਿਤ ਭੰਗ। [1]ਸ਼ਰਮਦੇ ਹਨ।
ਸੁਤ ਬਿਸਾਲ ਪਰ ਕੋਪ ਬਿਸਾਲ।
ਸਤਿਗੁਰ ਬਦਨ ਦ੍ਰਿਗਨਿ ਕਰਿ ਲਾਲ ॥੧੯॥
ਬੋਲੇ 'ਕਰਨਿ ਲਗੇ ਅਬਿ ਨੀਕੀ[1]। [1]ਹੁਣ ਚੰਗੀ (ਗਲ) ਕਰਨ ਲੱਗੇ ਹੋ।
ਹਰਿ ਗੁਰ ਸੰਤਨਿ ਲਗੇ ਜੁ ਫੀਕੀ।
ਜਿਸ ਕ੍ਰਿਤ ਕੋ ਸੁਜਨ ਨ ਸਨਮਾਨੈਂ।
ਸੁਮਤਿਵੰਤ ਸੋ ਕਬਹੁੰ ਨ ਠਾਨੈ ॥੨੦॥
ਆਨਿ ਪਰੇ ਸਭਿ ਸਹੈਂ ਸਰੀਰ।
ਨਹੀਂ ਛੋਰਤੇ ਧਾਰਤਿ ਧੀਰ।
ਸੀਸ ਦੇਹਿਂ ਪਰ ਨਹੀਂ ਜਨਾਵੈਂ।
ਪ੍ਰਭੁ ਦਰਗਾਹ ਸੁ ਆਦਰ ਪਾਵੈਂ ॥੨੧॥
ਅਟਲਰਾਇ ਯਾਂ ਤੇ ਤਜਿ ਪ੍ਰਾਨਾ।
ਤੂੰ ਅਬਿ ਲੌ ਸਮੁਝਜੋ ਨ ਸਯਾਨਾ।
ਇਮ ਤੌ ਕਰਨਿ ਸਦਾ ਨਹਿਂ ਆਛੀ।
ਪੁਨ ਹਮ ਅਛਤ ਕਹਾਂ ਚਿਤ ਬਾਂਛੀ[1]? ॥੨੨॥ [1]ਫਿਰ ਸਾਡੇ ਹੁੰਦਿਆਂ (ਇਸ ਤਰ੍ਹਾਂ ਦੀ ਕਰਨੀ) ਕਿਉਂ ਚਿਤ ਵਿਚ ਚਾਹੀ ਜੇ?

ਚਹਤਿ ਗੁਰਨ ਤੇ ਅਧਿਕ ਬਡਾਈ।
ਅਜਰ ਨ ਜਰਹੁ ਜਹਾਨ ਜਣਾਈ[1]।
ਕਰਿ ਅਜ਼ਮਤ ਦੇ ਸੁਰਭੀ ਪ੍ਰਾਨਾ।
ਗ਼ਨੀ ਗਰੀਬ ਸੁਨਹਿਂ ਜਬਿ ਕਾਨਾ ॥੨੩॥
ਮ੍ਰਿਤਕ ਭਏ ਕੋ ਹਮ ਢਿਗ ਲ੍ਯਾਵਹਿਂ।
ਕਰਹਿ ਜਾਚਨਾ ਜਥਾ ਜਿਵਾਵਹਿਂ[1]।
ਸ਼ਾਹੁ ਆਦਿ ਸਭਿਹਿਨਿ ਜਗ ਮਰਨਾ।
ਨਦੀ ਪ੍ਰਵਾਹਿ ਜਥਾ ਇਹੁ ਥਿਰ ਨਾ ॥੨੪॥
ਕੌਨ ਕੌਨ ਕੋ ਹਮ ਜੀਵਾਵੈਂ।
ਕਿਸ ਕੀ ਬਯ ਦੇ ਕਿਸਹਿ ਉਠਾਵੈਂ?
ਇਸ ਕੋ ਭੀ ਕੁਛ ਜਤਨ ਬਿਚਾਰਾ?
ਲਿਯੋ ਬਿਚਾਰ ਤ ਕਰੋ ਉਚਾਰਾ ॥੨੫॥
ਜੇ ਇਮ ਕਰਨੀ ਹੀ ਮਨ ਭਾਵੈ।
ਹਮਰੇ ਅਛਤ ਹਟ੍ਯੋ ਨਹਿਂ ਜਾਵੈ।
ਤੌ ਇਕ ਮ੍ਯਾਨ ਜੁਗਮ ਸ਼ਮਸੇਰ[1]।
ਮੇਯ ਨ ਸਕਹਿਂ ਸਮੁਝਿ ਲਿਹੁ ਹੇਰਿ ॥੨੬॥
ਜੇ ਤੁਮ ਰਹਹੁ ਤ ਹਮ ਤਜਿ ਪ੍ਰਾਨਾ।
ਹਮ ਜਿ ਰਹੈਂ ਤੁਮ ਕਰਹੁ ਪਯਾਨਾ।
ਇਸ ਬਿਧਿ ਕਰੇ ਬਿਨਾ ਨਹਿਂ ਬਨੈ।
ਇਕ ਰਾਖਹਿ ਇਕ ਤਜਾਗਹਿ ਤਨੈ' ॥੨੭॥
ਸ਼੍ਰੀ ਗੁਰਦਿੱਤੇ ਦ੍ਵੈ ਕਰ ਬੰਦਿ।
ਹੁਤੋ ਨ ਹਰਖ ਨ ਸ਼ੋਕ ਬਿਲੰਦ।
ਇਕ ਰਸ ਬ੍ਰਿਤੀ ਜਿਨਹੁਂ ਕੀ ਅਹੈ।
ਬ੍ਰਹਮ ਗ੍ਯਾਨ ਦ੍ਰਿੜ੍ਹਤਾ ਚਿਤ ਰਹੈ ॥੨੮॥
-ਸ਼੍ਰੀ ਸਤਿਗੁਰੁ ਪਿਤਾ ਸਮਰੱਥ।
ਭੰਜਨ ਘੜਨ ਸਕਲ ਜਿਨ ਹੱਥ।
ਬਚਨ ਅਮੋਰ ਜਿਨਹੁਂ ਕੇ ਸਦਾ।

[1]ਜਗਤ ਨੂੰ ਜਣਾਵਦੇ ਹੋ।

[1]ਜਾਂਚਣਾ ਕਰਨਗੇ ਕਿ ਓਸੇ (ਗਾਂ ਦੀ) ਤਰ੍ਹਾਂ ਅਸੀਂ ਜਿਵਾ ਦੇਵੀਏ।

[1]ਦੋ ਤਲਵਾਰਾਂ।

ਬ੍ਰਹਮ ਅਸਤ੍ਰ[1] ਜਿਮ ਮਿਟਹਿਂ ਨ ਕਦਾ ॥੨੯॥
ਬਿਨ ਸੰਸੈ ਮਾਨਜੋ ਹੀ ਬਨੈ।
ਇਸ ਮਹਿਂ ਭਲੋ ਆਪਨੋ ਜਨੈ-।
ਇਮ ਬਿਚਾਰ ਕਰਿ ਠਾਨੀ ਨਮੋ।
ਤੀਨ ਪ੍ਰਕਰਮਾ ਦੇ ਤਿਹ ਮਮੋਂ ॥੩੦॥
ਧਰੇ ਮੌਨ ਕੋ ਕੀਨਸਿ ਪਜਾਨ†।

[1]ਮੰਤ੍ਰ ਪੜ੍ਹਕੇ ਚਲਾਇਆ ਜਾਣ ਵਾਲਾ ਅਸਤ੍ਰ ਜੋ ਖਾਲੀ ਨਹੀਂ ਜਾਂਦਾ [ਸੰਸ: ਬ੍ਰਹਮਾਸਤ੍ਰ]

†ਬਾਬਾ ਗੁਰਦਿੱਤਾ ਜੀ ਬੜੇ ਕਰਨੀ ਵਾਲੇ ਮਹਾਂ ਪੁਰਖ ਨਾਮ ਰਸੀਏ ਤੇ ਸਫਲ ਗਜਾਨੀ ਸਨ ਪਰੰਤੂ ਗੁਰੂ ਪਦ ਤੇ ਆਰੂੜ੍ਹਤ ਨਹੀਂ ਸਨ, ਇਸ ਕਰਕੇ ਰੱਬੀ ਰਜ਼ਾ ਦੀ ਸੂਖਮਗਤੀ ਜੋ ਗੁਰੂ ਜੀ ਦੇ ਅਨੁਭਵ ਵਿਚ ਆਉਂਦੀ ਹੈ, ਉਹ ਬਾਬਾ ਜੀ ਦੇ ਅਨੁਭਵ ਵਿੱਚ ਗਊ ਜਿਵਾਉਣ ਵੇਲੇ ਨਹੀਂ ਆਈ। ਗੁਰੂ ਜੀ ਬੀ ਆਪਣੇ ਪਿਆਰੇ ਪੁੱਤ੍ਰ ਤੋਂ ਕਦੇ ਇਹ ਵਿਯੋਗ ਨਾ ਸਹਾਰਦੇ, ਪਰ ਉਨ੍ਹਾਂ ਨੂੰ ਅੰਤਰ ਆਤਮੇ ਪਤਾ ਲੱਗ ਗਿਆ ਸੀ ਕਿ ਇਹ ਰਜ਼ਾ ਵਿੱਚ ਦਖਲ ਦਿੱਤਾ ਜਾ ਚੁੱਕਾ ਹੈ, ਜੋ ਬੇਅਦਬੀ ਤੇ ਹੁਕਮ ਉਲੰਘਨ ਹੈ, ਇਸ ਕਰਕੇ ਆਪ ਦਾ ਹੁਕਮ ਸਰੀਰ ਦੇ ਬਦਲੇ ਸਰੀਰ ਦੇਣਾ ਸੀ, ਜਿਸ ਨੂੰ ਪਰਮ ਲਾਇਕ ਪੁੱਤ੍ਰ-ਸਪੁੱਤ੍ਰਾਂ ਦੇ ਸਿਰਤਾਜ ਸਪੁੱਤ੍ਰ-ਨੇ ਪੂਰਨ ਖੁਸ਼ੀ ਨਾਲ ਪ੍ਰਵਾਨ ਕੀਤਾ ਹੈ। ਧੰਨ ਹਨ ਐਸੇ ਸਪੂਤ ਪਿਤਾ-ਪ੍ਰੇਮ ਤੇ ਆਗਿਆ ਪਾਲਨ ਦੇ ਰੌਸ਼ਨ ਮੁਨਾਰੇ। ਦੂਸਰੇ ਗੁਰੂ ਜੀ ਜਗਤ ਦੀਆਂ ਮੁਸ਼ਕਲਾਂ ਨੂੰ ਧੀਰਜ ਤੇ ਬੁੱਧੀ ਨਾਲ ਆਮ ਮਨੁੱਖਾਂ ਵਾਂਗ ਨਜਿੱਠਣਾ ਸਿਖਾਲ ਰਹੇ ਸੇ।

ਛਰੀ ਧਰੀ ਕਰ ਖਰੀ ਮਹਾਨ[1]।
ਕਿਹ ਸੋਂ ਮਿਲੇ ਨ ਬੋਲਨ ਕੀਨਿ।
ਚਲਨਿ ਪ੍ਰਲੋਕ ਬਿਖੇ ਚਿਤ ਦੀਨਿ ॥੩੧॥

[1]ਅਤਿ ਸੁਹਣੀ ਛਟੀ ਹੱਥ ਫੜ ਲਈ।

ਜੋ ਜਗ ਮਿਲਹਿ ਚਲੇ ਜਿਹ ਸਮੋ[1]।
ਹਾਥ ਜੋਰਿ ਨਰ ਠਾਨਤਿ ਨਮੋ।
ਕਿਸ ਕੀ ਦਿਸ਼ਿ ਨ ਬਿਲੋਚਨ ਲਾਏ।
ਜਾਹਿਂ ਏਕ ਰਸ ਸਹਿਜ ਸੁਭਾਏ ॥੩੨॥
ਦੇਖਿ ਦੇਖਿ ਬਿਸਮੈ ਸਭਿ ਕੋਈ।
ਬ੍ਰਿਤਿ ਉਦਾਸ ਸਭਿਹਿਨਿ ਤੇ ਹੋਈ।
ਕੀਰਤਪੁਰਿ ਤੇ ਵਹਿਰ ਪਯਾਨੇ।
ਅਲਪ ਸੈਲ ਪਰ ਚਢਿਬੋ ਠਾਨੇ ॥੩੩॥
ਜਾਇ ਇਕਾਕੀ, ਦਾਸ ਨ ਸੰਗ।
ਸਨੇ ਸਨੇ ਚਲਿ ਚਢੇ ਉਤੰਗ।
ਬੁੱਢਨ ਸ਼ਾਹੁ ਸਥਾਨ ਨਿਹਾਰਾ।
ਤਿਸ ਤੇ ਕੁਛਕ ਅੰਤਰਾ ਧਾਰਾ[1] ॥੩੪॥
ਛਰੀ ਧਰਾ ਪਰ ਧਰੀ ਗਡਾਈ।
ਅਵਲੋਕਤਿ ਭੇ ਸੁੰਦਰ ਥਾਈਂ।
ਉਰ ਕੁਟੰਬ ਕੋ ਰਾਗ[1] ਨ ਠਾਨਾ।

[1]ਜਿਸ ਸਮੇਂ ਚਲੇ ਜੋ ਰਾਹ ਵਿੱਚ ਮਿਲਿਆ।

[1]ਕੁਝ ਵਿੱਥ ਰੱਖਕੇ।

[1]ਪ੍ਰੇਮ।

ਨੌਕਾ ਮੇਲ ਸਕਲ ਜਗ ਜਾਨਾਂ ॥੩੫॥
ਅਤਿ ਸਪੁੱਤ੍ਰ[1] ਜੋ ਹੈ ਹਰਿਰਾਇ।
ਮਿਲਨਿ ਹੇਤੁ ਨਹਿਂ ਕਿਛੁ ਮਨ ਲਜਾਇ।
ਸੁਤ ਸਮ ਅਪਰ ਪ੍ਰੇਮ ਕਿਸ ਮਾਂਹੂ।
ਜਿਸ ਕੋ ਸਿਮਰ ਮਿਲਹਿਂ ਕਰਿ ਪਾਹੂ[1] ॥੩੬॥
ਆਸਤਰਨ ਕੋ ਅਪਨੇ ਹਾਥ।
ਸੁੰਦਰ ਕਰਜੋ ਕੁਸ਼ਾ ਕੇ ਸਾਥ।
ਤਬਿ ਤਨ ਪਰ ਤੇ ਬਸਤ੍ਰ ਉਤਾਰਾ।
ਕਰਿ ਦੁਹਰ ਸਿਹਜਾ ਤ੍ਰਿਣ ਡਾਰਾ ॥੩੭॥
ਬ੍ਰਿਤਿ ਸੰਕੋਚ ਬੈਠਿ ਤਬਿ ਗਏ।
ਨਿਜ ਸਰੂਪ ਮਹਿਂ ਥਿਰਤਾ ਲਏ।
ਮੂੰਦਿ ਬਿਲੋਚਨ ਪੌਢੇ ਫੇਰ।
ਦੁਤੀ ਬਸਤ੍ਰ ਲੇ ਮੁਖ ਪਰ ਗੇਰ ॥੩੮॥
ਜੋਗ ਸ਼ਕਤਿ ਕਰਿ ਖੈਂਚੇ ਪ੍ਰਾਨ।
ਸਭਿ ਤਨ ਤੇ ਸਵਧਾਨੀ ਠਾਨਿ।
ਤਾਤਕਾਲ ਤਨ ਛੋਰਿ ਸਿਧਾਰੇ।
ਜਿਮ ਪੰਨਗ ਕੰਚੁਰੀ ਨਿਜ ਡਾਰੇ[1] ॥੩੯॥
ਗਏ ਸੁਖੈਨ ਤਜੀ ਤਬਿ[†] ਕਾਯਾਂ।
ਹਰਖ ਸੋਗ ਨਹਿਂ ਭਯੋ ਕਦਾਯਾ।
ਨਈ ਬੈਸ ਮਹਿਂ ਤਨ ਤਰੁਨਾਈ।
ਜਿਮ ਜੋਗੀ ਮਾਯਾ ਤਜਿ ਜਾਈ ॥੪੦॥

[1]ਸੁਪੁਤਾਂ ਵਿਚੋਂ ਬੀ ਅਤੀ ਸਪੁਤ। (ਅ) ਅਤਿ (ਪਿਆਰੇ) ਪੁੱਤ੍ਰ।

[1]ਜਿਸਨੂੰ ਯਾਦ ਕਰਕੇ ਪਾਸ (ਬੁਲਾ) ਕੇ ਮਿਲਦੇ ਹੁੰਦੇ ਸਨ।

[1]ਜਿਵੇਂ ਸੱਪ ਆਪਣੀ ਕੁੰਜ ਲਾਹ ਸੁਟਦਾ ਹੈ।

[†]ਪਾ:-ਸਭ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮਰਾਸੇ 'ਸ੍ਰੀ ਬਾਬਾ ਗੁਰਦਿੱਤਾ ਸਮਾਵਨ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੩੮. [ਬਾਬਾ ਗੁਰਦਿੱਤਾ ਪ੍ਰਲੋਕ ਗਮਨ]

੩੭<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੩੯

ਦੋਹਰਾ:
ਲਹਿ ਸੁਧ ਤੂਰਨ ਸੁਰ ਸਰਬ, ਚਢੇ ਬਿਮਾਨ
ਪਯਾਨ।
ਗੁਰੁ ਸੁਤ ਕੇ ਤਨ ਤਜਨ ਤੇ, ਆਏ ਮੰਗਲ
ਠਾਨਿ ॥੧॥
ਚੌਪਈ:
ਜੈ ਜੈ ਮੁਖ ਤੇ ਸ਼ਬਦ ਉਚਾਰੇ।
ਕੁਸਮਾਂਜੁਲ ਕੋ ਭਰਿ ਭਰਿ ਡਾਰੇ।
ਅਨਿਕ ਅਪਸਰਾ ਹਰਖਤਿ ਨਾਚਹਿਂ।
ਗਾਵਹਿਂ ਗੀਤ ਮਧੁਰ ਸੁਰ ਰਾਚਹਿਂ ॥੨॥
ਸਭਿਨਿ ਸੁਰਨਿ ਅਭਿਬੰਦਨ ਕੀਨਿ।
ਕਹਜੋ 'ਕਰਹੁ ਪ੍ਰਸਥਾਨ ਪ੍ਰਬੀਨ !'
ਸਭਿ ਦੇਵਨ ਕੋ ਬਡ ਉਤਸਾਹੂ।
ਸੁਭ ਆਗਵਨ ਜਾਨਿ ਕੈ ਪਾਹੂ ॥੩॥
ਖਸ਼ਟਮ ਗੁਰ ਕੋ ਸੁਭਟ ਸਪੂਤ।
ਸਪਤਮ ਗੁਰ ਕੋ ਪਿਤ ਮਤਿ ਪੂਤ[1]।
'ਧੰਨਜ ਧੰਨਜ' ਕਹਿ ਕਰਿ ਲੇ ਗਏ।
ਸਾਜਿ ਆਰਤੀ ਦਰਸੰਤਿ ਭਏ ॥੪॥
ਸਭਿ ਸੁਰ ਗਮਨੇ ਜਾਇਂ ਪਿਛਾਰੀ।
ਗੁਰ ਸੁਤ ਦਿਪਹਿ ਬਿਮਾਨ ਅਗਾਰੀ।
ਤੇਜ ਸਹਤਿ ਸੂਰਜ ਜਨੁ ਜਾਈ।
ਗੀਰਬਾਨ[1] ਉਡਗਨ ਸਮੁਦਾਈ ॥੫॥
ਜਹਿਂ ਜਹਿਂ ਸ਼ਕਤਿ ਸੁਰਨਿ ਕੀ ਜਾਵਨਿ।
ਤਹਿਂ ਲੌ ਸਭਿਹਿਨਿ ਕੀਨਿ ਪੁਚਾਵਨ।
ਕਰਿ ਕਰਿ ਬੰਦਨ ਹਟੇ ਪਿਛਾਰੀ।
ਗੁਰ ਸੁਤ ਗਮਨਜੋ ਜਾਤਿ ਅਗਾਰੀ ॥੬॥
ਸਭਿ ਸੁਰ ਪੁਰਿ ਕੋ ਹੇਰਤਿ ਜਾਇਂ।
ਅਤਿ ਅਨੰਦ ਕੋ ਰਿਦੇ ਸਮਾਇਂ।
ਪੁਨ ਗੁਰ ਪੁਰਿ ਲੌ ਪਹੁੰਚਜੋ ਜਾਈ।
ਮਿਲੇ ਸਭਿਨਿ ਸੋਂ ਬੰਦਨ ਗਾਈ ॥੭॥
ਅੱਚੁਤ ਪਦ ਮਹਿਂ ਜਾਇ ਬਿਰਾਜੇ।

[1]ਪਵਿੱਤ੍ਰ ਬੁੱਧੀ ਵਾਲੇ।
[1]ਦੇਵਤੇ। [ਸੰਸ: ਗੀਰ੍ਵਾਣ]

ਜਿਨ ਕੇ ਨਾਮ ਲੇਤਿ ਅਘ ਭਾਜੇਂ।
ਇਤ ਕੀਰਤਪੁਰਿ ਮਹਿਂ ਜੇ ਦਾਸ।
ਸੇਵਾ ਹੇਤੁ ਰਹਤਿ ਨਿਤ ਪਾਸ ॥ ੮ ॥
ਲਗੇ ਬਿਲੋਕਨਿ ਦ੍ਰਿਸ਼ਟਿ ਨ ਆਵੈਂ।
ਇਤ ਉਤ ਖੋਜਤਿ ਕਹੂੰ ਨ ਪਾਵੈਂ।
ਬੂਝਤਿ ਬਿਚਰਤਿ ਜਹਿਂ ਕਹਿਂ ਜਾਇ।
ਜਿਨਹੁ ਪਿਖੇ ਤਿਨ ਦੀਨਿ ਬਤਾਇ ॥ ੯ ॥
ਪੁਰਿ ਤੇ ਵਹਿਰ ਗਏ ਗਿਰ ਓਰ।
ਏਕਾਕੀ ਸਭਿ ਸੰਗੀ ਛੋਰਿ।
ਸੁਨਤਿ ਦਾਸ ਹਿਤ ਸੇਵਾ ਧਾਏ।
ਹਮਹੁ ਪ੍ਰਤੀਖਤਿ ਹ੍ਵੈਂ ਕਿਤ ਥਾਏਂ[1] ॥ ੧੦ ॥
ਉਤਹੂੰ ਗਏ ਸੁ ਬੂਝਤਿ ਦਾਸ[1]।
ਚਢੇ ਉਤੰਗ ਥਾਨ ਤਿਸ ਪਾਸ।
ਜਾਇ ਬਿਲੋਕੇ ਪੌਢਨ ਕਰੇ।
'ਕਹਾਂ ਕੀਨਿ ਅਵਨੀ ਪਰ ਪਰੇ? ॥ ੧੧ ॥
ਸਦਨ ਪ੍ਰਯੰਕ ਛੋਰਿ ਕਰਿ ਆਏ।
ਹਮ ਕਿਸਹੂੰ ਕੋ ਸੰਗ ਨ ਲਜਾਏ।'
ਕਰਿ ਤੂਰਨਤਾ ਨਿਕਟਿ ਸੁ ਜਾਇ।
ਲਗੇ ਬਿਲੋਕਨ ਸ੍ਵਾਸ ਨ ਆਇ ॥ ੧੨ ॥
ਬਿਸਮੇ ਬਹੁਰੋ ਹਾਥ ਲਗਾਯੋ।
ਚਰਨ ਪਲੋਟਤਿ ਚਹਤਿ ਜਗਾਯੋ।
ਨਿਸ਼ਚੈ ਭਈ ਜਬੈ ਉਰ ਮਾਂਹੀ।
ਧਾਇ ਆਇ ਇਕ ਸਤਿਗੁਰ ਪਾਹੀ ॥ ੧੩ ॥
ਊਚੀ ਕੂਕ ਨਿਕਟਿ ਹੁਇ ਮਾਰੀ।
ਨਿਕਸੀ ਨੈਨਨ ਤੇ ਜਲ ਧਾਰੀ।
ਬੂਝਨ ਕੀਨਿ 'ਕਹਾਂ ਤੁਝ ਭਯੋ?
ਕਯੋਂ ਰੋਦਨ ਤੁਮ ਐਸੋ ਕਿਯੋ?' ॥ ੧੪ ॥
ਸੁਨਿ ਗੁਰ ਤੇ ਬੋਲਯੋ ਤਬਿ ਦਾਸ।
'ਪੁੱਤ੍ਰ ਆਪ ਕੋ ਬਡ ਗੁਨ ਰਾਸ।
ਉਚੇ ਥਲ ਪਰ ਕੁਸ਼ਾ ਡਸਾਈ।

[1]ਕਿਸੇ ਥਾਂ ਸਾਨੂੰ ਉਡੀਕਦੇ ਹੋਣਗੇ।

[1]ਦਾਸ ਪੁਛਦੇ ਪੁਛਦੇ ਉਧਰ ਗਏ।

ਪੌਢੇ ਪ੍ਰਾਨ ਨਹੀਂ ਬਿਚ ਪਾਈ' ॥੧੫॥
ਸੁਨਿ ਕਰਿ ਸਭਿ ਤੇ ਅੰਤਰਜਾਮੀ।
ਉਠੇ ਤੁਰਤ ਸੇਵਕ ਅਨੁਗਾਮੀ।
'ਚਲਹੁ ਕੌਨ ਥਲ ਮੈਂ ਮ੍ਰਿਤੁ ਹੋਏ?'
ਇਮ ਸਤਿਗੁਰ ਗਮਨੇ ਸਭਿ ਜੋਏ ॥੧੬॥
ਅੰਤਰ ਪੁਰਿ ਗੁਰ ਕੇ ਸੁਧਿ ਗਾਈ।
ਸੁਨਤਿ ਬਾਤ ਸਗਰੀ ਰੁਦਨਈ।
ਪਰਯੋ ਰੌਰ ਕੀਰਤਪੁਰਿ ਮਾਂਹੀ।
ਸੁਨਿ ਸੁਨਿ ਸ਼ੋਕ ਵਧਯੋ ਲਘ ਨਾਂਹੀ ॥੧੭॥
ਬਿਧੀਚੰਦ ਆਦਿਕ ਨਰ ਬ੍ਰਿੰਦ।
ਸੰਗ ਲਏ ਸ਼੍ਰੀ ਹਰਿਗੋਵਿੰਦ।
ਉਤਲਾਵਤਿ ਪਹੁਚੇ ਤਿਸ ਥਾਨ।
ਪਿਖਯੋ ਪੁੱਤ੍ਰ ਪੌਢਯੋ ਬਿਨ ਪ੍ਰਾਨ ॥੧੮॥
ਨਰ ਅਪਰਨ ਸਮ ਸ਼ੋਕ ਉਪਾਯੋ।
'ਕਹੁ ਨੰਦਨ ਕਿਮ ਕਹਾਂ ਸਿਧਾਯੋ?
ਸੁਭਟ ਸਿਖ ਹੈਂ ਸੰਗ ਜਿਤੇਕ।
ਰੋਦਤਿ ਕਰਤਿ ਪੁਕਾਰ ਅਨੇਕ ॥੧੯॥
ਤਰੁਨ ਬੈਸ ਮਹਿਂ ਕਾਲ ਨ ਕਾਲ[1]।
ਰਾਵਰ ਕਹਾਂ ਗਏ ਕਰਿ ਖਯਾਲ[†]।'

[1]ਮੌਤ ਦਾ ਸਮਾਂ ਨਹੀਂ ਸੀ।

[†]ਇਹ ਕਵੀ ਜੀ ਮਨੁੱਖ ਨਾਟ ਦਿਖਾਉਣ ਦੀ ਕਾਵ੍ਯ ਰਚਨਾ ਦੀ ਪੂਰਤੀ ਕਰਦੇ ਹਨ। ਪ੍ਰੇਮ ਸਤਿਗੁਰਾਂ ਦਾ ਅਤੁੱਲ ਹੈ ਸਪੁੱਤ੍ਰ ਨਾਲ, ਬਿਰਹਾ ਬੀ ਹੈ, ਪਰ ਵਾਹਿਗੁਰ ਦੇ ਹੁਕਮ ਵਿਚ ਭਾਣਾ ਵਰਤਿਆ ਹੈ, 'ਨਾ ਕੁਛ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ' ॥ ਪ੍ਰੇਮ ਬੀ ਹੈ ਤੇ ਗਿਆਨ ਬੀ। ਤਾਂ ਤੇ ਸਤਿਗੁਰੂ ਜੀ ਨੂੰ ਸ਼ੋਕਾਧੀਨ ਸਮਝਣਾ ਠੀਕ ਨਹੀਂ।

ਸਨਿ ਕੀਰਤ ਪੁਰਿ ਕੇ ਨਰ ਨਾਰੀ।
ਧਾਇ ਪਹੂੰਚੇ ਕਾਜ ਬਿਸਾਰੀ ॥੨੦॥
ਸਭਿ ਰੋਦਤਿ ਅਰੁ ਬੰਦਨ ਕਰੈਂ।
ਗੁਰ ਸਿਮਰਹਿ ਸ਼ੋਕ ਸੁ ਚਿਤ ਧਰੈਂ।
ਆਇ ਨਾਨਕੀ ਅਰੁ ਮਰਵਾਹੀ।
ਮੁਖ ਕੋ ਦੇਖਿ ਦੇਖਿ ਬਿਲਲਾਹੀਂ ॥੨੧॥
'ਅਹੋ ਪੁੱਤ੍ਰ ਜੋਧਾ! ਸਭਿ ਲਾਇਕ!
ਗੁਰ ਸੁਤ ਜੇਸ਼ਟ ਗਨ ਸੁਖਦਾਇਕ।

ਬਦਨ ਪ੍ਰਸੰਨ ਸਦੀਵ ਬਿਲੋਕੈਂ।
ਕਾਰਨ ਕਵਨ ਗਵਨ ਪਰਲੋਕੈਂ?'
॥੨੨॥
ਸ਼੍ਰੀ ਹਰਿ ਰਾਇ ਪਿਤਾ ਕੋ ਦੇਖਿ।
ਅਰੁ ਰੋਦਤਿ ਪਰਿਵਾਰ ਵਿਸ਼ੇਖ।
ਅਲਪ ਬੈਸ ਮਹਿਂ ਮੁਖ ਮੁਰਝਾਯੋ।
ਕਹੈਂ ਬੰਦਨ ਕੁਛ ਬਾਕ ਨ ਆਯੋ ॥੨੩॥
ਕਮਲ ਬਿਲੋਚਨ ਤੇ ਜਲ ਡਾਰਾ।
ਮਨੋ ਸ਼ੋਕ ਕੇ ਛੁਟਜੋ ਫੁਹਾਰਾ।
ਸਤਿਗੁਰ ਬੈਠੇ ਲਾਇ ਦਿਵਾਨ।
ਸਿੱਖ ਸੁਭਟ ਢਿਗ ਰੁਦਤਿ ਮਹਾਨ
॥੨੪॥
ਹਿਤ ਸਸਕਾਰਨ ਸੌਜ ਮੰਗਾਈ।
ਚੰਦਨ ਭਾਰ ਲਜਾਇ ਸਮੁਦਾਈ।
ਤਿਲ, ਜਵ, ਘ੍ਰਿੱਤ ਆਦਿ ਸਭਿ ਆਨੈਂ।
ਕਰਤਿ ਕਾਰ ਸਭਿ ਰੋਦਨ ਠਾਨੈਂ ॥੨੫॥
ਛਰੀ ਖਰੀ ਗੁਰ ਖਰੀ ਨਿਹਾਰੀ।
'ਰਹਨਿ ਦੇਹੁ ਇਹ ਤਰੁ ਹੁਇ ਭਾਰੀ।'
ਕਹਿ ਕਰਿ ਚੰਦਨ ਚਿਖ ਬਨਵਾਇ।
ਕ੍ਰਿਯਾ† ਹੇਤੁ ਥਿਰ ਸ਼੍ਰੀ ਹਰਿਰਾਇ
॥੨੬॥
ਦੇਖਤਿ ਕਹਿ ਸ਼ਨਾਨ ਕਰਵਾਇਵ।
ਨਏ ਬਸਤ੍ਰ ਤਨ ਮਹਿਂ ਪਹਿਰਾਇਵ।
ਬਹੁਰ ਚਿਖਾ ਪਰ ਦੇਹਿ ਧਰਾਈ।
ਪਾਵਕ ਸ਼੍ਰੀ ਹਰਿਰਾਇ ਲਗਾਈ ॥੨੭॥
ਬਿਧਿ ਸਮੇਤ ਸਸਕਾਰਨ ਕੀਨੇ।
ਸਭਿਨਿ ਬਿਲੋਚਨ ਜਲ ਭਰਿ ਲੀਨੇ।
ਕਹਿ ਕਰਿ ਬਹੁ ਕਰਾਹ ਕਰਿਵਾਯੋ।
ਨਰ ਕੋ ਗਨ ਉਠਾਇ ਕਰਿ ਲਜਾਯੋ
॥੨੮॥
ਸਭਿਨਿ ਬਾਪਕਾ ਕੀਨਿ ਸ਼ਨਾਨ।
ਪੁਨ ਬੈਠੇ ਗੁਰ ਲਗਜੋ ਦਿਵਾਨ।

†ਦੇਖੋ ਅੱਗੇ ਅੰਕ ੩੫ ਦੀ ਹੇਠਲੀ ਟੂਕ।

ਪੰਚਾਂਮ੍ਰਿਤ ਸੁ ਦਯੋ ਬਰਤਾਇ।
ਸਭਿ ਸੁਨਾਇ ਸ਼੍ਰੀ ਬਦਨ ਅਲਾਇ
॥੨੯॥
'ਧਰਹਿ ਕਾਮਨਾ ਜੋ ਸਿਖ ਆਵੈ।
ਕਰਹਿ ਤਿਹਾਵਲ ਇਤ ਅਰਪਾਵੈ।
ਸ਼ਰਧਾ ਸਹਿਤ ਦਰਸ ਕੋ ਪਾਇ।
ਮਨ ਬਾਂਛਤਿ ਪੁਰਵਹਿ ਸਮੁਦਾਇ
॥੩੦॥
ਨੀਮ ਤਰੋਵਰ ਹੋਇ ਬਿਲੰਦ।
ਸ਼੍ਰੀ ਗੁਰਦਿੱਤੇ ਦਰਸ ਮਨਿੰਦ।
ਕਰਹਿ ਬੰਦਨਾ ਦੇਖਹਿ ਨੈਨ।
ਸਕਲ ਕਾਮਨਾ ਪ੍ਰਾਪਤਿ ਐਨ ॥੩੧॥
ਨਿਤਪ੍ਰਤਿ ਇਹਾਂ ਤਿਹਾਵਲ ਆਇ।
ਤ੍ਰਿਪਤਹਿਂ ਸਿਖ ਸੰਗਤਿ ਸਭਿ ਖਾਇ।
ਦੇਸ਼ ਬਿਦੇਸ਼ੀ ਜੋ ਚਲਿ ਆਵੈ।
ਇਸ ਥਲ ਤੇ ਸੁ ਤਿਹਾਵਲ ਖਾਵੈ ॥੩੨॥
ਪੁੰਨ ਸਥਾਨ ਮਹਾਨ ਬਨੈ ਹੈ।
ਦਰਸ਼ਨ ਤੇ ਕਲਮਲ ਬਿਨਸੈ ਹੈਂ।
ਸੇਵੇ ਉਰ ਨਿਰਮਲ ਬਨ ਜਾਇ।
ਭਗਤਿ ਗਜਾਨ ਗੁਰ ਸਿੱਖੀ ਪਾਇ
॥੩੩॥
ਬਰਖਾ ਮਹਾਂ ਅੰਧੇਰੀ ਜੋਇ।
ਤਉ ਤਿਹਾਵਲ ਇਸ ਥਲ ਹੋਇ।'
ਇੱਤਜਾਦਿਕ ਮਹਿਮਾ ਕਹਿ ਥਾਨ।
ਉਠਤਿ ਭਏ ਸ਼੍ਰੀ ਗੁਰ ਭਗਵਾਨ ॥੩੪॥
ਅਸ਼ਟ ਘਾਟ ਸੱਤਰਾ ਸੈ ਸੰਮਤ[1]।
ਅੱਸੂ ਮਾਸ ਸੁਦੀ ਦਸਮੀ ਥਿਤ।
ਕਰਿ ਸਭਿ ਕ੍ਰਿਯਾ[†] ਗੁਰੂ ਚਲਿ ਆਏ।
ਸ਼੍ਰੀ ਗੁਰਦਿੱਤਾ ਜੋਤਿ ਸਮਾਏ ॥੩੫॥
ਗੁਰ ਕੀ ਗਤਿ ਕਿਛੁ ਜਾਇ ਨ ਜਾਨੀ।

[1]ਭਾਵ ੧੬੯੨ ਸੰਮਤ।

[†]ਕ੍ਰਿਯਾ ਇੱਥੇ ਸਾਰੀ ਵਰਣਨ ਹੋ ਗਈ ਹੈ, ਕੜਾਹ ਪ੍ਰਸਾਦ ਦਾ ਵਰਤਾਉਣਾ ਤੇ ਸਸਕਾਰ ਕਰਨਾ, ਪ੍ਰੰਤੂ, ਕ੍ਰਿਯਾ ਕਰਨੇ ਦੀ ਵਿਧੀ ਕੋਈ ਨਹੀਂ ਆਈ, ਸੋ ਕ੍ਰਿਯਾ ਪਦ ਦਾ ਅਰਥ 'ਪ੍ਰੇਤ ਕ੍ਰਿਯਾ' ਏਥੇ ਨਹੀਂ ਲੈਣਾ ਚਾਹੀਏ।

ਬਿਸਮਤ ਮਤਿ ਸਭਿ ਤੂਸ਼ਨਿ ਠਾਨੀ।
ਪੀਛੇ ਆਇ ਚਲੀ ਗਨ ਨਾਰੀ।
ਆਦਿ ਨਾਨਕੀ ਪੁਰਿ ਜੁ ਮਝਾਰੀ ॥੩੬॥
ਅਧਿਕ ਬ੍ਰਿਲਾਪ ਕਰਤਿ ਸੋ ਆਵੈਂ।
ਸਿਮਰਿ ਸਿਮਰਿ ਗੁਨ ਕੂਕ ਸੁਨਾਵੈਂ।
ਹੋਤਿ ਸ਼ਬਦ ਬਡ ਕਰਤਿ ਪੁਕਾਰਾ।
'ਤਰੁਨ ਬੈਸ ਪਰਲੋਕ ਸਿਧਾਰਾ ॥੩੭॥
ਧੀਰਮੱਲ ਨਿਜ ਮਾਤ ਸਮੇਤ।
ਅੰਤ ਦਰਸ ਨਹਿਂ ਆਇ ਨਿਕੇਤ[1]।
ਬਿਛੁਰੇ ਰਹੈਂ ਸੁ ਜਾਨੀ ਪਰੈ।
ਨਹੀਂ ਮੇਲ ਹਮ ਸੋਂ ਕਬਿ ਧਰੈ' ॥੩੮॥
ਇੱਤਯਾਦਿਕ ਬੋਲਤਿ ਚਲਿਆਈ।
ਵਧਯੋ ਸ਼ੋਕ ਸਭਿ ਕੇ ਸਮੁਦਾਈ।
'ਗੁਰਸੁਤ ਲਾਇਕ ਮਰਯੋ ਅਚਾਨਕ।
ਕਹਾਂ ਭਯੋ, ਜਾਨੈਂ ਸ੍ਰੀ ਨਾਨਕ' ॥੩੯॥
ਸਦਨ ਪ੍ਰਵੇਸ਼ੇ ਸਗਰੇ ਆਇ।
ਆਦਿ ਨਾਨਕੀ ਮਨ ਦੁਖ ਪਾਇ।
ਤ੍ਰਿਯ ਤੇ ਪੂਰਨ ਭੇ ਘਰ ਸਾਰੇ।
'ਗੁਜ਼ਰਯੋ ਅਚਰਜ' ਰੁਦਤਿ ਪੁਕਾਰੇ ॥੪੦॥

[1]ਘਰ ਆ ਕੇ ਨਾ ਕੀਤਾ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਗੁਰਦਿੱਤਾ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ॥੩੮॥

## ੩੯. [ਧੀਰ ਮੱਲ ਕਠੋਰਤਾ]

੩੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੦

ਦੋਹਰਾ:
ਕੀਰਤ ਪੁਰਿ ਕੀ ਨਾਰਿ ਸਭਿ, ਮਿਲੀ
ਆਨਿ ਸਮੁਦਾਇ।
ਮਿਲਿ ਮਿਲਿ ਰੋਦਤਿ ਸ਼ਬਦ ਕੋ, ਉਚੇ ਰੌਰ
ਉਠਾਇ ॥੧॥
ਚੌਪਈ:
ਪੁਰਿ ਜਨ ਸਗਰੇ ਗੁਰ ਢਿਗ ਆਏ।
ਬੈਠੇ ਸਭਾ ਬਿਲੰਦ ਲਗਾਏ।
'ਅਚਰਜ ਭਯੋ ਅਚਾਨਕ ਏਹ।
ਨਹਿ ਜਾਨੀ ਇਮ ਤਨ ਤਜਿ ਦੇਹਿ ॥੨॥
ਤਰੁਨ ਬੈਸ ਬਹੁ ਮ੍ਰਿਦੁਲ ਸੁਭਾਉ।
ਸੁਖਦ ਸਭਿਨਿ ਦੁਖਦਾਯ ਨ ਕਾਉ।
ਸਾਦਰ ਪੁਰਿ ਮਹਿਂ ਲੋਕ ਬਸਾਏ।
ਬੂਝਤਿ ਕੁਸ਼ਲ ਸਦਾ ਅਪਨਾਏ ॥੩॥
ਉਰ ਉਦਾਰ ਜਾਚਹਿ ਜਿਮ ਕੋਈ।
ਹਟਿ ਕਰਿ ਛੂਛ ਨ ਗਮਨਜੋ ਸੋਈ।
ਨਹਿਂ ਬਿਕਾਰ ਮਨ, ਸ਼ਾਂਤਿ ਸਰੂਪ।
ਮਹਾਂ ਸੁਸ਼ੀਲ ਪ੍ਰਸੰਨ ਅਨੂਪ ॥੪॥
ਸ਼੍ਰੀ ਕਰਤਾਰਪੁਰੇ ਰਣ ਠਾਨਤਿ।
ਅੱਗ੍ਰ ਸਭਿਨਿ ਤੇ ਹੁਇ ਰਿਪੁ ਹਾਨਤਿ।
ਜੋਧਾ ਅਧਿਕ ਬਾਨ ਬਡ ਮਾਰੇ।
ਅਰੇ ਅਗਾਰੀ ਸੋ ਨਰ ਹਾਰੇ' ॥੫॥
ਇੱਤਜਾਦਿਕ ਗੁਨ ਭਨਹਿਂ ਸੁਨਾਵਹਿਂ।
ਸ਼੍ਰੀ ਸਤਿਗੁਰ ਦੇ ਧੀਰ ਬਤਾਵਹਿਂ।
'ਹੁਕਮ ਸੱਤਿ ਪਰਮੇਸ਼ਰ ਕੇਰਾ।
ਕੌਨ ਸਮ੍ਰੱਥ ਦੇਇ ਤਿਸ ਫੇਰਾ[1] ॥੬॥
ਸਭਿਹਿਨਿ ਕੇ ਸਿਰ ਭਾਵੀ ਬਲੀ।
ਸਿਰ ਧਾਰਤਿ ਨਿਤ ਬੁਰੀ ਕਿ ਭਲੀ।
ਭਾਣਾ ਮਾਨਹਿਂ ਹਰਖਤਿ ਰਹੈਂ।
ਨਹੀਂ ਤਰਕ ਪ੍ਰਭੁ ਕੀ ਦਿਸ਼ਿ ਕਹੈਂ ॥੭॥
ਇਹੁ ਸੰਤਨ ਕੋ ਮਤਿ ਬੀਚਾਰ।

[1]ਮੋੜ।

ਗ੍ਰਹਣ ਕਰਜੋ ਨੀਕੇ ਨਿਰਧਾਰ।'
ਇੱਤਯਾਦਿਕ ਕਹਿ ਬਾਕ ਗੁਸਾਈਂ।
ਸਭਿ ਕੋ ਧਰਿ ਦੀਨਿ ਹਿਤਵਾਈ[1] ॥੮॥
ਪੁਨ ਅੰਤਹਿਪੁਰ ਦਾਸ ਪਠਾਏ।
ਊਚੇ ਰੋਦਤਿ ਸਕਲ ਹਟਾਏ।
'ਮਾਨਹੁ ਹਿਤ ਕਰਿ ਪ੍ਰਭੁ ਕਾ ਭਾਣਾ।
ਜਿਸ ਅਧੀਨ ਸਭਿ ਆਵਣ ਜਾਣਾ' ॥੯॥
ਪੁਨ ਸਗਰੇ ਸਨਬੰਧਨ ਪਾਸ।
ਸੁਧ ਭੇਜੀ ਤੂਰਨ ਗਨ ਦਾਸ।
ਧੀਰਮੱਲ ਢਿਗ ਪ੍ਰਥਮ ਪਠਾਯੋ।
ਬ੍ਰਿਧ ਸਾਹਿਬ ਕੇ ਸਦਨ ਪੁਚਾਯੋ ॥੧੦॥
ਰਾਇ ਜੋਧ ਰੂਪੇ ਢਿਗ ਗਯੋ।
ਆਦਿ ਵਟਾਲੇ ਕਹਿ ਕਰਿ ਦਯੋ।
ਸ਼੍ਰੀ ਕਰਤਾਰ ਪੁਰੇ ਮਹਿਂ ਜਾਇ।
ਧੀਰਮੱਲ ਕੋ ਕਹੀ ਸੁਨਾਇ ॥੧੧॥
'ਸ਼੍ਰੀ ਗੁਰਦਿੱਤਾ ਜੋਤਿ ਸਮਾਯੋ।
ਸਤਿਗੁਰ ਤੁਮ ਕੋ ਬੋਲਿ ਪਠਾਯੋ।
ਜੇਸ਼ਟ ਪੁੱਤ੍ਰ[1] ਚਲਹੁ ਤਤਕਾਲ।
ਤੁਮ ਕੋ ਉਚਿਤ ਕ੍ਰਿਯਾ ਸੁਭ ਢਾਲ[1]† ॥੧੨॥
ਲੇ ਕਰਿ ਚਲਹੁ ਗ੍ਰਿੰਥ ਨਿਜ ਸਾਥ*।
ਪਾਠ ਕਰਾਵਨ ਚਾਹਤਿ ਨਾਥ।
ਬਿਲਮ ਨ ਧਰਹੁ ਗੁਰੂ ਫੁਰਮਾਯੋ।'
ਇਮ ਸੇਵਕ ਸਭਿ ਹੁਕਮ ਸੁਨਾਯੋ ॥੧੩॥
ਧੀਰਮੱਲ ਤਬਿ ਰਿਦੈ ਬਿਚਾਰੀ।
-ਪਿਤ ਪਹੁੰਚਜੋ ਪਰਲੋਕ ਮਝਾਰੀ-।
'ਕੋ ਕਾਰਨ ਭਾ?' ਬੂਝਜੋ ਦਾਸ[1]।
'ਸੰਕਟ ਕੌਨ ਭਯੋ ਤਨ ਤਾਸ ॥੧੪॥
ਕਹਾਂ ਅਚਾਨਕ ਤਜਜੋ ਸਰੀਰ?
ਭਈ ਕੌਨ ਐਸੀ ਤਨ ਪੀਰ।'
ਤਬਿ ਪ੍ਰਸੰਗ ਸਭਿ ਦਾਸ ਸੁਨਾਯੋ।
'ਧੇਨੁ ਜਿਵਾਇ ਸਦਨ ਕੋ ਆਯੋ ॥੧੫॥

[1]ਪ੍ਰੇਮ ਕਰਕੇ।

[1]ਤੁਸੀਂ (ਬਾਬਾ ਗੁਰਦਿੱਤਾ ਜੀ ਦੇ) ਵੱਡੇ ਪੁੱਤ੍ਰ ਹੋ।

[1]ਕ੍ਰਿਯਾ ਕਰਨੀ ਸੁਹਣੀ ਤਰ੍ਹਾਂ। †ਇਥੇ ਬੀ ਕ੍ਰਿਯਾ ਦੇ ਨਾਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਜ਼ਿਕਰ ਆਇਆ ਹੈ।

[1]ਦਾਸ ਤੋਂ।

ਸੁਨੇ ਭਨੇ ਕੁਛ ਗੁਰ ਸੋਂ ਬੈਨ।
ਤਤਛਿਨ ਗਮਨਜੋ ਤਜਿ ਕਰਿ ਐਨ।
ਅਲਪ ਸੈਲ ਪਰ ਚਢਿ ਕਰਿ ਥਿਰੇ।
ਆਸਤਰਨ ਕੁਸ਼ ਕੇ ਪਰ ਪਰੇ ॥੧੬॥
ਤਨ ਕੋ ਤਜਾਗਿ ਗਏ ਪਰਲੋਕ।
ਸੁਨਤਿ ਸਭਿਨਿ ਕੇ ਉਪਜਜੋ ਸ਼ੋਕ।'
ਧੀਰਮਲ ਤਬਿ ਸੁਨਤਿ ਬਖਾਨੀ।
'ਗੁਰ ਕੀ ਗਤਿ ਮੈਂ ਪੂਰਬ ਜਾਨੀ ॥੧੭॥
ਸੁਤ ਪੌਤ੍ਰਨਿ ਕੋ ਮੋਹ ਨ ਲੇਸ਼।
ਜਜੋਂ ਮਨ ਭਾਵਤਿ ਕਰਤਿ ਅਸ਼ੇਸ਼।
ਅਟਲਰਾਇ ਕੋ ਕਿਮ ਤਨ ਤਜਾਗਾ।
ਨਹਿੰ ਅਨੁਰਾਗ[1] ਬਿਲੰਬ ਨ ਲਾਗਾ ॥੧੮॥ [1]ਪ੍ਰੇਮ।
ਮੋ ਸੋਂ ਰਹੈਂ ਸਦਾ ਰੁਖ਼ ਫੇਰੇ।
ਨਿਜ ਬੁਧਿ ਬਲ ਤੇ ਭਲ ਬਿਧਿ ਹੇਰੇ[1]। [1]ਦੇਖਿਆ ਹੈ (ਮੈਂ)।
ਰਹੌਂ ਸੰਗ ਤੌਂ ਨਹਿੰ ਕੱਲਜਾਨ।
ਯਾਂ ਤੇ ਤਜਾਗਿ ਰਹਜੋ ਇਸ ਥਾਨ ॥੧੯॥
ਪਿਤਾ ਹਮਾਰੇ ਜੰਗ ਮਝਾਰ।
ਹਤਿ ਸ਼ੱਤ੍ਰਨਿ ਨਿਤ ਰਹਿ ਅਨੁਸਾਰਿ।
ਅਵਗੁਨ ਕੌਨ ਹੁਤੋ ਤਿਨ ਮਾਂਹੀ।
ਜਗ ਮੈਂ ਜਿੱਯਨਿ ਦਿਯੋ ਜੋ ਨਾਂਹੀ ॥੨੦॥
ਧੇਨੁ ਜਿਵਾਇ ਪੁੰਨ ਕੋ ਠਾਨਾ।
ਤਿਨਹੁੰ ਜਾਨਿ ਤਜਵਾਇਵ ਪ੍ਰਾਨਾ†। †ਪਾ:-ਤਿਨਹੁ ਜਾਇ ਤਰਜਾ ਤਜ ਪ੍ਰਾਨਾ।
ਮੈਂ ਅਬਿ ਜਾਉਂ ਕਹਾਂ ਇਹ ਜੋਗ।
ਕਹਾਂ ਕਹੈਂਗੇ ਪਿਖਿ ਸਭਿ ਲੋਗ ॥੨੧॥
ਜਿਨਹੁੰ ਬਾਕ ਕਹਿ ਮਮ ਪਿਤ ਹਤਜੋ।
ਮੋ ਸੰਗ ਕਹਾਂ ਭਲੋ ਅਬਿ ਚਿਤਜੋ।
ਲਰਤਿ ਸ਼ਾਹੁ ਸੋਂ ਸਕਲ ਬਿਗਾਰਾ।
ਲਾਖਹੁੰ ਲਸ਼ਕਰ ਤੁਰਕਨਿ ਮਾਰਾ ॥੨੨॥
ਸ਼੍ਰੀ ਕਰਤਾਰਪੁਰਾ ਧਨ ਧਾਮ।
ਤਜਿ ਗਮਨੇ ਬਹੁ ਕਰਿ ਸੰਗ੍ਰਾਮ।
ਉਰ ਬਿਚਾਰ ਅਪਨੀ ਬੁਧਿ ਭਲੇ।

ਲਿਖਿ ਮੈਂ ਪਠਯੋ ਸ਼ਾਹੁ ਜਿਮ ਮਿਲੇ[1] ॥੨੩॥ — [1]ਮੈਨੂੰ) ਮਿਲਾਪ ਹੋਵੇ।

ਹੇਤਿ ਉਪਾਧਿ[1] ਅਨੇਕ ਪ੍ਰਕਾਰਾ। — [1]ਉਪੱਦ੍ਰਵ।

ਕਰੀ ਸੰਧਿ[1] ਸਭਿ ਕਾਜ ਸਵਾਰਾ। — [1]ਮੇਲ।

ਨਤੁ ਪੁਰਿ ਬਡਿਨਿ ਬਸਾਇਵ ਜੇਤੋ।
ਤੁਰਕੇਸ਼ੁਰ ਅਪਨਾਇ ਸੁ ਲੇਤੋ ॥੨੪॥
ਸਭਿ ਧਨ ਧਾਮ ਨਗਰ ਕੋ ਰਾਖਾ।
ਨਿਜ ਬੁਧਿ ਬਲ ਤੇ ਮੈਂ ਕਰਿ ਕਾਂਖਾ।
ਅਬਿ ਮੈਂ ਜਾਉਂ ਬਿਗਰ ਸਭਿ ਜਾਵੈ।
ਗੁਰ ਢਿਗ ਤੇ ਕੁਛ ਹਾਥ ਨ ਆਵੈ ॥੨੫॥
ਕੋ ਜਾਨੈ ਕਿਸ ਦੈ ਹੈਂ ਗਾਦੀ।

ਲੈ ਹੈ ਕੌਨ ਕਰਹਿ ਮੁਦ[1] ਸ਼ਾਦੀ। — [1]ਅਨੰਦ।

ਯਾਂ ਤੇ ਮੈਂ ਨਹਿਂ ਜੈਬੇ ਜੋਗ।
ਬਰਜਹਿਂ ਮੋਹਿ ਮੁਸਾਹਿਬ ਲੋਗ' ॥੨੬॥
ਸੁਨਤਿ ਦਾਸ ਤਿਸ ਮਾਤਾ ਪਾਸ।
ਗਯੋ ਤਬੈ ਜਹਿਂ ਬੀਚ ਅਵਾਸ।
ਸਰਬ ਪ੍ਰਸੰਗ ਸੁਨਾਵਨਿ ਕਰਜੋ।
ਧੀਰਮਲ ਕੋ ਕਹਜੋ ਉਚਰਜੋ ॥੨੭॥

ਨੇਤੀ[1] ਸੁਨਤਿ ਦਹਲ ਉਰ ਭਯੋ। — [1]ਧੀਰਮਲ ਜੀ ਦੀ ਮਾਤਾ।

ਰਿਦੈ ਬਿਖਾਦ ਬਹੁਤ ਉਪਜਜੋ।
ਬੈਠਿ ਭੂਮ ਪਰ ਰੋਦਨ ਠਾਨਾ।
ਪਤਿ ਹਤਿ ਤੇ ਕਿਯ ਸ਼ੋਕ ਮਹਾਨਾ ॥੨੮॥
ਸੁਨਿ ਪੁਰਿ ਤ੍ਰਿਯ ਪਹੁੰਚੀ ਸਮੁਦਾਈ।
ਮਿਲਿ ਮਿਲਿ ਰੋਦਨ ਸ਼ਬਦ ਉਠਾਈ।
ਸਗਰੇ ਮਨਾਵ ਤਬਿ ਬਿਸਮਾਏ।
ਧੀਰਮੱਲ ਕੇ ਨਿਕਟ ਸਿਧਾਏ ॥੨੯॥
ਚਤਰ ਘਟੀ ਲਗਿ ਮਿਲਿ ਮਿਲਿ ਗਏ।
ਗੁਰ ਸੁਤ ਗੁਨ ਗਨ ਸਿਮਰਤਿ ਭਏ।
ਜਬਹਿ ਇਕਾਕੀ ਨਿਸ ਮਹਿਂ ਹੋਵਾ।
ਨੇਤੀ ਜਾਇ ਪੁੱਤ੍ਰ ਕੋ ਜੋਵਾ ॥੩੦॥
ਤਿਹ ਸਮੁਝਾਵਨ ਕੋ ਤਬਿ ਕਹਜੋ।

'ਸੁਨਹੁ ਪੁੱਤ੍ਰ ਕਜਾ ਚਿਤ ਮੈਂ ਚਹਜੋ।
ਚਲਿਬੋ ਕੀਰਤਪੁਰਿ ਬਨਿ ਆਵੈ।
ਇਹਾਂ ਰਹਨ ਅਬਿ ਕਜੋਂ ਤੁਮ ਭਾਵੈ ॥੩੧॥
ਸੁਤ ਜੇਸ਼ਟ ਤੋ ਹੋਤਿ ਬਿਧਾਨ[1]।
ਬਹੁਰ ਪਾਗ ਲੈਬੋ ਮਨ ਜਾਨਿ।
ਨਿਕਟਿ ਪਿਤਾਮੇ ਕੇ ਚਲਿ ਲੀਜੈ।
ਇਮ ਨੀਕੋ ਨਿਜ ਰਿਦੈ ਲਖੀਜੈ ॥੩੨॥
ਨਾਂਹਿ ਤ ਪਾਗ ਨ ਪਾਵੈਂ ਹਾਥ।
ਨਿਰਨੇ ਕਰਿ ਹੇਰਹੁ ਮਤਿ ਸਾਥ।
ਬਡੇ ਪੁੱਤ੍ਰ ਕੋ ਸਭਿ ਅਧਿਕਾਰ।
ਗੁਰਤਾ ਆਦਿਕ ਲਖਹੁ ਉਦਾਰ ॥੩੩॥
ਸਭਿ ਤੇ ਛੂਛੋ ਹੀ ਰਹਿ ਜੈ ਹੈਂ।
ਪੁਨ ਸੰਗਤਿ ਤੇ ਕਿਮ ਪੁਜਵੈ ਹੈਂ।'
ਸੁਨਤਿ ਧੀਰਮੱਲ ਗਿਰਾ ਬਖਾਨੀ।
'ਮੈਂ ਤੋ ਉਰ ਨਿਰਨੈ ਕਰਿ ਜਾਨੀ ॥੩੪॥
ਗੁਰ ਤੇ ਕਛੂ ਹਾਥ ਨਹਿਂ ਐ ਹੈ।
ਮੋ ਪਰ ਤਰਕਨ ਅਨਿਕ ਉਠੈ ਹੈਂ।
ਤਹਾਂ ਗਏ ਤੇ ਗ੍ਰਿੰਥ ਮੰਗਾਇ।
ਤਬਿ ਹਮ ਛੂਛੇ ਹੀ ਰਹਿ ਜਾਇਂ ॥੩੫॥
ਗ੍ਰਿੰਥ ਨਿਕਟਿ ਤੇ ਗੁਰ ਮੈਂ ਅਹੌਂ।
ਸਭਿ ਸੰਗਤਿ ਤੇ ਪੂਜਾ ਲਹੌਂ।
ਕਿਯੋ[†] ਗੁਰੂ ਕੋ ਗੁਰ ਨਹਿਂ ਬਨੌਂ।
ਤਿਨ ਢਿਗ ਜਾਉਂ ਨ ਮੈਂ, ਸਚ ਭਨੌਂ ॥੩੬॥
ਤੁਵ ਚਿਤ ਮੈ ਜੇ ਪਹੁਂਚਨਿ ਤਹਾਂ।
ਗਮਨਹੁ ਪ੍ਰਾਤੀ, ਮੈਂ ਥਿਰ ਇਹਾਂ।
ਕਰਨਿ ਉਚਿਤ ਅਰੁ ਕਹਿਬੇ ਜੋਗ।
ਕਰਹੁ ਜਾਇ ਨੀਕੇ ਜਿਮ ਹੋਗ' ॥੩੭॥
ਇਮ ਤਯਾਰ ਹੋਈ ਤਬਿ ਨੇਤੀ[3]।
ਬਡ ਨੰਦਨ ਕੀ ਮਸਲਤ ਸੇਤੀ[1]।
ਉਠਿ ਪ੍ਰਭਾਤਿ ਸਯੰਦਨ ਜੁਰਿਵਾਯੋ।

[1]ਰੀਤੀ।

[†]ਪਾ:-ਕੀਓ।

[1]ਸਲਾਹ ਨਾਲ।

ਕਰ ਤੁਰਨ ਬਿਚ ਪੰਥ ਚਲਾਯੋ ॥੩੮॥
ਸਗਰੋ ਮਗ ਉਲੰਘਿ ਸੋ ਗੋਈ।
ਕੀਰਤ ਪੁਰੇ ਪ੍ਰਵੇਸ਼ਿਤਿ ਭਈ।
ਅਧਿਕ ਸ਼ੋਕ ਤੇ ਰੁਦਤਿ ਪੁਕਾਰਤਿ।
ਗੁਰ ਘਰ ਮੈਂ ਪ੍ਰਾਪਤਿ[1] ਦੁਖਿਆਰਤਿ ॥੩੯॥

[1]ਪਹੁੰਚੀ।

ਜੁਗ ਸਾਸਨ ਸੋਂ ਮਿਲਿ ਕਰਿ ਰੋਈ।
'ਅੰਤ ਸਮੈਂ ਪਤਿ ਨਹਿਂ ਅਵਿਲੋਈ।'
ਕਿਤਿਕ ਦੇਰ ਮਹਿਂ ਧੀਰਜ ਧਾਰੀ।
ਧੀਰਮੱਲ ਕੀ ਗਾਥ ਉਚਾਰੀ ॥੪੦॥
ਜਿਮ ਜਿਮ ਕਹਯੋ ਨ ਆਵਨ ਕੀਨਿ[1]।

[1]ਜਿਵੇਂ (ਧੀਰਮਲ ਨੂੰ ਮਾਂ ਨੇ) ਕਿਹਾ ਸੀ ਤੇ ਨਹੀਂ ਆਵਣਾ ਕੀਤਾ।

ਦਾਸੀ ਕੋ ਸੁਨਾਇ ਸਭਿ ਦੀਨਿ।
ਸੋ ਚਲਿ ਗਈ ਗੁਰੂ ਕੇ ਤੀਰ।
ਧੀਰ ਮੱਲ ਕੀ ਭਨੀ ਅਧੀਰ[1] ॥੪੧॥

[1]ਅਧੀਰਤਾਈ।

ਸੁਨਿ ਸਤਿਗੁਰੂ ਤੂਸ਼ਨ ਹੀ ਰਹੇ।
ਕੁਟਿਲ ਮਹਾਂ ਪ੍ਰਿਥੀਆ ਸਮ ਲਹੇ[1]।

[1]ਜਾਣਿਆਂ।

ਗੁਰ ਸੁਤ ਕੀ ਜੁ ਕ੍ਰਿਆ ਸਮੁਦਾਈ।
ਸਾਦਰ ਸ਼੍ਰੀ ਹਰਿਰਾਇ ਕਰਾਈ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਧੀਰਮੱਲ' ਪ੍ਰਸੰਗ ਬਰਨਨੰ ਨਾਮ ਏਕ ਉਨ ਚਤਵਾਰਿੰਸਤੀ ਅੰਸੂ ॥੩੯॥

## ੪੦. [ਰਾਇ ਜੋਧ ਆਦਿ ਸਿੱਖਾਂ ਦਾ ਆਉਣਾ]

੩੯<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੧

ਦੋਹਰਾ:

ਅਪਰ ਜਹਾਂ ਕਹਿਂ ਸੁਧ ਗਈ, ਸੁਨਿ ਸੁਨਿ
ਸਭਿ ਬਿਸਮਾਇਂ।
ਭਏ ਤਜਾਰ ਆਗਵਨ ਹਿਤ, ਸਨਬੰਧੀ
ਸਮੁਦਾਇ ॥੧॥
ਬਸਹਿ ਗ੍ਰਾਮ ਰਮਦਾਸ ਕੇ, ਬ੍ਰਿੱਧ ਕੋ ਪੁੱਤ੍ਰ
ਸੁਭਾਗ।
ਸੁਨਿ ਤਜਾਰੀ ਤੂਰਨ ਕਰੀ, ਗੁਰ ਦਿਸ਼ਿ
ਆਵਨ ਲਾਗ ॥੨॥

ਚੌਪਈ:

ਚਲਜੋ ਵਟਾਲੇ ਕੇ ਮਗ ਆਯੋ।
ਰਾਮੈ ਸੰਗ ਮਿਲਜੋ ਸਭਿ ਗਾਯੋ।
ਕਰਤਿ ਸ਼ੋਕ ਸੋ ਭੀ ਹੁਇ ਤਜਾਰ।
ਗਮਨ ਕੀਨਿ ਪਿਖਿ ਭਈ ਸਕਾਰ ॥੩॥
ਸ਼੍ਰੀ ਕੀਰਤਿਪੁਰਿ ਪਹੁੰਚੇ ਆਈ।
ਸਤਿਗੁਰ ਸੋਂ ਮਿਲਿ ਗ੍ਰੀਵ ਨਿਵਾਈ।
ਰਾਮੇ ਸਹਿਤ ਬੈਠਿ ਤਬਿ ਗਏ।
ਬਾਤ ਕਰਤਿ ਗੁਰ ਸੁਤ ਕੀ ਭਏ ॥੪॥
ਹਰੀਚੰਦ, ਭਾਗਣ ਅਰੁ ਦੂਾਰਾ।
ਇਹ ਸਭਿ ਗੇ ਪਰਲੋਕ ਮਝਾਰਾ।
ਸਾਹਿਬਜ਼ਾਦੇ ਭੱਲੇ ਤੇਹਣ।
ਸੁਨਤਿ ਸ਼ੋਕ ਕੀਨਸਿ ਜੁਤਿ ਗੇਹਣ[1] ॥੫॥
ਮਿਲਿ ਆਪਸ ਮਹਿਂ ਦੋਨਹੁ ਚਲੇ।
ਸਨੇ ਸਨੇ ਮਗ ਉਲੰਘਤਿ ਭਲੇ।
ਪੂਰਬ ਪਹੁਚੇ ਪੁਰਿ ਕਰਤਾਰਾ।
ਨਿਸਾ ਪਰੀ ਲਖਿ ਕੀਨਿ ਉਤਾਰਾ ॥੬॥
ਧੀਰ ਮੱਲ ਸੋਂ ਮੇਲਾ ਭਯੋ।
ਅਪਨਿ ਪ੍ਰਸੰਗ ਸਗਲ ਕਹਿ ਦਿਯੋ।
'ਮੈਂ ਨਹਿਂ ਗਯੋ ਤਿਨਹੁ ਕੇ ਪਾਹੀ।
ਸ਼ਾਹੁ ਸੰਗ ਮਿਲਿ ਰਹੁ ਪੁਰਿ ਮਾਂਹੀ ॥੭॥

[1] ਇਸਤ੍ਰੀਆਂ ਸਮੇਤ।

ਮਿਲੇ ਸੁਨੈ ਬਿਗਰਹਿ[1] ਤਤਕਾਲਾ। 'ਸ਼੍ਰੀ ਗੁਰੂ ਜੀ ਨਾਲ ਮੈਂ) ਮਿਲਿਆ ਹਾਂ, ਇਹ ਸੁਣ ਕੇ (ਬਾਦਸ਼ਾਹ) ਨਾਲ ਵਿਗੜੂ।
ਸਕਲ ਖਸੋਟਹਿ, ਧਨ, ਪੁਰਿ, ਸ਼ਾਲਾ[1]। [1]ਘਰ।
ਜਹਾਂ ਜਾਨ ਤੇ ਹੁਇ ਉਤਪਾਤ।
ਕਸੋਂ ਕਰਿ ਸਕਹਿ ਸੁਮਤਿ ਸੋ ਬਾਤ ॥੮॥
ਉਚਿਤ ਨ ਤੁਮ ਕੋ ਭੀ ਤਹਿं ਜਾਨਾ।
ਸੁਨਹਿ ਸ਼ਾਹੁ ਰਿਸ ਧਰਹਿ ਮਹਾਨਾ।
ਮੁਸ਼ਕਲ ਬਨੈਂ ਰਹਨਿ ਘਰ ਮਾਹੀ।
ਮੁਲਖ ਮਾਲਕੀ ਤੁਰਕਨਿ ਪਾਹੀ' ॥੯॥
ਸੁੰਦਰ, ਪਰਮਾਨੰਦ ਤਬਿ ਕਹ੍ਯੋ।
'ਹਮ ਤੋ ਸੁਨ੍ਯੋ ਸ਼ਾਹੁ ਹਟਿ ਰਹ੍ਯੋ।
ਸ੍ਰੀ ਨਾਨਕ ਕੀ ਗਾਦੀ ਜਾਨੀ।
ਬਾਰ ਬਾਰ ਤਬਿ ਬੰਦਨ ਠਾਨੀ ॥੧੦॥
ਕਹ੍ਯੋ ਬਿਦਤ -ਅਬਿ ਤੇ ਗੁਰ ਸੰਗ।
ਬਿਗਰੌਂ ਕਬੀ ਨ† ਕਰਿ ਹੌਂ ਜੰਗ-।' †ਪਾ:-ਕਛੁ ਨ।
ਸੁਨਤਿ ਧੀਰਮੱਲ ਤਬਹਿ ਬਤਾਯੋ।
'ਮੈਂ ਲਿਖਿ ਕਰਿ ਤਹਿਂ ਪੱਤ੍ਰ ਪਠਾਯੋ ॥੧੧॥
ਸੰਧਿ ਕਰਨਿ ਕੋ ਆਸ਼ੈ ਜਿਸ ਮਹਿਂ।
ਸੁਨਿ ਹਜ਼ਰਤ ਹਰਖ੍ਯੋ, ਉਰ ਰਿਸ ਮਹਿਂ।
ਤਊ ਲੋਕ ਜੇ ਅਹੈਂ ਨਰੇਸ਼।
ਰਹੀਐ ਇਨ ਤੇ ਡਰਤਿ ਹਮੇਸ਼ ॥੧੨॥
ਕਿਤਹੂੰ ਕੀ ਰਿਸ ਕਹੂੰ ਨਿਕਾਰੈਂ।
ਯਾਂ ਤੇ ਰਹਨਿ ਬਨੈ ਅਨੁਸਾਰੈ।'
ਸੁੰਦਰ ਕਹ੍ਯੋ 'ਨ ਹਮ ਤੇ ਬਨੈ।
ਇਤਿਕ ਗ਼ਮੀ ਮੈਂ ਮਿਲੈਂ ਨ ਭਨੈਂ[1] ॥੧੩॥ [1]ਨਾ ਮਿਲੀਏ ਨਾ ਪਰਚਾਉਣੀ ਕਰੀਏ।
ਵਧੇ ਬਖੇਰੇ ਮਿਲਤੇ ਰਹੇ।
ਹਮਹਿਂ ਕਬਹਿ ਨਹਿਂ ਕਿਛੁ ਕਿਨ ਕਹੇ।
ਆਪ ਗੁਰੂ ਲਰਿ ਕਰਿ ਬਹੁ ਬੇਰੇ।
ਬਸੇ ਬਿਚਰਤੇ ਲਵਪੁਰਿ ਨੇਰੇ ॥੧੪॥

ਕਲਪਹਿਂ ਤ੍ਰਾਸ ਜਿਤਿਕ ਤੂੰ ਅਬੈ[1]।
ਸੁਨਜੋ ਨ ਦੇਖਜੋ ਪੂਰਬ ਕਬੈ।
ਹਮ ਤੌਂ ਹੋਤਿ ਪ੍ਰਭਾਤਿ ਜ਼ਰੂਰ।
ਪਹੁੰਚਹਿਂ ਤੂਰਨ ਜਾਇ ਹਜ਼ੂਰ' ॥੧੫॥
ਸੁਨਿ ਸੁੰਦਰ, ਤੇ ਤੂਸ਼ਨਿ ਹੋਯੋ।
ਗਾਢੋ ਭਾਵ ਗੁਰੂ ਮਹਿਂ ਜੋਯੋ।
ਸਰਬ ਭਾਂਤਿ ਸੇਵਾ ਕਰਿਵਾਈ।
ਨਿਸ ਮਹਿਂ ਰਚੀ ਅਪਰ ਚਤੁਰਾਈ ॥੧੬॥
ਦਾਤੂ ਸੁਤ ਕੋ ਨਜਾਰੋ ਕਰਿ ਕੈ।
ਸਮੁਝਾਯੋ ਬਹੁ ਰੀਤਿ ਉਚਰਿ ਕੈ।
ਕਰਿ ਲੀਨੋ ਅਪਨੇ ਅਨੁਸਾਰਿ।
ਸੁੰਦਰ, ਪਰਮਾਨੰਦ ਤੇ ਪਾਰਿ[1] ॥੧੭॥
ਰਾਖਜੋ ਅਪਨੇ ਸਦਨ ਟਿਕਾਇ।
ਨਹਿਂ ਕੀਰਤਪੁਰਿ ਕੋ ਤਬਿ ਆਇ।
ਸ਼੍ਰੀ ਗੁਰ ਅਮਰ ਅੰਸ ਚਲਿ ਆਏ।
ਮਿਲੇ ਪਰਸਪਰ ਸੀਸ ਨਿਵਾਏ ॥੧੮॥
ਰਾਇ ਜੋਧ ਸੁਤ ਭ੍ਰਾਤ ਸਮੇਤ।
ਸੰਗ ਭਾਰਜਾ ਚਲਿਬੇ ਹੇਤੁ।
ਹੋਇ ਤਜਾਰ ਤਤਛਿਨ ਚਢਿ ਆਯੋ।
ਰੂਪਾ ਨਿਕਟਿ ਬੁਲਾਇ ਮੰਗਾਯੋ[†] ॥੧੯॥
ਭਾ ਪ੍ਰਲੋਕ ਸੱਧੂ ਸਿਖ ਕੇਰਾ।
ਜੀਤਜੋ ਜਨਮ, ਨ ਭਵਜਲ ਫੇਰਾ।
ਕ੍ਰਮ ਕ੍ਰਮ ਪੰਥ ਉਲੰਘਨ ਕੀਨੋ।
ਡੇਰਾ ਵਹਿਰ ਆਨਿ ਕਰਿ ਦੀਨੋ ॥੨੦॥
ਸੁਭਟ ਸੈਂਕਰੇ ਸੰਗ ਸੁਹਾਏ।
ਬ੍ਰਿੰਦ ਸਭਾਸਦ ਕਰਿ ਇਕ ਥਾਏਂ।
ਜਹਿਂ ਬੈਠ ਜਗਦੀਸ਼ ਗੁਸਾਈਂ।
ਧਰਤਿ ਸ਼ੋਕ ਨ੍ਰਿਪ ਨਰ ਸਮੁਦਾਈ ॥੨੧॥
ਪਹੁੰਚੇ ਜਾਇ ਗੁਰੂ ਕੇ ਤੀਰ।
ਲਗਜੋ ਦਿਵਾਨ ਅੱਗ੍ਰ ਨਰ ਭੀਰ।

[1]ਜਿਤਨਾ ਕੁ ਡਰ ਤੂੰ ਹੁਣ (ਐਵੇਂ) ਕਲਪਨ ਕਰ ਰਿਹਾ ਹੈਂ।

[1]ਸੁੰਦਰ ਤੇ ਪਰਮਾ ਨੰਦ ਤੋਂ ਪਾੜ ਕੇ।

[†]ਪਾ:-ਮਿਲਜੋ।

ਫਰਸ਼ ਦਰਾਜ਼ ਭਯੋ ਅਵਿਲੋਕਾ[1]।
ਦਿਸ਼ਿ ਦੋਨਹੁੰ ਮੈਂ ਭਾ ਵਧਿ ਸ਼ੋਕਾ ॥੨੨॥
ਚਰਨ ਸਰੋਜ ਗੁਰੁ ਕੇ ਬੰਦੇ।
ਬੈਠਾਰੇ ਸਨਮਾਨ ਬਿਲੰਦੇ।
ਜੋਧਰਾਇ ਕਰ ਜੋਰਿ ਬਖਾਨਾ।
'ਸ਼੍ਰੀ ਗੁਰਦਿੱਤਾ ਪਰਮ ਸੁਜਾਨਾ ॥੨੩॥
ਕਾਰਨ ਕੌਨ ਭਯੋ ਦੁਖਿਯਾਰਾ?
ਜਿਸ ਤੇ ਪਹੁੰਚੇ ਸੁਰਗ ਮਝਾਰਾ।
ਕਹਾਂ ਅਚਾਨਕ ਅਸ ਗਤਿ ਹੋਈ?
ਪੂਰਬ ਸੁਨੀ ਨਹੀਂ ਹਮ ਕੋਈ ॥੨੪॥
ਭਾਨਾ ਆਦਿ ਸੁਨਨਿ ਸਭਿ ਬੈਸੇ।
ਸ਼੍ਰੀ ਹਰਿਗੋਵਿੰਦ ਉਚਰਜੋ ਐਸੇ।
'ਜੇ ਮ੍ਰਿਤੁ ਕੇ ਕਾਰਨ ਹੈਂ ਨਾਨਾ।
ਸੋ ਸਭਿ ਜਾਨਹੁ, ਕੀਨਿ ਬਹਾਨਾ ॥੨੫॥
ਜਿਮ ਪੂਰਬ ਹੁਇ ਲਿਖਤਿ ਲਿਲਾਰਾ।
ਤਿਸ ਅਨੁਸਾਰ ਰਹਤਿ ਜਗੁ ਸਾਰਾ।
ਜਿਯਬੋ ਜੇਤਿਕ ਬਰਖ ਮਹੀਨਾ।
ਦਿਵਸ ਪਹਿਰ ਘਟਿਕਾ ਲਗਿ ਚੀਨਾ ॥੨੬॥
ਜੇਤਿਕ ਸ੍ਵਾਸ ਲੇਨਿ ਹੈਂ ਲਿਖੇ।
ਤੇਤਿਕ ਲੇਤਿ, ਜਿਯਤਿ ਤਿਨ ਬਿਖੈ।
ਬਹੁਰ ਨ ਹੋਵੈ ਅਲਪ ਉਦਾਰਾ[1]।
ਕਰਨੈਹਾਰ ਨ ਭੂਲਨ ਹਾਰਾ ॥੨੭॥
ਸੋ ਛਿਨ ਟਪਹਿ ਨ ਕਰਹਿ ਉਪਾਯਾ।
ਕਰਹਿ ਭਰਮ ਤੇ ਮੋਹਤਿ ਮਾਯਾ।
ਯਾਂ ਤੇ ਲਖਹੁ ਨ ਕਾਰਨ ਕੋਈ।
ਜੋ ਬਿਧਿ ਕਰਤਿ[1] ਸਹਹਿ ਸਿਰ ਸੋਈ ॥੨੮॥
ਕ੍ਰਿਤ ਪਰਮੇਸ਼ੁਰ ਕੀ ਸਭਿ ਜਾਨੈਂ[1]।
ਕਰਹਿ ਅਪਰ, ਇਹ ਮੂਰਖ ਮਾਨੈਂ[1]।
ਦੁਖ ਸੁਖ ਦੇਨਹਾਰ ਕਰਤਾਰਾ।

[1]ਡਿੱਠਾ ਕਿ ਫਰਸ਼ ਵਡਾ ਵਿਛਿਆ ਹੋਇਆ ਹੈ।

[1]ਘਟ ਵਧ ਨਹੀਂ ਹੋ ਸਕਦਾ।

[1]ਜੇ ਬਿਧਾਤਾ ਕਰੇ।

[1]ਪਰਮੇਸ਼ੁਰ ਦੀ ਸਾਰੀ ਕ੍ਰਿਤ ਭਾਵ ਸੁਖ ਦੁਖ ਜਾਣੇ।

[1]ਮੂਰਖ ਇਹ ਮੰਨਦੇ ਹਨ (ਕਿ ਸੁਖ ਦੁਖ) ਕੋਈ ਹੋਰ ਦੇ ਰਿਹਾ ਹੈ।

ਅਪਰ ਨਹੀਂ ਕੋ ਜਗਤ ਮਝਾਰਾ ॥੨੯॥
ਹਤਨ ਜਿਵਾਵਨ ਅਪਰੈ ਕੌਨ[1]? — [1]ਮਾਰਨ ਜਿਵਾਵਣ ਵਾਲਾ ਹੋਰ ਕੌਣ ਹੈ।
ਸਕਲ ਸੰਤ ਜਾਨਤਿ ਹੈਂ ਤੌਨ[1]। — [1]ਤਿਸ ਨੂੰ।
ਜਿਮ ਕੇਹਰਿ ਕੋ ਲਾਠੀ ਹਾਨਹਿਂ।
ਹਤਨਹਾਰ ਪਰ ਦ੍ਰਿਸ਼ਟੀ ਠਾਨਹਿਂ[1] ॥੩੦॥ — [1]ਸ਼ੇਰ (ਤਾਂ) ਮਾਰਨ ਵਾਲੇ ਨੂੰ ਤਾੜਦਾ ਹੈ (ਪਰ)।
ਜੇ ਕੂਕਰ ਕੋ ਮਾਰਤਿ ਕੋਈ।
ਦੋਸ਼ ਲਸ਼ਟਕਾ ਜਾਨਤਿ ਸੋਈ।
ਮੁਖ ਪਸਾਰ ਤਿਸ ਕੋ[1] ਗਹਿ ਲੇਤਿ। — [1]ਭਾਵ ਸੋਟੀ ਨੂੰ।
ਹਤਨਹਾਰ ਕੋ ਤਜਾਗ ਸੁ ਦੇਤਿ ॥੩੧॥
ਸ੍ਵਾਨ ਦ੍ਰਿਸ਼ਟਿ ਇਹੁ ਮਨਮੁਖ ਧਾਰੈ[†]। — [†]ਕੈਸਾ ਉੱਤਮ ਦਿਸ਼ਟਾਂਤ ਹੈ।
ਕਲਪਹਿ ਨਰਨ ਬਿਖੈ, -ਇਹ ਮਾਰੈ[1]। — [1]ਪੁਰਸ਼ਾਂ ਵਿਚ ਕਲਪਦਾ ਹੈ, ਕਿ ਇਹ ਮੈਨੂੰ ਮਾਰਦੇ ਹਨ।
ਇਹੁ ਮੁਝ ਕੌ ਦੇਵਤਿ ਸੁਖ ਆਛੈ।
ਇਹੁ ਨਰ ਦੁਖਦ ਮੋਹਿ- ਇਮ ਬਾਂਛੈ ॥੩੨॥
ਸ਼ੇਰ ਦ੍ਰਿਸ਼ਟਿ ਗੁਰਮੁਖ ਨਿਤ ਧਾਰੈਂ।
ਸੁਖਦ ਦੁਖਦ ਜਾਨਹਿਂ ਕਰਤਾਰੈ।
ਰਾਗ ਦ੍ਵੈਖ ਇਸ ਤੇ ਨਹਿਂ ਹੋਤਿ।
ਲਖਹਿਂ ਪ੍ਰਮੇਸ਼ੁਰ ਸ਼ਾਂਤਿ ਉਦੋਤਿ ॥੩੩॥
ਸ੍ਵਾਨ ਦ੍ਰਿਸ਼ਟਿ ਮਹਿਂ ਅਨਿਕ ਬਿਕਾਰ।
ਜਿਨ ਤੇ ਪੁਨ ਪੁਨ ਪਰਹਿ ਸੰਸਾਰ।
ਰਾਇ ਜੋਧ! ਤੁਮ ਸਮਝਹੁ ਐਸੇ।
ਸ਼੍ਰੀ ਗੁਰਦਿੱਤੇ ਕੀ ਬਿਧਿ ਤੈਸੇ ॥੩੪॥
ਜਿਮ ਪ੍ਰਭੁ ਚਹੈ ਹੋਇ ਤਿਮ ਸਾਚੀ।
ਕ੍ਰਿਯਾ ਅਪਰ ਕੀ ਜਾਨਹ ਕਾਚੀ।'
ਸੁਨਤਿ ਜੋਧ ਬੋਲਜੋ ਦ੍ਰਿਗ ਬਾਰੀ।
'ਸ਼੍ਰੀ ਪ੍ਰਭੁ ਜੀ! ਇਹੁ ਸਾਚ ਉਚਾਰੀ ॥੩੫॥
ਕ੍ਰਿਪਾ ਆਪ ਕੀ ਜਿਸ ਪਰ ਹੋਇ।
ਇਸ ਮਾਰਗ ਕੋ ਬੂਝੈ ਸੋਇ।'
ਸੁਨਤਿ ਸਭਾ ਸਭਿ ਆਂਸੂ ਗੇਰਤਿ।
ਗੁਰ ਸੁਤ ਸਿਮਰਤਿ ਧਰਨੀ ਹੇਰਤਿ

॥੩੬॥
ਸਭਿ ਕੇ ਮਨ ਮੈਂ ਸ਼ੋਕ ਬਿਸਾਲਾ।
ਰਹੇ ਮੌਨ ਕਰਿ ਕੇਤਿਕ ਕਾਲਾ।
ਜੁਗ ਘਟਿਕਾ ਮਹਿਂ ਗੁਰੂ ਉਚਾਰਾ।
'ਅਬਿ ਬਿਸਰਾਮ ਲੇਹੁ ਸੁਖ ਧਾਰਾ' ॥੩੭॥
ਜਥਾ ਜੋਗ ਸੇਵਾ ਕੇ ਹੇਤੁ।
ਕਹਿ ਗੁਰ ਕਰੇ ਮਸੰਦ ਸੁਚੇਤ।
ਤ੍ਰਿਣ ਦਾਨਾ ਹਯ[1] ਹੇਤੁ ਨਿਹਾਰੀ।
ਖਰੇ ਹੋਇ ਲੀਨੀ ਸੁਧ ਸਾਰੀ ॥੩੮॥
ਸਭਿ ਡੇਰੇ ਹਿਤ ਦੇਗ਼[1] ਪੁਚਾਈ।
ਕੀਨੋ ਖਾਨ ਪਾਨ ਸਮੁਦਾਈ।
ਬ੍ਰਿੰਦ ਮਸੰਦ ਹੁਤੇ ਜੇ ਦੇਸ਼।
ਲੇ ਲੇ ਸੰਗਤਿ ਆਇ ਅਸ਼ੇਸ਼ ॥੩੯॥
ਗੁਰ ਸੁਤ ਕੀ ਸੁਧ ਜਹਿਂ ਜਹਿਂ ਗਈ।
ਸੁਨਿ ਸੁਨਿ ਤੂਰਨ ਆਵਤਿ ਭਈ।
ਗੁਰੂ ਸੁਤਾ ਵੀਰੋ ਚਲਿ ਆਈ।
ਰੋਵਤਿ ਊਚੇ ਕਹਿ ਕਹਿ 'ਭਾਈ[†]' ॥੪੦॥
ਜੋਧ ਰਾਇ ਕੀ ਰੋਦਤਿ ਦਾਰਾ।
ਤ੍ਰਿਯ ਗਨ ਸ਼ਬਦ ਭਰਜੋ ਪੁਰਿ ਸਾਰਾ।
ਜਨੁ ਕਰੁਨਾਰਸ ਕਟਕ ਬਟੋਰਾ।
ਘਾਲਜੋ ਡੇਰਾ ਸ਼ੋਰ ਨ ਥੋਰਾ ॥੪੧॥
ਸਤਿਗੁਰ ਦੇ ਦੇ ਧੀਰ ਹਟਾਈ।
ਹਿਤ ਬਰਜਨ ਦਾਸੀ ਸੁ ਪਠਾਈ।
ਤਉ ਅਧਿਕ ਪ੍ਰਿਯ ਸਭਹਿਨਿ ਕੇਰਾ।
ਰੁਦਤਿ ਸਰਬ ਹੀ ਸ਼ੋਕ ਘਨੇਰਾ ॥੪੨॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੋਧਰਾਇ ਆਗਵਨ' ਪ੍ਰਸੰਗ ਬਰਨਨੰ ਨਾਮ ਚਤਵਾਰਿੰਸਤੀ ਅੰਸੂ ॥੪੦॥

[1]ਘੋੜਿਆਂ।

[1]ਰਸਦ।

[†]ਗੁਰੂ ਘਰ ਦੇ ਵਰੋਸਾਏ ਸਨਬੰਧੀਆਂ ਨੇ ਜਗਤ ਵਾਂਙੂ ਕਾਹਨੂੰ ਰੋਣਾ ਸੀ। ਕਵੀ ਜੀ ਦਾ ਭਾਵ ਬਾਬਾ ਜੀ ਨਾਲ ਸਾਰਿਆਂ ਦੇ ਪ੍ਰੇਮ ਦੀ ਅਧਿਕਤਾ ਦਰਸਾਉਣ ਤੋਂ ਹੈ।

## ੪੧. [ਸ਼੍ਰੀ ਹਰਿਰਾਇ ਜੀ ਦੀ ਦਸਤਾਰ ਬੰਦੀ]

੪੦<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੨

ਦੋਹਰਾ:

ਨਰ ਨਾਰੀ ਨਿਤ ਪ੍ਰਤਿ ਨਏ,
ਕੀਰਤਪੁਰਿ ਮਹਿਂ ਆਇਂ।
ਸਨਬੰਧੀ ਸਿਖ ਸੰਗਤਾਂ,
ਰੋਦਤਿ ਸ਼ੋਕ ਬਧਾਇ* ॥੧॥

ਚੌਪਈ:

ਅਲਪ ਬੈਸ ਮਹਿਂ ਸ਼੍ਰੀ ਹਰਿਰਾਇ।
ਕ੍ਰਿਯਾ ਪਿਤਾ ਹਿਤ ਕਰਹਿਂ ਬਨਾਇ†।

†ਇਥੇ ਕ੍ਰਿਯਾ ਦਾ ਭਾਵ ਸ਼ਾਇਦ ਪ੍ਰੇਤ ਕ੍ਰਿਯਾ ਹੋਵੇ, ਪਰ ਪਹਿਲੇ ਦਿਨ ਜ਼ਿਕਰ ਕੋਈ ਨਹੀਂ ਆਇਆ, ਪਿਛੇ ਗੁਰ ਘਰ ਵਿਚ ਵੈਦਕ ਲੌਕਿਕ ਰੀਤੀ ਬੰਦ ਹੋ ਚੁੱਕੀ ਹੈ, ਫਿਰ ਇਹ ਕਹਿਣਾ ਦਰੁਸਤ ਨਹੀਂ। ਦੂਸਰੇ ਫੁਲ ਗੰਗਾ ਭੇਜਣੇ ਠੀਕ ਨਹੀਂ ਜਾਪਦੇ, ਫੁੱਲ ਕੀਰਤ ਪੁਰ ਹੀ ਪਾਏ ਗਏ ਸਤਲੁਜ ਵਿਚ। ਤਦ ਤੋਂ ਹੀ ਇਹ ਰਿਵਾਜ ਸਿੱਖਾਂ ਵਿਚ ਜਾਰੀ ਰਿਹਾ ਹੈ ਕਿ ਫੁਲ ਏਥੇ ਜਾਕੇ ਪਾਉਂਦੇ ਰਹੇ ਹਨ। ਅੱਜ ਤਕ ਬੀ ਅਨੇਕਾਂ ਸਿਖ ਲੈ ਕੇ ਜਾਂਦੇ ਹਨ, ਤੇ ਕਹਿੰਦੇ ਸੁਣੀਦੇ ਹਨ, ਪਤਾਲ ਪੁਰੀ ਕੀਰਤਪੁਰ ਫੁਲ ਲੈ ਕੇ ਚੱਲੇ ਹਾਂ।

ਬੀਨ ਪੁਸ਼ਪ ਸੁਰਸਰਿ ਪਹੁੰਚਾਏ+।
ਅਪਰ ਜਥੋਚਿਤ ਬਿਧੀ ਕਰਾਏ ॥੨॥
ਦਿਵਸ ਤੀਨ ਦਸ ਜਬਹਿ ਬਿਤਾਏ।
ਭਯੋ ਸਮਾਜ ਮਨੁਜ ਸਮੁਦਾਏ[1]। [1]ਬਹੁਤੇ ਪੁਰਸ਼ਾਂ ਦਾ ਇਕੱਠ ਹੋਇਆ।
ਜਹਿਂ ਲੌਂ ਪਹੁੰਚਿ ਆਇਬੇ ਕੇਰੀ[1]। [1]ਜਿੱਥੋਂ ਤੱਕ ਆਉਣ ਦੀ ਪਹੁੰਚ ਸੀ।
ਮਿਲੀ ਸੰਗਤੈਂ ਆਨਿ ਘਨੇਰੀ ॥੩॥
ਜੋਧਰਾਇ ਅਰੁ ਸਾਹਿਬ ਭਾਨਾ।
ਸ਼੍ਰੀ ਹਰਿਗੋਵਿੰਦ ਸੰਗ ਬਖਾਨਾ।
'ਸ਼੍ਰੀ ਗੁਰਦਿੱਤੇ ਕੇ ਜੁਗ ਨੰਦ।
ਧੀਰਮਲ ਹੈ ਬੈਸ ਬਿਲੰਦ ॥੪॥
ਸੋ ਨਹਿਂ ਚਲਿ ਕੀਰਤਿ ਪੁਰਿ ਆਵਾ।
ਤੁਟਯੋ ਸਭਿਨਿ ਤੇ, ਕਜਾ ਲਖਿ ਪਾਵਾ।
ਪਿਤ ਪਰਲੋਕ ਭਯੋ ਅਸ ਸਮਾਂ।
ਆਇ ਨ ਪਹੁੰਚਯੋ ਕੀਨਿ ਨ ਗ਼ਮਾਂ ॥੫॥
ਦੇਨੀ ਬਨੈ ਅਬੈ ਦਸਤਾਰ।
ਕੋ ਰਾਵਰ ਨੇ ਕੀਨਿਸ ਢਾਰ[1]। [1]ਰੀਤੀ।
ਪੁਰਿ ਕਰਤਾਰ ਦੇਨਿ ਕੋ ਜਾਇਂ।
ਅਪਰ ਨਹੀਂ ਕੋ ਬਨੈ ਉਪਾਇ ॥੬॥
ਤਿਸ ਤੇ ਸ਼੍ਰੀ ਹਰਿਰਾਇ ਛੁਟੇਰੇ।

ਧੀਰ ਸ਼ੀਲ ਗੁਨ ਬਿਖੈ ਬਡੇਰੇ।
ਅਸਮੰਜਸ ਲਖਿਯਤਿ ਸ਼੍ਰੀ ਗੁਰ ਜੀ!
ਤਊ ਹਮਾਰੀ ਸੁਨੀਅਹਿ ਅਰਜ਼ੀ ॥੭॥
ਅਰੁ ਹਮ ਲਖ੍ਯੋ ਚਹੈਂ ਤੁਵ ਮਰਜ਼ੀ।
ਲਘੁ ਪਰ ਹੀ ਪ੍ਰਸੰਨ ਹੈਂ ਹਰਿ ਜੀ![1]। [1]ਭਾਵ ਆਪ ਜੀ।
ਦੇਨੀ ਬਨੈ ਇਨ੍ਹੈ ਦਸਤਾਰ।
ਬਡਿਆਈ ਕੇ ਉਚਿਤ ਉਦਾਰ ॥੮॥
ਮੁਖ ਪ੍ਰਸੰਨ ਰਹਿ ਬਿਕਸ੍ਯੋ ਸਦਾ।
ਧੀਰਜ ਸਹਿਤ ਗਹੀਰ ਸੁ ਰਿਦਾ।
ਸਭਿ ਸੋਂ ਬੋਲਤਿ ਮ੍ਰਿਦੁਲ ਸੁਭਾਊ।
ਮਤਸਰ ਆਦਿ ਕੁਤਰਕ ਨ ਕਾਊ' ॥੯॥
ਸੁਨਿ ਸਤਿਗੁਰ ਦੋਨੋਂ ਸਮੁਝਾਏ।
'ਬਡ ਬਡਿਆਈ ਉਚਿਤ ਸੁਹਾਏ।
ਸਭਿ ਕੁਟੰਬ ਤੇ ਇਨ ਕੇ ਭਾਗ।
ਜਾਨੇ ਪਰੈਂ ਬਡੇ ਅਬਿ ਜਾਗਿ[1] ॥੧੦॥ [1]ਜਾਗੇ ਹਨ ਭਾਗ।
ਬਡੇ ਗੁਰਨਿ ਸੰਗ ਪ੍ਰਿਥੀਆ ਦ੍ਵੈਸ਼ੀ।
ਨਹਿਂ ਸੁਧਰ੍ਯੋ ਬਯ ਬਿਤੀ ਅਸ਼ੇਸ਼ੀ।
ਤਥਾ ਧੀਰਮੱਲ ਮਤਸਰ ਧਰਿ ਧਰਿ।
ਹੋਹਿ ਅਧੀਰਜ ਹੇਰਹਿ ਜਰਿ ਜਰਿ ॥੧੧॥
ਤਿਸੀ ਮਨਿੰਦ ਖੋਟ ਬਹੁ ਬੋਵੈ।
ਗੁਰ ਘਰ ਤੇ ਨਜਾਰੋ ਤਿਮ ਹੋਵੈ।
ਸ਼੍ਰੀ ਪਰਮੇਸ਼ੁਰ ਇਮ ਹੀ ਭਾਵੈ।
ਸਭਿ ਮਹਿਂ ਹਰੀਰਾਇ ਬਡਿਆਵੈ ॥੧੨॥
ਨਹੀਂ ਅਪਰ ਕੇ ਹੈ ਕੁਛ ਹਾਥ।
ਕਰਹਿ ਕਰਾਵਹਿ ਸ਼੍ਰੀ ਜਗਨਾਥ।
ਆਜ ਲਗਹਿ ਸਗਰੋ ਦਰਬਾਰਾ।
ਬੈਠਾਰਹੁ ਇਨ ਸਭਾ ਮਝਾਰਾ ॥੧੩॥
ਦਿਹੁ ਦਸਤਾਰ ਬੰਧਾਵਨਿ ਕੀਜੈ।
ਬਡਿਆਵਹੁ ਸਭਿ ਮਹਿਂ ਦਿਖਰੀਜੈ।'
ਸੁੰਦਰ ਪਰਮਾਨੰਦ ਤਬਿ ਆਏ।

ਸਾਦਰ ਅਪਨੇ ਨਿਕਟਿ ਬਿਠਾਏ ॥੧੪॥
ਬੂਝੇ 'ਦਾਤੂ ਸੁਤ ਨਹਿਂ ਆਯੋ?
ਕਹਾਂ ਕਾਜ ਜਿਸ ਮਹਿਂ ਬਿਰਮਾਯੋ।'
ਸੁਨਿ ਗੁਰ ਤੇ ਸਭਿ ਬਿਖੈ ਬਤਾਵਾ।
ਧੀਰਮੱਲ ਜਿਮ ਚਹਤਿ ਹਟਾਵਾ ॥੧੫॥
'ਹਮ ਨੇ ਕਪਟ ਜਾਨਿ ਤਿਹ ਲੀਨਿ[1]।
ਕਹਜੋ ਬਹੁਤਿ ਨਹਿਂ ਮਾਨਜੋ, ਚੀਨ[1]।
ਨਿਸ ਮਹਿਂ ਦਾਤੂ ਸੁਤ ਸਮੁਝਾਯੋ।
ਚਤੁਰਾਈ ਛਲ ਸਾਥ ਹਟਾਯੋ ॥੧੬॥
ਨਿਕਟਿ ਆਪਨੇ ਰਾਖਜੋ ਤਾਂਹਿ।
-ਮੁਝ ਤੇ ਬਿਨ ਕਿਹ ਕੇ ਢਿਗ ਜਾਂਹਿਂ।
ਬਡੋ ਪੁੱਤ੍ਰ ਮੈਂ ਉਚਿਤ ਬਡਾਈ।
ਨਿਕਟਿ ਗ੍ਰਿੰਥ ਤੇ ਲਈ ਗੁਰਾਈ ॥੧੭॥
ਅਹੈਂ ਪਿਤਾਮਾ ਕੇਤਿਕ ਦਿਨ ਕੇ[1]।
ਮੈਂ ਪੁਜਵਾਵੌਂ ਪੁਨ ਗੁਰ ਬਨਿ ਕੇ।
ਕੌਨ ਹਟਾਇ ਸਕੈ ਗੁਰਿਆਈ।
ਗ੍ਰਿੰਥ ਪ੍ਰਤਾਪ ਸਾਥ ਮੈਂ ਪਾਈ- ॥੧੮॥
ਇੱਤਜਾਦਿਕ ਬਾਕਨਿ ਕੋ ਕਹੈ।
ਗਰਬ ਬਿਸਾਲ ਰਿਦੈ ਜਿਸ ਅਹੈ।'
ਸੁਨਿ ਭਾਨਾ ਸਾਹਿਬ ਤੇ ਆਦਿ।
ਕਪਟ ਜਾਨਿ ਤਿਸ ਭੇ ਬਿਸਮਾਦ ॥੧੯॥
'ਦੇਖਹੁ ਕਹਾਂ ਦ੍ਵੈਸ਼ ਉਪਜਾਯੋ।
ਮਨਮਤਿ ਤੇ ਨਿਜ ਗੁਰੂ ਬਨਾਯੋ।'
ਇਮ ਸੁਨਿ ਕੇ ਨਿਸ਼ਚੈ ਸਭਿ ਧਾਰਾ।
'ਸ਼੍ਰੀ ਹਰਿਰਾਇ ਦੇਹਿਂ ਦਸਤਾਰਾ ॥੨੦॥
ਅੰਤਰ ਵਹਿਰ ਪ੍ਰਗਟ ਤਬਿ ਭਈ।
'ਬਡਿਆਈ ਲਘੁ ਸੁਤ ਕਹੁ ਦਈ।'
ਜਾਮ ਦਿਵਸ ਚਢਿਬੇ ਲਗਿ ਮਸਲਤ।
ਇਮ ਕਹਿ ਉਠੇ ਸੁਨਤਿ ਭੇ ਹਰਖਤਿ ॥੨੧॥
ਖਾਨ ਪਾਨ ਸਭਿਹਿਨਿ ਤਬਿ ਕੀਨਿ।

[1]ਅਸੀਂ ਉਸ ਦਾ ਕਪਟ ਜਾਣ ਲਿਆ ਸੀ।

[1]ਬੜਾ ਕਿਹਾ ਪਰ ਉਹ ਨਾਂ ਮੰਨਿਆ, ਮਾਲੂਮ ਹੁੰਦਾ ਹੈ ਕਿ........।

[1]ਭਾਵ ਦਾਦਾ ਜੀ ਦੀ ਉਮਰ ਥੋੜੀ ਬਾਕੀ ਹੈ।

ਬਰਤਹਿ ਦੇਗ ਰਾਤ ਦਿਨ ਦੀਨ[1]।
ਢਰੇ ਦੁਪਹਿਰੇ ਠਾਨਤਿ ਤਯਾਰੀ।
ਸੁਧ ਮਸੰਦ ਲਹਿ ਸੰਗਤਿ ਸਾਰੀ ॥੨੨॥
ਫਰਸ਼ ਬਿਸਾਲ ਹੇਤੁ ਛਿਰਕਾਇਵ।
ਸਭਾ ਸਥਾਨ ਸੁੱਧ ਕਰਿਵਾਇਵ।
ਜਾਜਮ[1] ਅਰੁ ਸ਼ਤਿਰੰਜੀ ਸੰਗ।
ਅਵਨੀ ਤਲ ਛਾਦਯੋ ਬਹੁ ਰੰਗ ॥੨੩॥
ਜਾਮ ਦਿਵਸ ਜਬਿ ਰਹਯੋ ਨਿਹਾਰੇ।
ਸ਼੍ਰੀ ਹਰਿਗੋਵਿੰਦ ਤਹਾਂ ਸਿਧਾਰੇ।
ਸ਼ੋਭਤਿ ਪੌਤ੍ਰ ਸਾਥ ਹਰਿਰਾਇ।
ਹਾਥ ਗਹੇ ਮ੍ਰਿਦੁ ਪਹੁੰਚੇ ਜਾਇ ॥੨੪॥
ਅਤਿ ਸੁੰਦਰ ਮਸਨੰਦ ਡਸਾਈ।
ਤਿਸ ਪਰ ਥਿਰੇ ਜਾਇ ਗੋਸਾਈਂ।
ਚਮਰ ਦਾਰ ਲੇ ਚਮਰ ਢੁਰਾਏ।
ਪਠੇ ਮੇਵਰੇ ਸਕਲ ਬੁਲਾਏ ॥੨੫॥
ਸੁਭਟ ਪੰਚ ਸੈ ਲੇ ਕਰਿ ਸੰਗ।
ਆਇਵ ਜੋਧਰਾਇ ਮੁਦ ਅੰਗ।
ਪ੍ਰਥਮ ਸਭਿਨਿ ਤੇ ਪਹੁਚਯੋ ਭਾਨਾ।
ਸਕਲ ਸਬੰਧਨਿ ਆਵਨ ਠਾਨਾ ॥੨੬॥
ਰੂਪਾ ਆਇ ਚਰਨ ਗੁਰ ਲਾਗਾ।
ਪਰਮਾਨੰਦ ਸੁੰਦਰ ਬਡ ਭਾਗਾ।
ਜੇਤਿਕ ਪਹੁੰਚੇ ਨਿਕਟਿ ਮਸੰਦ।
ਲੇ ਲੇ ਸੰਗ ਸੰਗਤਾਂ ਬ੍ਰਿੰਦ ॥੨੭॥
ਲਗਯੋ ਦਿਵਾਨ ਮਹਾਨ ਸਥਾਨਾ।
ਖਰੇ ਜਿ ਕੰਚਨ ਦੰਡਨ ਪਾਨਾ।
ਭਾਟ ਨਕੀਬ ਗਾਵਤੇ ਜਸੁ ਕੋ।
ਸਭਿਨਿ ਪ੍ਰੇਮ ਤੇ ਪਾਇ ਦਰਸ ਕੋ ॥੨੮॥
ਭਾਨਾ ਅਧਿਕ ਪ੍ਰੇਮ ਰਸ ਪਾਗਯਾ।
ਉਠਤਿ ਭਯੋ ਲੇ ਪ੍ਰਭੁ ਕੀ ਆਗਯਾ।
ਸ਼੍ਰੀ ਹਰਿਰਾਇ ਸੀਸ ਦਸਤਾਰ।
ਕਰੀ ਬੰਧਾਵਨ ਹਾਥ ਉਭਾਰਿ ॥੨੯॥
ਸਤਿਗੁਰ ਨਿਜ ਕਰ ਸੰਗ ਸੁਧਾਰਤਿ।

[1]ਗਰੀਬਾਂ ਨੂੰ।

[1]ਠੇਕਿਆ ਬਸਤਰ ਫਰਸ਼ ਤੇ ਵਿਛਾਵਣ ਦਾ। [ਤੁ: ਜਾਜ਼ਮ]

ਨਭ ਮਹਿਂ ਜੈ ਜੈ ਕਾਰ ਉਚਾਰਤਿ†।
ਸ਼੍ਰੀ ਗੁਰ ਅਮਰਦਾਸ ਕੀ ਅੰਸੁ।
ਦਈ ਪਾਗ ਸੁੰਦਰ ਅਵਿਤੰਸ਼ ॥੩੦॥
ਪੁਨਹਿ ਮਸੰਦਨਿ ਅਰਪੀ ਸਭਿਹੂੰ।
ਜੋਧਰਾਇ ਭਾ ਦੇਵਤਿ ਤਬਿਹੂੰ।
ਸਨਬੰਧੀ ਅਰੁ ਸੰਗਤਿ ਕੇਰ।
ਅਰਪਤਿ ਸਗਰੇ ਲਾਗਯੋ ਢੇਰ ॥੩੧॥
ਬਾਜਨਿ ਲਗੇ ਪੌਰ ਸ਼ਦਿਆਨੇ[1]।
ਸੁਜਸੁ ਕਬਿੱਤਨ ਭਾਟ ਬਖਾਨੇ।
ਸ਼ੋਕ ਨਸਾਇ ਕੀਨਿ ਉਤਸ਼ਾਹੂ।
ਆਨੰਦ ਭਾ ਸਭਿ ਕੇ ਉਰ ਮਾਂਹੂ ॥੩੨॥
ਸ਼੍ਰੀ ਹਰਿਰਾਇ ਹਾਥ ਤੇ ਦਾਨ।
ਮੰਗਤਿ ਜਨਿਨਿ ਦਿਵਾਇਂ ਮਹਾਨ।
ਬਾਦਿਤ ਸਗਲ ਬਜਾਵਨ ਹਾਰੇ।
ਲੇ ਬਖਸ਼ੀਸ਼ ਅਸੀਸ ਉਚਾਰੇ ॥੩੩॥
ਹਯਨਿ ਆਦਿਕਨਿ ਦਾਸ[1] ਬਿਸਾਲੇ।
ਬਸਤ੍ਰ ਬਿਭੂਖਨ ਲੇ ਧਨ ਜਾਲੇ।
ਸਗਰੇ ਸ਼੍ਰੀ ਹਰਿਰਾਇ ਸਰਾਹੈਂ।
'ਗੁਰੂ ਪੌਤ੍ਰ ਇਹੁ ਭਾਗ ਮਹਾਂ ਹੈਂ' ॥੩੪॥
ਅਦਭੁਤ ਸ਼ੋਭਾ ਪਾਇ ਰਹੇ ਹੈਂ।
ਗੁਰਤਾ ਪਦ ਜਨੁ ਆਜ ਲਹੇ ਹੈਂ।
ਔਚਕ ਸਭਿਨਿ ਰਿਦੈ ਫੁਰਿ ਆਈ।
-ਜਾਨੀ ਪਰੈ ਪਾਇ ਗੁਰਿਆਈ-
॥੩੫॥
ਇਮ ਮੰਗਲ ਕਰਿ ਸ਼ੋਕ ਨਸਾਵਾ।
ਅੰਤਰ ਵਹਿਰ ਪ੍ਰਮੋਦ ਵਧਾਵਾ।
ਦੇਤਿ ਅਸੀਸਾਂ ਸ਼੍ਰੀ ਹਰਿਰਾਇ।
ਧੀਰ ਮੱਲ ਕੀ ਨਿੰਦ ਅਲਾਇ ॥੩੬॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਹਰਿਰਾਇ ਪਿਤਾ ਪਾਗ ਬੰਧਾਵਨ' ਪ੍ਰਸੰਗ ਬਰਨਨੰ ਨਾਮ ਏਕ ਚਤਵਾਰਿੰਸਤੀ ਅੰਸੂ ॥੪੧॥

†ਪਾ:-ਸੂਧਾਰਤਿ।

[1]ਖੁਸ਼ੀ ਦੇ ਵਾਜੇ।

[1]ਘੋੜਿਆਂ ਦੇ ਦਾਸ ਆਦਿਕ।

## ੪੨. [ਕੀਰਤ ਪੁਰ ਦੀਪ ਮਾਲਾ]

੪੧<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੩

ਦੋਹਰਾ:

ਇਸ ਪ੍ਰਕਾਰ ਸ੍ਰੀ ਸਤਿਗੁਰੂ, ਕੇਤਿਕ ਦਿਵਸ ਬਿਤਾਇ।
ਸਭਾ ਲਗਾਇ ਬਿਰਾਜ ਹੀ, ਗਾਵਹਿਂ ਸ਼ਬਦ ਸੁਨਾਇ ॥੧॥

ਚੌਪਈ:

ਕੇਤਿਕ ਸੰਗਤਿ ਲਿਏ ਮਸੰਦ।
ਕਰਿ ਕਰਿ ਬੰਦਨ ਜੁਗ ਕਰ ਬੰਦਿ।
ਹੁਕਮ ਪਾਇ ਨਿਜ ਸਦਨ ਸਿਧਾਰੇ।
ਜਹਾਂ ਕਹਾਂ ਗੁਰ ਸੁਜਸੁ ਉਚਾਰੇ ॥੨॥
ਕੇਤਿਕ ਸਤਿਗੁਰ ਕੇ ਢਿਗ ਰਹੇ।
ਦੀਪਮਾਲਾ ਕੋ ਮੇਲਾ ਲਹੇ।
-ਥੋਰੇ ਦਿਵਸ ਅਹੈਂ ਤਿਸ ਮਾਂਹਿ।
ਸੋ ਕਰਿ ਕੈ ਨਿਜ ਘਰ ਕੋ ਜਾਂਹਿ- ॥੩॥
ਕਬਿ ਕਬਿ ਸਤਿਗੁਰ ਚਢਹਿਂ ਤੁਰੰਗ।
ਦੇਖਹਿਂ ਸਤੁਦ੍ਰਵ ਤੀਰ ਤਰੰਗ।
ਮੰਦ ਮੰਦ ਹਯ ਪੰਥ ਚਲਾਵੈਂ।
ਕੂਲਹਿ ਕੂਲ[1] ਬਿਲੋਕਤਿ ਜਾਵੈਂ ॥੪॥

[1]ਕੰਢੇ ਕੰਢੇ।

ਨੇਤ੍ਰ ਤੁੰਗ ਕੇ[1] ਸੈਲਨਿ ਤਰੇ।

[1]ਜਿਸ ਨੂੰ ਹੁਣ ਨੈਣਾਂ ਦੇਵੀ ਦੀ ਟਿੱਲਾ ਕਹਿੰਦੇ ਹਨ।

ਸੈਲ ਕਰਤਿ ਸੁੰਦਰ ਥਲ ਫਿਰੇ।
ਅਲਪ ਉਤੰਗਨਿ[1] ਥਲ ਕੋ ਹੇਰਹਿਂ।

[1]ਉੱਚੇ ਨੀਵੇਂ।

ਕਬਿਹੂੰ ਕੰਦਰਾ ਮਹਿਂ ਹਯ ਪ੍ਰੇਰਹਿਂ ॥੫॥
ਕਹਿ ਭਾਨੇ ਕਹੁ ਸੰਗ ਚਢਾਵੈਂ।
ਚਢਹਿ ਜੋਧ ਆਨੰਦ ਉਪਜਾਵੈਂ।
ਕਿਤ ਬੈਸਹਿਂ ਥਲ ਨੀਕੋ ਜਾਨਿ।
ਲਗਹਿ ਸਭਿਨਿ ਕੋ ਤਹਾਂ ਦਿਵਾਨ ॥੬॥
ਬਿਧੀਚੰਦ ਬਹੁ ਕਾਰ ਸਭਾਰੀ।
ਗੁਰੂ ਸਦਨ ਕੀ ਠਾਨਹਿ ਸਾਰੀ[1]।

[1]ਸਾਰੀ (ਕਾਰ) ਕਰਦਾ ਹੈ।

ਦਿਨਪ੍ਰਤਿ ਦੇਗ ਹੋਹਿ ਅਧਿਕਾਈ।
ਸਿਖ ਸੰਗਤਿ ਅਚਵਹਿਂ ਸਮੁਦਾਈ ॥੭॥

ਆਵਹਿਂ ਜਾਹਿਂ ਸਮੂਹ ਹਮੇਸ਼।
ਤ੍ਰਿਪਤਹਿਂ ਭੋਜਨ ਦੇਗ ਅਸ਼ੇਸ਼।
ਨਾਨਾ ਭਾਂਤਿ ਬਨਹਿ ਰਸ ਸ੍ਵਾਦ।
ਮਿਲਹਿਂ ਸੰਤ ਸਿਖ ਭਨਿ ਸੰਬਾਦ ॥੮॥
ਸਤਿਗੁਰ ਸਭਾ ਲਗਾਵਹਿਂ ਜਬਿ ਹੂੰ।
ਦਰਸਹਿਂ ਲਘੁ ਦੀਰਘ ਮਿਲਿ ਸਭਿਹੂੰ।
ਹਾਥ ਜੋਰਿ ਗੁਰ ਮੁਖ ਤੇ ਬੈਨ।
ਸੁਨਹਿਂ ਭਗਤਿ ਆਤਮ ਰਸ ਐਨ ॥੯॥
ਗੁਰਮਤਿ ਕੋ ਪ੍ਰਾਪਤਿ ਗਨ ਹੋਇਂ।
ਮਨ ਬਾਂਛਤਿ ਪੂਰਹਿਂ ਸਭਿ ਕੋਇ।
ਦੀਪਮਾਲ ਦਿਨ ਨੇਰੇ ਜਾਨਿ।
ਮੇਲਾ ਆਵਨਿ ਲਗਯੋ ਮਹਾਨ ॥੧੦॥
ਸਫਲ ਜਨਮ ਨਿਜ ਕਰਿਬੇ ਹੇਤੁ।
ਲਈ ਉਪਾਇਨ ਤਜੇ ਨਿਕੇਤ।
ਬਹੁ ਦਿਨ ਕੀ ਸੰਚੀ ਗੁਰ ਕਾਰ।
ਕੇਤਿਕ ਲੇ ਪਹੁੰਚੇ ਦਰਬਾਰ ॥੧੧॥
ਗਾਵਤਿ ਸੁਨਤਿ ਸਿੱਖ ਗੁਰਬਾਨੀ।
ਮਗ ਮਹਿਂ ਚਲਤਿ ਬਿਕਾਰਨ ਹਾਨੀ।
ਚਹੁੰਦਿਸ਼ਿ ਤੇ ਉਮਡੇ ਨਰ ਨਾਰੀ।
ਚਲਿ ਪਹੁੰਚੇ ਕਾਬਲ ਕੰਧਾਰੀ ॥੧੨॥
ਖੁਰਾਸਾਨ ਅਰੁ ਬਲਖ ਬੁਖਾਰਾ।
ਧੰਨੀ ਘੇਪ ਪਿਸ਼ੌਰ ਉਦਾਰਾ।
ਪੁਰਿ ਮੁਲਤਾਨ ਆਦਿ ਕਸ਼ਮੀਰ।
ਸਭਿ ਦੇਸ਼ਨਿ ਤੇ ਆਇ ਬਹੀਰ ॥੧੩॥
ਠੱਠਾ ਭੱਖਰ ਪੁਰਿ ਗੁਜਰਾਤ।
ਦੱਖਣ ਪੂਰਬ ਜਸੁ ਅਵਦਾਤ[1]।
ਕਹਿਂ ਲਗਿ ਗਿਨੀਅਹਿ ਦੇਸ਼ ਬਿਦੇਸ਼।
ਸੰਗਤਿ ਪਹੁੰਚੀ ਆਇ ਵਿਸ਼ੇਸ਼ ॥੧੪॥
ਦੀਪਮਾਲ ਕੋ ਦਿਨ ਜਬਿ ਆਯੋ।
ਕਹਿ ਸਤਿਗੁਰ ਬਡ ਫਰਸ਼ ਕਰਾਯੋ।
ਨਿਕਸਿ ਵਹਿਰ ਗੁਰ ਸਭਾ ਲਗਾਈ।
ਚਵਰ ਢਰਤਿ ਚਾਰੂ ਚਪਲਾਈ ॥੧੫॥

[1]ਉੱਜਲ।

ਭ੍ਰਾਤ ਸਮੇਤ ਜੋਧ ਅਵਨੀਪ।
ਬੈਠਯੋ ਬੰਦਨ ਠਾਨ ਸਮੀਪ।
ਕੰਚਨ ਦੰਡਧਾਰ[1] ਤਹਿਂ ਖਰੇ।
ਭਾਟ ਨਕੀਬ ਗੁਰੂ ਜਸੁ ਕਰੇ ॥੧੬॥
ਸਗਲ ਦੇਸ਼ ਤੇ ਸੰਗਤਿ ਆਈ।
ਅਨਿਕ ਉਪਾਇਨ ਅਦਭੁਤ ਲਯਾਈ।
ਖਰੋ ਮੇਵਰੋ ਹਿਤ ਅਰਦਾਸ।
ਲੇਤਿ ਅਕੋਰਨ ਅਰਪਤਿ ਪਾਸ ॥੧੭॥
ਦਰਬ ਬਿਭੂਖਨ ਬਸਤ੍ਰ ਅਜਾਇਬ।
ਉਚਿਤ ਪਹਿਰਬੇ ਸਤਿਗੁਰ ਸਾਹਿਬ।
ਭੇਟਨ ਕੇ ਅੰਬਾਰ ਅਗਾਰੀ।
ਲਗੇ ਸਕਲ ਵਸਤੂ ਮੁਲ ਭਾਰੀ ॥੧੮॥
ਸੁੰਦਰ ਪਰਮਾਨੰਦ ਢਿਗ ਹੇਰੇ।
ਚਿਤਵਤਿ ਵਧਯੋ ਪ੍ਰਤਾਪ ਵਧੇਰੇ।
ਪੀਰੀ ਮੀਰੀ ਜੁਗਲ ਬਿਸਾਲਾ।
ਬਰਤੀ ਭਲੇ, ਰਿਪੁਨਿ ਘਰ ਘਾਲਾ ॥੧੯॥
ਸ੍ਰੀ ਅਰਜਨ ਸੁਤ ਜੋਧਾ ਬਲੀ।
ਜਗ ਬਿਸਤੀਰਤਿ ਕੀਰਤਿ ਭਲੀ।
ਇਮ ਸਾਹਿਬਜ਼ਾਦੇ ਚਹੁੰ ਘਰ ਕੇ।
ਕਰਹਿਂ ਬਿਚਾਰਨਿ ਗੁਨ ਸਤਿਗੁਰ ਕੇ ॥੨੦॥
ਚਹੁੰ ਦਿਸ਼ਿ ਮਹਿਂ ਦਰਸਹਿਂ ਨਰ ਨਾਰੀ।
ਕਰ ਜੋਰਤਿ ਅਰੁ ਬੰਦਨ ਧਾਰੀ।
ਮਨੋ ਕਾਮਨਾ ਸਭਿਹਿਨਿ ਕੇਰੀ।
ਅੰਤਰਜਾਮੀ ਪੁਰਹਿਂ ਘਨੇਰੀ ॥੨੧॥
ਸੁਤ ਬਿਤ ਆਦਿ ਚਾਹ ਜੇ ਆਏ।
ਕਰਿ ਬੰਦਨ ਪਾਏ ਸਮੁਦਾਏ।
ਇਮ ਪ੍ਰਬਿਰਤ ਕੋ ਪੂਰਹਿਂ ਕਾਮ[1]।
ਅਹੈਂ ਸੰਤ ਜਿਨ ਚਿਤ ਨਿਸ਼ਕਾਮ ॥੨੨॥
ਸਿੱਖੀ ਬਖਸ਼ਹਿਂ ਭਗਤਿ ਉਪਾਵੈਂ।
ਆਤਮ ਗਯਾਨ ਸੁਰਸ ਕੋ ਪਾਵੈਂ।

[1]ਚੋਬਦਾਰ।

[1]ਪ੍ਰਵਿਰਤੀ ਦੇ ਕੰਮ ਪੂਰੇ ਕਰਦੇ ਹਨ।

ਸਭਾ ਮਝਾਰ ਹਜ਼ਾਰਹੁੰ ਥਿਰੇ।
ਚਹੁੰ ਦਿਸ਼ਿ ਮਹਿਂ ਸਮੂਹ ਨਰ ਖਰੇ ॥੨੩॥
ਪਿਖਹਿਂ ਸਰੂਪ ਹੋਹਿਂ ਬਲਿਹਾਰੀ।
ਦੀਰਘ ਦਰਸ਼ਨ ਦੁਖਨ ਬਿਦਾਰੀ[1]।
ਮੁੱਖਜ ਮਸੰਦ ਕਿਧੌਂ ਸਿਖ ਆਏ।
ਗੁਰ ਸੁਤ ਹਿਤ ਕੀ[1] ਬਾਤ ਚਲਾਏ ॥੨੪॥
ਅਰਪਹਿਂ ਹਾਥ ਜੋਰਿ ਦਸਤਾਰ।
ਊਪਰ ਧਰਿ ਧਰਿ ਦਰਬ ਉਦਾਰ।
ਸਤਿਗੁਰ ਨਿਕਟਿ ਬਿਠਾਇਵ ਪੋਤਾ।
ਆਤਮ ਗਜਾਨ ਮਹਾਨ ਜਿ ਪੋਤਾ[1] ॥੨੫॥
ਬਹੁ ਆਦਰ ਤੇ ਕਰਹਿਂ ਸਨੇਹੂ।
ਜਾਨਹਿਂ ਹਮ ਪਾਛੈ ਗੁਰ ਏਹੂ।
ਅਜਰ ਜਰਨ ਆਦਿਕ ਗੁਨ ਭਾਰੇ।
ਜਿਨ ਮਹਿਂ ਲਖੀਯਤ ਹੈਂ ਸ਼ੁਭ ਸਾਰੇ ॥੨੬॥
ਨਿਕਟਿ ਸੁਹਾਵਤਿ ਹੇਰਤਿ ਬ੍ਰਿੰਦ।
ਬੈਸ ਅਲਪ ਮੁਖ ਸੁੰਦਰ ਚੰਦ।
ਗੁਰਮੁਖ ਸਿਖ ਅਨੁਮਾਨ ਕਰੰਤੇ।
ਗੁਰਤਾ ਉਚਿਤ ਬਿਦਤ ਗੁਨਵੰਤੇ ॥੨੭॥
ਜਾਨੀ ਪਰਹਿ ਗੁਰੂ ਤੇ ਪਾਛੇ।
ਤਖਤ ਬਿਰਾਜਹਿਂਗੇ ਦੁਤਿ ਆਛੇ।
ਕਹਿਂ ਲਗਿ ਕਹੌਂ ਮੇਲ ਕੀ ਬਾਤ।
ਦਰਸਹਿਂ ਕਰਹਿਂ ਸੁਜਸੁ ਅਵਦਾਤ ॥੨੮॥
ਮਨਭਾਵਤਿ ਕੀਰਤਿਪੁਰਿ ਰਹੈਂ।
ਬਹੁਰ ਗਮਨ ਨਿਜ ਘਰ ਕੋ ਚਹੈਂ।
ਗੁਰ ਤੇ ਹੋਇ ਬਿਸਰਜਨਿ ਭਲੇ।
ਨਿਜ ਨਿਜ ਦੇਸ਼ ਬ੍ਰਿੰਦ ਸਿਖ ਚਲੇ ॥੨੯॥

[1]ਦੁਖਾਂ ਦੇ ਦੂਰ ਕਰਤਾ।
[1]ਗੁਰੂ-ਪੱਤ੍ਰ ਦੇ ਹਿਤ ਦੀ।
[1]ਜਹਾਜ਼।

ਜਾਨਿ ਜੋਧ ਕੋ ਪ੍ਰੇਮ ਬਿਸਾਲਾ।
ਰਾਖਜੋ ਅਪਨੇ ਨਿਕਟਿ ਕ੍ਰਿਪਾਲਾ।
ਤਿਮ ਭਾਈ ਰੂਪਾ ਢਿਗ ਰਹਜੋ।
ਦਰਸ਼ਨ ਕੋ ਅਨੰਦ ਨਿਤ ਲਹਜੋ ॥੩੦॥
ਭਾਨੇ ਕੋ ਕਰਿ ਮ੍ਰਿਦੁਲ ਦਿਲਾਸਾ।
ਰਾਖਤਿ ਭਏ ਗੁਰੂ ਨਿਜ ਪਾਸਾ।
ਅਪਰ ਸਿੱਖ ਪ੍ਰੇਮੀ ਬਹੁ ਰਹੇ।
ਜਿਨਹੁ ਪਰਮਪਦ ਬਾਂਛਤਿ ਅਹੇ ॥੩੧॥
ਗੁਰ ਸੰਗਤਿ ਤੇ ਹਤਿ ਅੱਗਜਾਨ।
ਸਿੱਖੀ ਉਪਜੈ ਰਿਦੈ ਮਹਾਨ।
ਅਨਿਕ ਬਿਕਾਰਨ ਕੋ ਪਰਹਰਿ ਕੈ।
ਰਿਦੈ ਮੁਕਰ ਕਹੁ[1] ਨਿਰਮਲ ਕਰਿ ਕੈ ॥੩੨॥

[1]ਰਿਦੈ ਰੂਪ ਸ਼ੀਸ਼ੇ ਨੂੰ।

ਅਪਨ ਸਰੂਪ ਜਾਨਿ ਕਰਿ ਲੇਤਿ।
ਮਨ ਕੋ ਰੋਕਤਿ ਹੋਇ ਸੁਚੇਤ।
ਬਿਧਿ ਪ੍ਰਪੰਚ ਕੋ[1] ਕੂਰਾ ਜਾਨਹਿਂ।
ਯਾਂ ਤੇ ਰਾਗ ਦ੍ਵੈਖ ਜੁਗ ਹਾਨਹਿਂ ॥੩੩॥

[1]ਬਿਧਾਤਾ ਦੇ ਸੰਸਾਰ ਨੂੰ।

ਇਹ ਦੋਨਹੁ ਜਬਿ ਮਨ ਤੇ ਹਨੇ।
ਮਤਸਰ ਆਦਿ ਕੌਨ ਤਬਿ ਜਨੇ।
ਸਤਿ, ਸੰਤੋਖ, ਸ਼ਾਂਤਿ ਜਬਿ ਨਿਪਜੈਂ।
ਸੁਗਮ ਗਜਾਨ ਕੋ ਰਸ ਉਰ ਉਪਜੈ ॥੩੪॥
ਸਿੱਧ ਅਸ਼ਟਦਸ਼ ਔਚਕ ਆਇ।
ਥਿਰੈਂ ਅਗਾਰੀ ਮਨ ਬਿਰਮਾਇ।
ਨਿਜ ਨਿਜ ਸ਼ਕਤਿ ਜਨਾਵਹਿ ਸੋਇ।
ਜਿਮ ਚਾਹਹਿਂ ਸੋ ਤਤਛਿਨ ਹੋਇ ॥੩੫॥
ਨਭ ਕੋ ਚਢਨ, ਪਤਾਲ ਸਿਧਾਵਨ।
ਮੇਰੁ ਮਨਿੰਦ ਸਰੀਰ ਬਨਾਵਨਿ।
ਅਣੁ ਤੇ ਅਣੁ[1] ਤਤ ਛਿਨ ਬਨਿ ਜਾਵਨਿ।
ਗੁਪਤਹਿ ਬਿਦਤਹਿਂ ਜਿਮ ਮਨ ਭਾਵਨ ॥੩੬॥

[1]ਭਾਵ ਛੋਟੇ ਤੋਂ ਛੋਟਾ।

ਤਿਨ ਕੋ ਗੁਰ ਸਿਖ ਨਹਿਂ ਸਨਮਾਨਹਿਂ।

ਅੰਤਰ ਬ੍ਰਿਤੀ ਮਹਾਂ ਸੁਖ ਠਾਨਹਿਂ।
ਨਿਸ ਦਿਨ ਠਾਢੀ ਰਹਤਿ ਅਗਾਰੀ।
ਅਸ ਗੁਰਮਤਿ ਅਤਿ ਚਿਤ ਹਿਤਕਾਰੀ
॥੩੭॥
ਰਹੈਂ ਸਿੱਖ ਗੁਰ ਢਿਗ ਬਡ ਭਾਗੇ।
ਪਗ ਪੰਕਜ ਕੇ ਪ੍ਰੇਮਹਿਂ ਪਾਗੇ।
ਸੱਤਿਨਾਮ ਜਾਚਹਿਂ ਕਰਿ ਅਰਜ਼ੀ।
ਅਜਰ ਜਰਨ ਬਰਤਹਿਂ ਗੁਰ ਮਰਜ਼ੀ
॥੩੮॥
ਐਸੇ ਸਿੱਖ ਰਹੈਂ ਗੁਰ ਪਾਸ।
ਅਪਰ ਮੇਲ ਸਭਿ ਗਯੋ ਅਵਾਸ।
ਪਾਇ ਕਾਮਨਾ ਸੁਜਸੁ ਉਚਾਰੈਂ।
ਦੇਸ਼ ਬਿਦੇਸ਼ਨਿ ਮਹਿਂ ਬਿਸਤਾਰੈਂ ॥੩੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਦੀਪਮਾਲਾ ਮੇਲਾ' ਪ੍ਰਸੰਗ ਬਰਨਨੰ ਨਾਮ ਦੋਇ ਚਤਵਾਰਿੰਸਤੀ ਅੰਸੂ ॥੪੨॥

## ੪੩. [ਸ਼੍ਰੀ ਤੇਗ ਬਹਾਦਰ ਜੀ ਦੀ ਗੰਭੀਰਤਾ]

੪੨<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੪੪

ਦੋਹਰਾ:

ਥਿਰਹਿਂ ਗੁਰੂ ਸਭਿ ਸਭਾ ਮਹਿਂ, ਸ਼ਬਦ
ਸੁਨਹਿਂ ਬਿਚ ਰਾਗ।
ਜਿਨ ਤੇ ਮਨ ਪਾਵਨ ਬਨੈਂ, ਉਪਜੈ ਪ੍ਰਭੁ
ਅਨੁਰਾਗ ॥੧॥

ਚੌਪਈ:

ਭਗਤਿ, ਗਜਾਨ, ਬੈਰਾਗ, ਬਿਬੇਕ।
ਨਿਗੁਨ ਸਗੁਨ ਕੀ ਆਤਮ ਟੇਕ[1]।
ਇੱਤਜਾਦਿਕ ਚਰਚਾ ਸੰਗ ਭਾਨੇ।
ਸੁਨਤਿ ਜੋਧ ਸਤਿਗੁਰੂ ਬਖਾਨੇ ॥੨॥
ਰੂਪੇ ਆਦਿ ਸਿੱਖ ਬਹੁ ਸੁਨੈਂ।
ਗੁਰ ਉਪਦੇਸ਼ ਰਿਦੈ ਪੁਨ ਗੁਨੈਂ।
ਸਤਿਸੰਗਤਿ ਕੀ ਪੰਗਤਿ ਹੋਤਿ।
ਬ੍ਰਹਮਗਜਾਨ ਕੋ ਰਿਦੈ ਉਦੋਤਿ ॥੩॥
ਮੁਕਤਿ ਉਚਿਤ ਨਰ ਭਏ ਅਨੇਕ।
ਗੁਰ ਪ੍ਰਤਾਪ ਤੇ ਪਾਇ ਬਿਬੇਕ।
ਬਿਤੀ ਸਰਦ[1], ਹਿਮ ਰਿਤੁ[2] ਪੁਨ ਆਈ।
ਪਾਰਾ ਪਰਹਿ ਜਗਤ ਅਧਿਕਾਈ ॥੪॥
ਕੀਰਤਪੁਰਿ ਹੀ ਸਤਿਗੁਰ ਬਾਸੇ।
ਭਏ ਸ਼ਾਂਤਿ ਚਿਤ ਸੁਜਸੁ ਪ੍ਰਕਾਸ਼ੇ।
ਸ਼ੱਤ੍ਰੁ ਤੁਰਕ ਲਾਖਹੁਂ ਰਣ ਮਾਰੇ।
ਅਰੇ ਆਇ ਸਗਰੇ ਸੋ ਹਾਰੇ ॥੫॥
ਸ਼੍ਰੀ ਹਰਿਰਾਇ ਸੰਗ ਬਹੁ ਨੇਹੂ।
ਮ੍ਰਿਦੁਲ ਬਾਕ ਤੇ ਕਰਤਿ ਅਛੇਹੂ।
ਨਿਸ ਦਿਨ ਨਿਜ ਸਮੀਪ ਹੀ ਰਾਖੈਂ।
ਪ੍ਰਿਥਕ ਹੋਨ ਕੋ ਕਬਹੁਂ ਨ ਕਾਂਖੈਂ ॥੬॥
ਸਦਨ ਥਿਰਹਿਂ ਤੌ ਬੈਠਹਿਂ ਤੀਰ।
ਜੇ ਕਰਿ ਚਢਹਿਂ ਕਬਹਿ ਗੁਰ ਧੀਰ।
ਹਯ ਚਢਾਇ ਕਰਿ ਸੰਗ ਲਿਜਾਵੈਂ।
ਸਿਵਕਾ ਚਢੈਂ ਤ ਸਾਥ ਚਢਾਵੈਂ ॥੭॥

[1]ਨਿਰਗੁਣ ਤੇ ਸਰਗੁਣ ਦਾ ਮੂਲ ਇਕ ਆਤਮਾਂ ਹੈ।

[1]ਸਰਦ ਰਿਤੁ = ਅੱਸੂ ਕੱਤਕ ਦੇ ਮਹੀਨੇ। [2]ਹਿਮ ਰਿਤੁ = ਮੱਘਰ ਪੋਹ।

ਸਤੁਦ੍ਰਵ ਕੂਲ ਸੈਲ ਕੋ ਜਾਇਂ।
ਕੈ ਸੈਲਨਿ ਕੇ ਸ਼ਿਖਰ ਸਿਧਾਇਂ।
ਹੇਰਤਿ ਕਬਹੁਂ ਕੰਦਰਾ ਬਿਚਰਤਿ।
ਸ੍ਰੀ ਹਰਿਰਾਇ ਸੰਗ ਰਹਿਂ ਜਿਤ ਕਿਤ ॥ ੮ ॥
ਸੁੰਦਰ ਬਸਤ ਅਨਿਕ ਪਹਿਰਾਵੈਂ।
ਭਾਂਤਿ ਭਾਂਤਿ ਭੂਖਨਿ ਬਨਿਵਾਵੈਂ।
ਪਹਿਰਾਵੈਂ ਕਰਿ ਪ੍ਰੇਮ ਘਨੇਰੇ।
ਸ਼ੋਭਤਿ ਸ਼੍ਰੀ ਹਰਿਰਾਇ ਬਡੇਰੇ ॥ ੯ ॥
ਸੂਰਜ ਮਲ ਬੈਠਹਿਂ ਬਹੁ ਪਾਸ।
ਨਾਂਹਿ ਤ ਅਪਨੇ ਬਸੈਂ ਅਵਾਸ।
ਕਬਿ ਕਬਿ ਆਵਹਿਂ ਤੇਗ ਬਹਾਦਰ।
ਕਰਹਿਂ ਸਭਿਨਿ ਤੇ ਇਨ ਬਹੁ ਆਦਰ ॥ ੧੦ ॥
ਨਹਿਂ ਬੋਲਹਿਂ ਬਹੁ ਧਾਰਹਿਂ ਮੌਨ।
ਜਗ ਬਿਵਹਾਰ ਨ ਜਾਨਹਿਂ ਕੌਨ।
ਅੰਤਰ ਬ੍ਰਿਤੀ ਮਸਤ ਕੀ ਨਜਾਈਂ।
ਸਭਿ ਜਾਨਹਿਂ, -ਇਹ[1] ਲਖਹਿ ਨ ਕਾਈ- ॥ ੧੧ ॥ [1]ਭਾਵ ਸ਼੍ਰੀ ਤੇਗ ਬਹਾਦਰ ਜੀ।
ਸ਼੍ਰੀ ਹਰਿਗੋਵਿੰਦ ਹੋਇ ਇਕੰਤ।
ਕਿਧੌਂ ਬਹੁਤ ਨਰ ਮਹਿਂ ਭਗਵੰਤ।
ਬਾਸਰ ਬੀਸ ਪਚੀਸਨਿ ਬਿਖੈ।
ਜਬਿ ਚਿਤ ਹੁਇ -ਪਿਤ ਦਰਸ਼ਨ ਪਿਖੈਂ[1]- ॥ ੧੨ ॥ [1]ਪਿਤਾ ਜੀ ਦੇ ਦਰਸ਼ਨ ਕਰਾਂ (ਤਦ)......।
ਸਨੈ ਸਨੈ ਚਲਿ ਪਾਇਨਿ ਧਰਤਿ[1]। [1]ਚਰਨ ਧਰਦੇ।
ਲਾਜ ਸਹਿਤ ਦ੍ਰਿਗ ਨੀਚੇ ਕਰਤਿ।
ਗੁਰ ਪਗ ਪੰਕਜ ਬੰਦਹਿਂ ਜਾਇ।
ਹਾਥ ਜੋਰ ਕਰਿ ਗ੍ਰੀਵ ਨਿਵਾਇ ॥ ੧੩ ॥
ਪੁੱਤ੍ਰ ਸਧੀਰਜ ਪਿਖਿ ਗੰਭੀਰ।
ਸਾਦਰ ਬੋਲਿ ਬਿਠਾਵਹਿਂ ਤੀਰ।
ਕਬਿਹੁਂ ਜ਼ਾਨੂ ਲੇਤਿ ਉਚਾਇ।
'ਬੈਠਹੁ ਨਿਕਟਿ' ਸਥਾਨ ਬਤਾਇ ॥ ੧੪ ॥

ਕਬਿਹੂੰ ਗਹਿ ਕਰਿ ਭੁਜਾ ਬਿਠਾਵੈਂ।
ਸਨਮਾਨਹਿਂ ਸੁਤ ਕੋ ਦਰਸਾਵੈਂ।
ਪਿਖਹਿ ਨਾਨਕੀ ਕਬਿ ਘਰ ਮਾਂਹੀ।
ਆਦਰ ਦੇਤਿ ਬਿਠਾਵੈਂ ਤਾਂਹੀ ॥੧੫॥
ਰਿਦੈ ਬਿਚਾਰੈ -ਇਹ ਸੁਤ ਮੇਰੋ।
ਲਖਹਿ ਨ ਜਗ ਬਿਵਹਾਰ ਬਡੇਰੋ।
ਕਿਹ ਸੋਂ ਪਜਾਰ ਨ ਬੈਠਹਿ ਬੋਲਹਿ।
ਨਹੀਂ ਚਤਰ ਮਤ ਏਕਲ ਡੋਲਹਿ ॥੧੬॥
ਘਰ ਮਹਿਂ ਬੈਠਿ ਇਕਾਂਕੀ ਰਹੈ।
ਕਿਹ ਮਸੰਦ ਸੋਂ ਮੇਲ ਨ ਲਹੈ।
ਪੱਖ ਪਾਤ ਕਾਹੂੰ ਸੰਗ ਨਾਂਹੀ।
ਲੈਬੋ ਦੈਬੋ ਕਰੈ ਨ ਕਾਂਹੀ ॥੧੭॥
ਸ਼੍ਰੀ ਗੁਰਦਿੱਤਾ ਜਾਨਹਿ ਸਾਰਾ।
ਸਭਿ ਘਰ ਕੋ ਬਿਵਹਾਰ ਸੰਭਾਰਾ।
ਤਿਸ ਕੋ ਭੀ ਆਦਰ ਨਹਿਂ ਏਤੋ।
ਮਮ ਲਘੁ ਸੁਤ ਕੋ ਠਾਨਤਿ ਜੇਤੋ ॥੧੮॥
ਸੋ ਪਰਲੋਕ ਗਏ ਅਬਿ ਪਾਛੈ।
ਸੂਰਜਮਲ ਜਾਨਤਿ ਮਤਿ ਆਛੈ।
ਘਰ ਕੀ ਕਾਰ ਕਰਤਿ ਸਭਿ ਭਾਵਤਿ।
ਅਪਨਿ ਪਿਤਾ ਕੋ ਭਲੇ ਰਿਝਾਵਤਿ ॥੧੯॥
ਅਣੀਰਾਇ ਕੀ ਬਾਤ ਕਹਾਂ ਹੈ।
ਜਨਮਤਿ ਹੀ ਜੋ ਮਸਤ ਮਹਾਂ ਹੈ।
ਗੁਰੂ ਪ੍ਰਸੰਨ ਪੌਤ੍ਰ ਪਰ ਰਹੈਂ।
ਨਿਸਦਿਨ ਪ੍ਰੀਤਿ ਸਹਿਤ ਹੀ ਲਹੈਂ ॥੨੦॥
ਮਮ ਸੁਤ ਕੋ ਆਦਰ ਕਜੋਂ ਕਰੈਂ।
ਇਹ ਕੁਛ ਭੇਦ ਨ ਜਾਨਜੋ ਪਰੈ-।
ਰਿਦੈ ਬਿਚਾਰਤਿ ਦਿਨਨਿ ਬਿਤੰਤਿ।
-ਬੂਝਹੁੰ ਕਬਹਿ? ਕੰਤ ਭਗਵੰਤ- ॥੨੧॥
ਇਕ ਬਾਸਰ ਸਤਿਗੁਰ ਘਰ ਮਾਂਹੀ।

ਬੈਠੀ ਹੁਤੀ ਨਾਨਕੀ ਪਾਹੀ।
ਤੇਗ ਬਹਾਦਰ ਤਬਿ ਚਲਿ ਆਏ।
ਪਿਤ ਗੁਰ ਦਰਸਨ ਕਰਨਿ ਲਲਚਾਏ ॥੨੨॥
ਸਾਦਰ ਨਿਕਟਿ ਬਿਠਾਵਨ ਕੀਨਿ।
ਬੰਦਨ ਕਰਤਿ ਗਹੀ ਭੁਜ ਪੀਨ।
ਬੈਠੇ ਤਰੇ ਬਿਲੋਚਨ ਕਰੇ।
ਪਿਤਾ ਨਿਕਟਿ ਨਹਿਂ ਊਚ ਨਿਹਰੇਂ ॥੨੩॥
ਲਖਿ ਅਵਕਾਸ਼[1] ਇਕਾਂਕੀ ਕੰਤ।
ਕਹਤਿ ਨਾਨਕੀ 'ਸੁਨਿ ਭਗਵੰਤ !
ਸਭਿ ਤੇ ਲਘੁ ਨੰਦਨ ਇਹੁ ਮੇਰੋ।
ਜਿਸ ਕੋ ਸੂਧ ਸੁਭਾਵ ਬਡੇਰੋ ॥੨੪॥
ਪੁੱਤ੍ਰ ਆਪ ਕੇ ਅਪਰ ਬਡੇਰੇ।
ਚਿਤ ਜਾਨਤਿ ਬਿਵਹਾਰ ਘਨੇਰੇ।
ਘਰ ਕੇ ਕਾਰ ਸੰਭਾਰਨ ਕਰੇ।
ਲੇਰਿ ਰੁ ਦੇਨਿ ਜਥੋਚਿਤ ਧਰੇ ॥੨੫॥
ਸਰਬ ਪ੍ਰਕਾਰਨਿ ਚਹਤਿ ਬਡਾਈ।
ਮਿਲਹਿਂ ਮਸੰਦ ਜਿਨਹੁ ਸਮੁਦਾਈ।
ਇਹ ਮਮ ਸੁਤ ਨਹਿਂ ਜਾਨਤਿ ਕੋਈ।
ਰਹਤਿ ਇਕਾਂਕੀ ਤੂਸ਼ਨਿ ਹੋਈ ॥੨੬॥
ਤੁਮ ਸਨਮਾਨਹੁ ਸਭਿ ਤੇ ਘਨੋ।
ਕਾਰਨ ਕਹਾਂ ਸੁਮਤਿ ਲਖਿ ਮਨੋ[1]।
ਮੁਝ ਮਨ ਸੰਸੈ ਹੋਤਿ ਸਦਾਈ।
ਰਹੀ ਬਿਚਾਰ ਨ ਜਾਨਜੋ ਜਾਈ ॥੨੭॥
ਕ੍ਰਿਪਾ ਕਰਹੁ ਅਬਿ ਸਾਚ ਬਤਾਵਹੁ।
ਕਿਮ ਸਨਮਾਨਹੁ ਭੇਵ ਬੁਝਾਵਹੁ।'
ਸੁਨਿ ਕਰਿ ਸ਼੍ਰੀ ਮੁਖ ਤੇ ਮੁਸਕਾਏ।
ਸੁਤ ਕੀ ਦਿਸ਼ਾ ਬਿਲੋਚਨ ਲਾਏ ॥੨੮॥
ਪਿਖਿ ਸ਼੍ਰੀ ਹਰਿਗੋਵਿੰਦ ਬਖਾਨਾ।
'ਕਹਾਂ ਭੋਲੀਏ ! ਭੇਵ ਪਛਾਨਾ।

[1]ਇਕਾਂਤ।

[1]ਕੀ ਕਾਰਨ ਹੈ? (ਕੀਹ ਆਪ ਜੀ ਨੇ ਇਸ ਦੀ ਕੋਈ) ਸੁਮਤੀ ਮਨ ਵਿਚ ਲਿਖੀ ਹੈ। (ਅ) (ਆਪ ਦੀ) ਸੁਮਤੀ ਨੂੰ ਮੈਂ ਮਨ ਵਿਚ ਸਮਝਣਾ ਚਾਹੁੰਦੀ ਹਾਂ।

ਅਜਰ ਜਰਨ ਉਰ ਧੀਰ ਧੁਰੰਧਰ[1]।

[1]ਅਜਰ ਨੂੰ ਜਰਨ ਵਾਲੇ ਹਿਰਦੇ ਦੇ ਧੀਰ ਤੇ (ਸਾਰੇ ਸ਼ੁਭ ਗੁਣਾਂ ਦੇ) ਧਾਰਨ ਕਰਨ ਵਾਲੇਂ। [ਸੰਸ: ਧੁਰੰਧਰ = ਭਾਰ ਚਾਣ ਵਾਲਾ+ਸ਼ੁਭ ਗੁਣਾਂ ਦਾ ਧਾਰਨ ਵਾਲਾ]

ਇਸ ਮਨਿੰਦ ਨ ਅਪਰ ਜਗ ਅੰਦਰ ॥੨੯॥
ਇਕ ਤੌਂ ਇਹ ਗਨ ਮਾਨਨ ਠੌਰ[1]।

[1]ਇਕ ਤਾਂ ਇਸ ਗੁਣ ਕਰਕੇ ਸਤਿਕਾਰ ਜੋਗ ਹਨ।

ਸੁਨਹੁ ਦੂਸਰੋ ਕਾਰਨ ਔਰ।
ਇਸ ਕੋ ਪੁੱਤ੍ਰ ਹੋਹਿ ਬਲਵੰਡ।
ਤੇਜ਼ ਪ੍ਰਚੰਡ ਝੁੰਡ ਖਲ ਖੰਡ[1] ॥੩੦॥

[1]ਸਮੂਹ ਦੁਸ਼ਟਾਂ ਦਾ ਨਾਸ਼ਕ।

ਰੁੰਡ ਮੁੰਡ ਬਡ ਸ਼ੱਤ੍ਰ ਬਿਹੰਡ[1]।

[1]ਨਾਸ਼ ਕਰੇਗਾ।

ਘਾਲਹਿ ਸੰਘਰ ਘੋਰ ਘਮੰਡ।
ਜਗਤ ਗੁਰੂ ਸ਼੍ਰੀ ਨਾਨਕ ਕੇਰਾ।
ਨਾਮ ਕਰਹਿ ਉੱਜਲ ਬਹੁਤੇਰਾ ॥੩੧॥
ਮਹਾਂ ਪੁਰਖ ਬਡ ਤੇਜ ਅਮੰਦ।
ਦੇਗ਼ ਤੇਗ਼ ਕੋ ਧਨੀ ਬਿਲੰਦ।
ਗੁਰਨਿ ਪ੍ਰਤਾਪ ਬਿਸਾਲ ਵਧਾਵਹਿ।
ਚਹੁੰਕੁੰਟਨਿ ਪਰ ਛਾਯਾ ਛਾਵਹਿ ॥੩੨॥
ਤਿਨ ਕੇ ਜਨਮ ਹੋਨਿ ਕਰਿ ਘਰ ਮੈਂ।
ਮਾਨਨੀਯ ਇਹ ਸਭਿ ਸੁਰ ਨਰ ਮੈਂ।
ਇਸ ਕਾਰਨ ਕਰਿ ਬਡੋ ਸਭਿਨਿ ਤੇ।
ਕਰਿ ਆਦਰ ਮ੍ਰਿਦੁ ਕੋ ਹਮ ਭਨਤੇ' ॥੩੩॥
ਸੁਨਤਿ ਅਨੰਦ ਨਾਨਕੀ ਹੋਈ।
ਬੰਦਨ ਕੀਨ ਬੰਦਿ ਕਰ ਦੋਈ।
-ਸੁਤ ਕੇ ਸੁਤ[1] ਗੁਨ ਨਿਧ ਹੁਇ- ਸੁਨਜੋ।

[1]ਪੋਤ੍ਰਾ।

-ਬਨਹਿ ਸਾਚ ਇਨ ਕੋ, ਜਿਮ ਭਨਜੋ ॥੩੪॥
ਅਤਿ ਪ੍ਰਤਾਪ ਜੁਤਿ ਬਲੀ ਬਿਸਾਲਾ।
ਸਕਲ ਦਿਸ਼ਾ ਮਹਿਂ ਕਰਹਿ ਉਜਾਲਾ।
ਅਧਿਕ ਬਿਭੂਤਿ ਮੋਹਿ ਘਰ ਆਵਹਿ।
ਪੌਤ੍ਰਾ ਸਭਿ ਸਮਾਜ ਬਿਰਧਾਵਹਿ- ॥੩੫॥
ਜਬਿ ਤੇ ਸੁਧਿ ਸਤਿਗੁਰੂ ਸੁਨਾਈ।

ਭਈ ਪ੍ਰਫੁੱਲਿਤਿ ਅੰਗ ਨ ਮਾਈ।
ਰਹੀ ਪ੍ਰਤੀਖਤਿ ਭਈ ਅਨੰਦ।
ਹੋਹਿ ਪੌਤ੍ਰ ਕਬਿ ਬਾਂਹਿ ਬਿਲੰਦ[1] ॥੩੬॥ [1]ਮਹਾਂ ਬਲੀ।
ਜਬਿ ਜਨਮੈਂ ਦਸਮੇ ਪਤਿਸ਼ਾਹੂ।
ਦੇਖਿ ਅਨੰਦਤਿ ਬਹੁ ਮਨ ਮਾਂਹੂ।
ਪਤਿ ਕੋ ਬਚ ਸਿਮਰਤ ਹੀ ਰਹੀ।
ਜਯੋਂ ਜਯੋਂ ਵਧਿ ਪ੍ਰਤਾਪ ਭਾ ਮਹੀ[1] [1]ਧਰਤੀ ਤੇ।
॥੩੭॥
ਸ਼੍ਰੀ ਗੁਰ ਤੇਗ ਬਹਾਦਰ ਤਬੈ।
ਦ੍ਵੈ ਘਟਕਾ ਬੈਠੇ ਸੁਨਿ ਸਬੈ।
ਬੰਦਨ ਕਰਿ ਨਿਜ ਥਾਨ ਪਧਾਰੇ।
ਪੌਢਿ ਕੀਨਿ ਬਿਸਰਾਮ ਸੁਖਾਰੇ[†] ॥੩੮॥

[†]ਇਥੇ ਆਕੇ ਬਿਨਾਂ ਪ੍ਰਸੰਗ ਆਦਿ ਅੰਤ ਮਿਲਾਏ ਦੇ ਗੁਰੂ ਹਰਿਰਾਇ ਜੀ ਦੇ ਸੱਤਾਂ ਵਿਆਹਾਂ ਦਾ ਇਕ ਅਮੇਲਵਾਂ ਅੰਸੂ ਇੱਕ ਨੁਸਖੇ ਵਿਚ ਦੇਖਣ ਵਿਚ ਆਇਆ ਹੈ। ਪੁਰਾਤਨ ਲਿਖਤੀ ਤੇ ਛਾਪੇ ਦੇ ਅਤੇ ੧੯੧੮ ਦੇ ਨੁਸਖੇ ਵਿਚ ਇਹ ਪ੍ਰਸੰਗ ਨਹੀਂ ਆਇਆ। ਉੱਪਰ ਦੱਸੇ ਲਿਖਤੀ ਨੁਸਖੇ ਵਿਚ; ਜੋ ਬਹੁਤ ਮਗਰੋਂ ਦਾ ਹੈ, ਮਗਲਰੇ ਸਫਿਆਂ ਦੇ ਅੰਗਾਂ ਚੋਂ ਵਿਲੱਖਣ ਡਾਢੀ ਸਿਥਲ ਕਵਿਤਾ ਵਿਚ ਦੋ ਪਤਰੇ ਮਗਰੋਂ ਲਿਖ ਕੇ ਪਾਏ ਹੋਏ ਹਨ, ਜੋ ਸਪਸ਼ਟ ਆਖੇਪਕ ਹਨ। ਇਨ੍ਹਾਂ ਸਫਿਆਂ ਤੇ ਅੰਗ ਬੀ ਨਹੀਂ ਦਿਤੇ। ਪੁਸਤਕ ਦੇ ਆਪਣੇ ਅੰਗ ੫੫੭ ਤੋਂ ਬਾਦ ਦੇ ਪੱਤਰੇ ਆਖੇਪਕ ਬਿਨ ਅੰਗੇ ਆਕੇ ਫਿਰ ਅਸਲੀ ਲਿਖਤ ਵਿਚ ੪੪੮ ਪਤ੍ਰਾਂਗ ਸ਼ੁਰੂ ਹੋ ਜਾਂਦਾ ਹੈ। ਫਿਰ ਇਕ ਪੱਤਰਾ ਕੱਟ ਕੇ ਵਿਚ ਜੋੜਿਆ ਹੈ। ਰੱਤੀ ਭਰ ਸੰਸਾ ਉਸ ਦੇ ਆਖੇਪਕ ਹੋਣ ਦਾ ਨਹੀਂ ਰਹਿੰਦਾ, ਕਿਸੇ ਐਸੇ ਨੁਸਖੇ ਵਿਚ ਕੋਈ ਪਾਠਕ ਦੇਖਕੇ ਧੋਖਾ ਨਾ ਖਾਏ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਤੇਗ ਬਹਾਦਰ' ਪ੍ਰਸੰਗ ਬਰਨਨੰ ਨਾਮ ਤੀਨ ਚਤਵਾਰਿੰਸਤੀ ਅੰਸੂ ॥੪੩॥

## ੪੪. [ਬਿਧੀ ਚੰਦ ਸੁੰਦਰਸ਼ਾਹ ਪ੍ਰਲੋਕ]

੪੩<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੪੫

ਦੋਹਰਾ:
ਰਾਇ ਜੋਧ ਰਾਮਾ ਰਹਜੋ, ਧਰਮਾ ਸਤਿਗੁਰ
ਤੀਰ।
ਸਾਹਿਬ ਭਾਨਾ ਤਤਬਿਤਾ, ਅਪਰ ਕਿਤਿਕ
ਸਿਖ ਭੀਰ ॥੧॥
ਚੌਪਈ:
ਪਰਮਾਨੰਦ ਅਰੁ ਸੁੰਦਰ ਰਹਜੋ।
ਗੁਰ ਸਮੀਪਤਾ ਕੋ ਸੁਖ ਲਹਜੋ।
ਬਾਕ ਬਿਲਾਸ ਅਨਿਕ ਬਿਧਿ ਹੋਤਿ।
ਭਗਤਿ ਗਜਾਨ ਕੋ ਅਨੰਦ ਉਦੋਤ ॥੨॥
ਨਾਨਾ ਪ੍ਰਸ਼ਨ ਗੁਰੂ ਸੰਗ ਕਰੈਂ।
ਸੁਨਹਿਂ ਭਲੇ ਉਰ ਅਨੰਦ ਧਰੈਂ।
ਬਿਧੀ ਚੰਦ ਗੁਰ ਸੇਵ ਕਮਾਵੈ।
ਸੁਭਟ ਤੁਰੰਗਨਿ ਕੀ ਸੁਧ ਪਾਵੈ ॥੩॥
ਲੇਨਿ ਦੇਨਿ ਕੋ ਬਡ ਬਿਵਹਾਰ।
ਚਲਹਿ ਦੇਗ ਅਨਤੋਟ ਅਹਾਰ।
ਗੁਰ ਕੇ ਅੰਤਹਿਪੁਰ ਪਹੁੰਚਾਵਨ।
ਬਸਤ੍ਰ ਬਿਭੂਖਨ ਜੋ ਮਨ ਭਾਵਨ ॥੪॥
ਗੁਰ ਮਰਜ਼ੀ ਕੋ ਲਖਿ ਇਕ ਬੇਰ।
ਤਿਸੀ ਰੀਤਿ ਬਰਤਹਿਂ ਨਿਤ ਹੇਰਿ।
ਲਾਲਚੰਦ ਨਿਜ ਨੰਦਨ ਭਾਯੋ।
ਨਿਸ ਦਿਨ ਗੁਰ ਸੇਵਾ ਮਹਿਂ ਲਾਯੋ ॥੫॥
ਜਨਮ ਮਰਨ ਨਿਤ ਭਵਜਲ ਫੇਰਾ।
ਸਿੱਖੀ ਮਗ ਚਲਿ ਸਕਲ ਨਿਬੇਰਾ।
ਰਣ ਕੋ ਕਰਤਿ ਰਿਪੁਨਿ ਕਹੁ ਜੇਤਾ[1]।
ਆਨੰਦ ਲਹਜੋ ਮਹਾਂ ਤਤਬੇਤਾ ॥੬॥
ਚਿਰੰਕਾਲ ਗੁਰ ਭਗਤਿ ਕਮਾਈ।
ਦਰਸ਼ਨ ਠਾਨਤਿ ਬੈਸ ਬਿਤਾਈ।
ਸ੍ਰੀ ਮੁਖਬਾਕ ਸੁਨਤਿ ਸੁਖੁ ਮਾਨਿ।
ਕਰੇ ਕ੍ਰਿਤਾਰਥ ਦ੍ਰਿਗ ਅਰੁ ਕਾਨ ॥੭॥
ਸਫਲ ਸੀਸ ਪਦ ਬੰਦਨ ਧਰਤਿ।

[1]ਜਿੱਤਕੇ।

ਤਿਮ ਹਾਥਨਿ ਤੇ ਸੇਵਾ ਕਰਤਿ।
ਗੁਰ ਕਾਰਜ ਮਹਿਂ ਇਤ ਉਤ ਚਲੇ।
ਕੀਨਸਿ ਚਰਨ ਕ੍ਰਿਤਾਰਥ ਭਲੇ ॥ ੮ ॥
ਸੇਵਤਿ ਸਗਰੀ ਬੈਸ ਬਿਤਾਈ।
ਧੰਨ ਜਨਮ ਕਰਿ ਕੈ ਗਤਿ ਪਾਈ।
ਭਯੋ ਬ੍ਰਿੱਧ ਗੁਰ ਦਰਸ ਨਿਹਾਰਤਿ।
ਸਰਬ ਪ੍ਰਕਾਰ ਸ਼ਕਤਿ ਕੋ ਧਾਰਤਿ ॥ ੯ ॥
ਅੰਤ੍ਰਜਾਮਤਾ ਆਦਿਕ ਭਈ।
ਗੁਰ ਕ੍ਰਿਪਾਲ ਤੇ ਗਤਿ ਮਤਿ ਲਈ[1]। [1]ਮੋਖ ਦੀ ਰੀਤੀ।
ਸਗਲ ਆਰਬਲ ਬਿਤੀ ਪਛਾਨੀ।
ਅੰਤ ਗਤੀ ਅਪਨੀ ਮਨ ਜਾਨੀ ॥ ੧੦ ॥
ਸੁੰਦਰ ਸ਼ਾਹੁ ਸੰਗ ਤਕਰਾਰ[1]। [1]ਇਕਰਾਰ।
ਪਹੁੰਚਨਿ ਤਿਸ ਕੇ ਨਿਕਟਿ ਪਧਾਰਿ।
ਚਿਤ ਮੈਂ ਸਮੁਝਿ ਗੁਰ ਢਿਗ ਆਇਵ।
ਹਾਥ ਜੋਰ ਕਰਿ ਬਿਨੈ ਅਲਾਇਵ ॥ ੧੧ ॥
ਲਾਲਚੰਦ ਚੰਦ ਕੋ ਪਾਸ ਬਿਠਾਇ।
'ਸਭਿ ਕਿਛੁ ਆਪ ਲਖਹੁ ਸੁਖਦਾਇ।
ਤਊ ਬੂਝਿਬੇ ਹੇਤੁ ਗੁਸਾਈਂ !
ਕਹੌਂ, ਬੈਸ ਮਮ ਸਕਲ ਬਿਤਾਈ ॥ ੧੨ ॥
ਅੰਤ ਸਮਾ ਪਹੁੰਚਜੋ ਅਬਿ ਆਇ।
ਤਜੌਂ ਦੇਹਿ ਤੁਮਰੇ ਗੁਨ ਗਾਇ।
ਇਸ ਮਹਿਂ ਏਕ ਹੇਤੁ ਹੈ ਔਰ।
ਸੁੰਦਰ ਸ਼ਾਹੁ ਬਸਹਿ ਜਿਸ ਠੌਰ ॥ ੧੩ ॥
ਹੁਕਮ ਆਪ ਕੋ ਲੇ ਤਹਿਂ ਜਾਊਂ।
ਤਹਿਂ ਤਨ ਤਜਿ ਪਰਲੋਕ ਸਿਧਾਊਂ।
ਕਰਿ ਆਯੋ ਤਿਹ ਸੋਂ ਤਕਰਾਰ।
-ਮਿਲ ਦੋਨਹੁੰ ਇਕ ਥਲ ਨਿਰਧਾਰ ॥ ੧੪ ॥
ਏਕ ਸਮੈ ਤਜਿ ਦੋਨਹੁੰ ਦੇਹਿ।
ਗਮਨਹਿਂ ਸ੍ਰੀ ਸਤਿਗੁਰ ਕੇ ਗ੍ਰੇਹ-।
ਸੋ ਅਬਿ ਚਹੌਂ ਕਰਜੋ ਮੈਂ ਸਾਚਾ।
ਪਹੁੰਚਨਿ ਮਹਿਂ ਤਹਿਂ ਚਿਤ ਹਿਤ ਰਾਚਾ'

॥੧੫॥
ਸ਼੍ਰੀ ਹਰਿਗੋਵਿੰਦ ਸੁਨਿ ਮੁਸਕਾਏ।
'ਨਿਜ ਤਜਾਰੀ ਕਰਿ ਹਮ ਢਿਗ ਆਏ।
ਕਹਜੋ ਬਾਕ ਸੋ ਸਾਚ ਕਰੀਜੈ।
ਸੁੰਦਰ ਸ਼ਾਹੁ ਮਿਲਹੁ ਸੰਗ ਲੀਜੈ ॥੧੬॥
ਇਕਠੇ ਹੁਇ ਗੁਰ ਸਦਨ ਸਿਧਾਰੋ।
ਮ੍ਰਿਖਾ[1] ਜਗਤ ਕੋ ਮੇਲ ਬਿਚਾਰੋ।' [1]ਮਿਥਿਆ [ਸੰਸ: ਮ੍ਰਿਖਾ]
ਬਿਧੀ ਚੰਦ ਬੰਦਤਿ ਕਰ ਬੰਦਿ।
ਲਾਲਚੰਦ ਦੇਖਜੋ ਢਿਗ ਨੰਦ ॥੧੭॥
ਸੋ ਸਤਿਗੁਰ ਕੇ ਪਾਇਨਿ ਪਾਯੋ।
ਸੇਵ ਕਰਨਿ ਨਿਸ਼ਕਪਟ ਸਿਖਾਯੋ।
'ਭੁਗਤਿ ਮੁਕਤਿ ਦੋਨਹੁੰ ਗੁਰ ਪਾਸ।
ਨਹਿਂ ਤਜਾਗਹੁ ਨਿਤ ਰਹੋ ਅਵਾਸ
॥੧੮॥
ਜੋ ਆਇਸੁ ਦੇਂ ਤੂਰਨ ਕਰੀਅਹਿ।
ਗੁਰ ਕਾਰਜ ਕੋ ਬਿਲਮ ਨ ਧਰੀਅਹਿ।'
ਸ਼੍ਰੀ ਹਰਿਗੋਵਿੰਦ ਗਹਿ ਕਰਿ ਬਾਂਹੁ।
ਦਈ ਧੀਰ 'ਤੁਮ ਸਮ ਇਸ ਚਾਹੂ ॥੧੯॥
ਤੋਰ ਮੋਰ ਮਹਿਂ ਭੇਦ ਨ ਕੋਈ।
ਗੁਰ ਸਿਖ ਨਾਮ ਰਹੇ ਅਬਿ ਦੋਈ।
ਰੂਪ ਏਕ ਮੇਰੇ ਸੰਗ ਭਯੋ।
ਗੁਰ ਘਰ ਕਾਜ ਬਹੁਤ ਤੈਂ ਕਿਯੋ ॥੨੦॥
ਆਗੇ ਲਾਲਚੰਦ ਅਬਿ ਸੇਵਹਿ।
ਹਮ ਪਾਛੇ ਗੁਰਤਾ ਜੋ ਲੇਵਹਿ।
ਸਦਾ ਸਾਂਝ ਤੇਰੀ ਪੁਸ਼ਤੈਨੀ[1]। [1]ਪੀੜ੍ਹੀਆਂ ਦੀ ਸਾਂਝ।
ਨਿਬਹੈ ਗੁਰ ਘਰ ਸੰਗ ਸੁਖੈਨੀ' ॥੨੧॥
ਇੱਤਜਾਦਿਕ ਕਹਿ ਕਰਜੋ ਬਿਸਰਜਨ।
ਬਾਰ ਬਾਰ ਹੇਰਤਿ ਕਰਿ ਅਰਜ਼ਨ।
ਚਰਨ ਸਰੋਜ ਨਮੋ ਕਰਿ ਚਲਜੋ।
ਕਮਲ ਬਿਲੋਚਨ ਤੇ ਜਲ ਢਲਜੋ ॥੨੨॥
ਸਾਹਿਬ ਭਾਨੇ ਆਦਿ ਘਨੇਰੇ।
ਜੋਧਰਾਇ ਸੋਂ ਮਿਲਿ ਤਿਸ ਬੇਰੇ।

ਲੇ ਕਰਿ ਖੁਸ਼ੀ ਸਭਿਨਿ ਤੇ ਚਾਲਾ।
ਰੋਗ ਨ, ਸੋਗ ਨ, ਬਜੋਗ ਨ, ਰਾਲਾ†[1] ॥੨੩॥
ਸ਼੍ਰੀ ਹਰਿਗੋਵਿੰਦ ਮੂਰਤਿ ਸੁੰਦਰ।
ਕਰੀ ਟਿਕਾਵਨਿ ਤਬਿ ਉਰ ਅੰਦਰ।
ਪ੍ਰੇਮ ਮਹਾਤਮ ਸ਼੍ਰੀ ਗੁਰ ਕੇਰਾ।
ਭਏ ਗਜਾਨ ਭੀ[1] ਰਹਜੋ ਬਡੇਰਾ ॥੨੪॥
ਗਯੋ ਤੁਰਤ ਹੀ ਤੌਨੈ ਦੇਸ਼।
ਜਹਿਂ ਸਿਖ ਸੁੰਦਰ ਸ਼ਾਹੁ ਵਿਸ਼ੇਸ਼।
ਜਿਮ ਜੋਗੀਸ਼ਰ ਲਾਇ ਸਮਾਧਿ।
ਬਿਧੀਚੰਦ ਕੋ ਰਹਜੋ ਅਰਾਧਿ ॥੨੫॥
ਸਿਮਰਨ ਸੱਤਿਨਾਮ ਮੁਖ ਅੰਤਰ।
ਗੁਰੂ ਪਰਾਇਨ[1] ਬੈਠਿ ਨਿਰੰਤਰ।
ਕਹਜੋ ਜਾਇ 'ਉਠੀਅਹਿ ਮਮ ਪਜਾਰੇ !
ਚਲਿ ਆਯੋ ਇਤ ਹੇਤੁ ਤੁਹਾਰੇ ॥੨੬॥
ਜੋ ਤਕਰਾਰ ਤੋਹਿ ਸੰਗ ਕੀਨੋਂ।
ਪਹੁੰਚਜੋ ਆਨਿ ਸਮਾ ਸੋ ਚੀਨੋਂ।'
ਜਬਹਿ ਸ਼੍ਰੋਨ ਮਹਿਂ ਸ਼ਬਦ ਪ੍ਰਵੇਸ਼ਾ।
ਛਭਜੋ ਰਿਦਾ ਜਿਹ ਸ਼ਾਂਤਿ ਵਿਸ਼ੇਸ਼ਾ ॥੨੭॥
ਕਮਲ ਬਿਲੋਚਨ ਖੋਲਿ ਵਿਲੋਕਾ।
ਆਗੇ ਖਰੋ ਗੁਰੂ†, ਹਤਿ ਸ਼ੋਕਾ[1]।
ਪਗ ਪੰਕਜ ਪਰ ਸੀਸ ਨਿਵਾਯੋ।
ਧੂਲ ਲੀਨਿ ਮੁਖ ਚਖ ਪਰ ਲਾਯੋ ॥੨੮॥
'ਧੰਨ ਭਾਗ ਮੈਂ ਭਯੋ ਕ੍ਰਿਤਾਰਥ।
ਪਹੁੰਚਿ ਦੂਰ ਤੇ ਕਰਜੋ ਸਕਾਰਥ।
ਰਹਜੋ ਪ੍ਰਤੀਖਤਿ ਤੁਮ ਆਗਵਨੂ।
ਥਿਰਜੋ ਧਜਾਨ ਧਰਿ ਮੈਂ ਇਕ ਭਵਨੁ ॥੨੯॥
ਬਚਨ ਸੰਭਾਰ ਆਪ ਹੋ† ਆਏ।
ਅੰਤ ਸਮੈ ਨਿਜ ਸਾਥ ਮਿਲਾਏ।'

[1]ਕਿਣਕਾ ਭਰ ਬੀ। (ਅ) ਰਲਿਆ। †ਪਾ:-ਬਜੋਗ ਨਿਰਾਲਾ = ਵਿਜੋਗ ਤੋਂ ਵੱਖ ਹੈ।

[1]ਗਿਆਨ ਦੇ ਹੋਇਆਂ ਭੀ।

[1]ਗੁਰੂ ਆਸਰੇ।

[1]ਸ਼ੋਕ ਦੂਰ ਕਰਨ ਵਾਲਾ। †ਦੇਖੋ ਇਸੇ ਰਾਸਿ ਦੇ ਅੰਸੂ ੩੫ ਅੰਕ ਦੇ 'ਗੁਰ' ਪਦ ਦਾ ਪ੍ਰਯਾਂਯ।

†ਪਾ:-ਕੋ।

ਬੈਠਜੋ ਬਿਧੀਚੰਦ ਤਬਿ ਭਾਖਾ।
'ਪੂਰਨ ਕੀਨਿ ਤੋਹਿ ਅਬਿ ਕਾਂਖਾ ॥੩੦॥
ਭੌਤਕ ਤਨੁ ਅੰਤ ਇਸ[1] ਹੇਰਾ।
ਮ੍ਰਿਤੂ ਸਮਾ ਮੇਰਾ ਅਰੁ ਤੇਰਾ।
ਇਸੀ ਹੇਤੁ ਮੈਂ ਤੂਰਨ ਆਵਾ।
ਚਾਹਤਿ ਤੋ ਕਹੁ ਸੰਗ ਰਲਾਵਾ ॥੩੧॥
ਸ਼੍ਰੀ ਨਾਨਕ ਕੋ ਲੇ ਕਰਿ ਨਾਮੂ।
ਰਿਦੈ ਧਰਹੁ ਮੂਰਿਤ ਅਭਿਰਾਮੂ।
ਤਨ ਕਹੁ ਤਜਾਗਹੁ ਚਲਹੁ ਸੁਖੈਨ।
ਪਹੁੰਚਹੁ ਸਾਦਰ ਸਤਿਗੁਰੁ ਐਨ ॥੩੨॥
ਏਕ ਜਾਮ ਅਬਿ ਬੈਸ ਹਮਾਰੀ।
ਤੈਸੇ ਜਾਨਹੁ ਰਹੀ ਤੁਮਾਰੀ।
ਉਠਹੁ ਸ਼ਨਾਨ ਠਾਨਿ ਕੁਛ ਡਾਸਹੁ।
ਬਿਨਾ ਤ੍ਰਾਸ ਗੁਰ ਆਸ ਹੁਲਾਸਹੁ[1]' ॥੩੩॥
ਸੁਨਿ ਅਨੰਦ ਕਰਿ ਸੁੰਦਰਸ਼ਾਹੂ।
ਵਧੀ ਚੌਂਪ, ਚਲਿਬੇ ਗੁਰ ਪਾਹੂ।
ਉਠਿ ਦੋਨੋ ਤਬਿ ਨਿਰਮਲ ਪਾਨੀ।
ਕਰਿ ਸ਼ਨਾਨ ਪਾਵਨਤਾ[1] ਠਾਨੀ ॥੩੪॥
ਕੁਸ਼ ਕੇ ਆਸਤਰਨ ਜੁਗ ਕੀਨੇ।
ਕੁਛਕ ਫਰਕ ਸੋਂ ਦੌਨ ਅਸੀਨੇ।
ਸ਼੍ਰੀ ਹਰਿਗੋਵਿੰਦ ਸੁਜਸੁ ਉਚਾਰਾ।
'ਨਿਜ ਦਾਸਨਿ ਪਰ ਦਜਾਲੁ ਉਦਾਰਾ ॥੩੫॥
ਲੋਕ ਪ੍ਰਲੋਕ ਸਹਾਇਕ ਭਾਰੇ।
ਸੇਵਕ ਅਪਨਿ ਹਜ਼ਾਰਹੁਂ ਤਾਰੇ।'
ਬਚਨ ਬਿਲਾਸ ਏਵ ਕੁਛ ਕਰੇ।
ਪੁਨ ਦ੍ਰਿਗ ਮੂੰਦਿ ਧਜਾਨ ਕੋ ਧਰੇ ॥੩੬॥
ਨਿਜ ਨਿਜ ਬਦਨ ਛਾਦਿ ਪੁਨ ਲੀਨੇ।
ਆਸਤਰਨ ਪਰ ਪੌਢਨ ਕੀਨੇ।
ਤਜ ਸੁਖੇਨ ਪ੍ਰਾਨ ਪੁਨ ਦੌਨ।
ਮੰਗਲ ਭਯੋ ਦੇਵਤਨਿ ਭੌਨ ॥੩੭॥

[1]ਇਸ ਪੰਜਾਂ ਭੂਤਾਂ ਦੇ ਸਰੀਰ ਦਾ ਅੰਤ।
[1]ਗੁਰੂ ਜੀ ਦੀ ਆਸ ਤੇ ਅਨੰਦ ਕਰੇ।
[1]ਪਵਿਤ੍ਰਤਾ।

ਸ਼੍ਰੀ ਗੁਰ ਹਰਿਗੁਵਿੰਦ ਬਰ ਬੀਰ।
ਪੈਸੇ ਪੰਚ ਨਾਲਿਯਰ ਏਕ।
ਕਹਿ ਮੰਗਵਾਯੋ ਜਲਧਿ ਬਿਬੇਕ ॥੧੬॥
ਸਾਹਿਬ ਭਾਨੇ ਸਭਿ ਬਿਧਿ ਜਾਨੀ।
ਪਠਜੋ ਦਾਸ ਤਜਾਰੀ ਨਿਜ ਠਾਨੀ।
ਕੇਸਰ ਚੰਦਨ ਕੋ ਘਸਵਾਇ।
ਕਲਗ਼ੀ ਜਿਗਾ ਲਈ ਮੰਗਵਾਇ ॥੧੭॥
ਸ਼੍ਰੀ ਹਰਿਗੋਵਿੰਦ ਦੇਖਿ ਬਖਾਨਾ।
'ਉਠਹੁ ਪ੍ਰਥਮ ਅਬਿ ਸਾਹਿਬ ਭਾਨਾ!'
ਇਮ ਕਹਿ ਆਪ ਉਠੇ ਗੁਰ ਪੂਰੇ।
ਪੌਤ੍ਰ ਬਿਲੋਕਤਿ ਸ਼੍ਰੀ ਮੁਖ ਰੂਰੇ ॥੧੮॥
ਤੀਨ ਪ੍ਰਦਛਨਾ ਫਿਰ ਕਰਿ ਦੀਨਿ।
ਪੈਸੇ ਪੰਚ ਨਾਲਿਯਰ ਲੀਨਿ।
ਖਰੇ ਹੋਇ ਧਰਿ ਭੇਟ ਅਗਾਰੀ।
ਹਾਥ ਜੋਰਿ ਕਰਿ ਬੰਦਨ ਧਾਰੀ ॥੧੯॥
ਪੁਨ ਸਾਹਿਬ ਭਾਨੇ ਕਿਯ ਟੀਕਾ।
ਕੀਨਸਿ ਕੁਲ ਸੋਢੀ ਮਹਿਂ ਨੀਕਾ[1]।

[1]ਸ੍ਰੇਸ਼ਟ ਕੀਤਾ (ਤਿਲਕ ਸ਼੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ)।

ਪੁਨ ਸਭਿ ਸੋਂ ਗੁਰ ਕਹੀ ਸੁਨਾਇ।
'ਮਮ ਸਮ ਅਬਿ ਜਾਨਹੁ ਹਰਿਰਾਇ' ॥੨੦॥
ਸਗਲ ਮਸੰਦਨਿ ਪਿਖਿ ਸੁਨਿ ਬੈਨ।
ਅਦਭੁਤ ਰਸ ਤੇ[†] ਫੁੱਲਜਤਿ ਨੈਨ।

[†]ਪਾ:-ਅਦਭੁਤ ਦਰਸਤਿ।

'ਦੇਹਿ ਅੰਤ ਗੁਰ ਕੋ ਪਹਿਚਾਨਜੋ।
ਜਿਸ ਤੇ ਤਖਤ ਦੇਨਿ ਕੌ ਠਾਨਜੋ ॥੨੧॥
ਪਰਮੇਸੁਰ ਕੀ ਅਚਰਜ ਬਾਤ।
ਦੇਖਹੁ ਕਹਾਂ ਭਈ ਬੱਖਜਾਤ।
ਗੁਰਤਾ ਉਚਿਤੈ ਸ਼੍ਰੀ ਗੁਰਦਿੱਤਾ।
ਪ੍ਰਥਮ ਪ੍ਰਲੋਕ ਪੰਥ ਕੋ ਲਿੱਤਾ ॥੨੨॥
ਬਡ ਪੌਤ੍ਰੇ ਕੀਨਸਿ ਕ੍ਰਿਤ ਖੋਟੇ।
ਮਾਲਿਕ ਤਖਤ[1], ਸਭਿਨਿ ਤੇ ਛੋਟੇ।

[1]ਤਖਤ ਦੇ ਮਾਲਕ ਹੋਏ।

ਤੀਨਹੁਂ ਸੁਤ ਢਿਗ ਬੈਠੇ ਰਹੇ।
ਸ਼੍ਰੀ ਹਰਿਰਾਇ ਪਰਮਪਦ ਲਹੇ' ॥੨੩॥

ਇਮ ਕਹਿ ਸਕਲ ਮਸੰਦ ਸੁ ਸੰਗਤਿ।
ਉਠੇ ਸੁ ਭੇਟ ਦੇਨਿ ਤਜਿ ਪੰਗਤਿ।
ਕੀਨਿ ਤਿਲਕ ਕੇਸਰ ਬਰ ਚੰਦਨ।
ਹਾਥ ਜੋਰਿ ਕਰਿ ਠਾਨੀ ਬੰਦਨ ॥੨੪॥
ਪ੍ਰਥਮ ਉਪਾਇਨ ਸਾਹਿਬ ਭਾਨਾ।
ਹੀਰੇ ਜੜਤੀ ਜਿਗਾ ਮਹਾਨਾ।
ਮੁਕਤਾ ਗੁੱਛਨਿ ਕਲ਼ਗੀ ਸੰਗ।
ਧਰੀ ਸੀਸ ਪਰ ਦਿਪਤਿ ਉਤੰਗ ॥੨੫॥
ਚੰਚਲ ਬਾਜੀ ਬਾਜ਼ ਬਿਸਾਲਾ।
ਅਰਪਨ ਕਰਤਿ ਭਯੋ ਤਤਕਾਲਾ।
ਬ੍ਰਿੰਦ ਮਸੰਦ ਬਿਲੋਕਨਿ ਕੀਨਿ।
ਜਥਾ ਜੋਗ ਭੇਟਨਿ ਸਭਿ ਦੀਨਿ ॥੨੬॥
ਧਨ ਪਟ ਭੂਖਨ ਚਪਲ ਤੁਰੰਗ।
ਅਰਪਿ ਅਰਪਿ ਬੰਦਹਿਂ ਕਰ ਬੰਦਿ।
ਸਤਿਗੁਰ ਕੋ ਚਲਿਬੋ ਪਰਲੋਕ।
ਯਾਂ ਤੇ ਸਭਿ ਕੇ ਚਿਤ ਮਹਿਂ ਸ਼ੋਕ ॥੨੭॥
ਅਭਿਖੇਕਨ[1] ਪਿਖਿ ਸ੍ਰੀ ਹਰਿਰਾਇ।
ਰਿਦੈ ਅਨੰਦ ਬਿਲੰਦੈ ਪਾਇ।
ਬਹੁਤ ਬਿਚਾਰਿ ਸੋਚਤੇ ਸੋਚਨਿ।
ਕਰਹਿਂ ਬਿਲੋਕਨਿ ਜੁਗ ਭਵਮੋਚਨ[1] ॥੨੮॥

[1]ਤਿਲਕ ਦੇਣਾ।

[1]ਸੰਸਾਰ ਤੋਂ ਛੁਡਾਵਣ ਵਾਲੇ ਦੋਹਾਂ (ਭਾਵ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਵਲ ਦੇਖਦੇ ਹਨ।

ਤਿਸ ਛਿਨ ਸ੍ਰੀ ਹਰਿਰਾਇ ਅਗਾਰੀ।
ਲਗੇ ਅੰਬਾਰ ਸੁ ਵਸਤੁ ਉਦਾਰੀ।
ਰਾਇਜੋਧ ਤਬਿ ਪੰਚ ਤੁਰੰਗ।
ਦਈ ਵਸਤੁ ਅਰ ਕੁਛ ਧਨ ਸੰਗ ॥੨੯॥
ਭਗਤੂ, ਬਹਿਲੋ, ਰੂਪਾ ਆਦਿ।
ਗੁਰ ਕ੍ਰਿਤ ਹੇਰਿ ਭਏ ਅਹਿਲਾਦ।
ਸਭਿਹਿਨਿ ਉਠ ਕਰਿ ਗ੍ਰੀਵ ਨਿਵਾਈ।
ਅਰਪਿ ਉਪਾਇਨ ਕੋ ਸਮੁਦਾਈ ॥੩੦॥
ਸਭਿਹਿਨਿ ਗੁਰ ਕੀ ਆਗਜਾ ਮਾਨੇ।
ਸ੍ਰੀ ਹਰਿਰਾਇ ਗੁਰੂ ਸਮ ਜਾਨੇ।
ਤਤਛਿਨ ਜੋਤਿ ਦਿਪੀ ਅਧਿਕਾਈ।

ਬਦਨ ਸਦਨ ਦੁਤਿ ਰਹ੍ਯੋ ਸੁਹਾਈ[1] ॥੩੧॥
ਅਤਿ ਸਮਰਥਤਾ ਪ੍ਰਾਪਤਿ ਭਈ।
ਹਤਨਿ ਤ੍ਰਿਲੋਕੀ ਅਰੁ ਉਪਜਈ[†1]।
ਇਮ ਦੇ ਕਰਿ ਗੁਰਤਾ ਬਡਿਆਈ।
ਸ਼੍ਰੀ ਸਤਿਗੁਰੂ ਅਨੰਦ ਉਪਾਈ ॥੩੨॥
ਸਭਿ ਮਸੰਦ ਅਰੁ ਸੰਗਤ ਬਿਖੈ।
ਗੁਰੂ ਬਨਾਇ ਪੌਤ੍ਰ ਦਿਸ਼ਿ ਪਿਖੈਂ।
ਕ੍ਰਿਪਾ ਕਰਤਿ ਬਹੁ ਪ੍ਰੇਮ ਉਪਾਵੈਂ।
ਸਭਿ ਕੋ ਕਹਿ ਕਹਿ ਅੱਗ੍ਰ ਨਿਵਾਵੈਂ ॥੩੩॥
ਭਾਟ ਨਕੀਬ ਸੁਜਸੁ ਕੋ ਕਹੈਂ।
ਦਰਬ ਬਿਭੂਖਨ ਬਖਸ਼ਿਸ਼ ਲਹੈਂ।
ਧਨ ਗਨ ਦੀਨਿ ਰਬਾਬੀ ਗਾਵਤਿ।
ਬਿੱਪ੍ਰ ਆਦਿ ਸਗਰੇ ਬਿਤ ਪਾਵਤਿ ॥੩੪॥
ਇਮ ਉਤਸਾਹਿ ਬਿਸਾਲ ਭਯੋ ਹੈ।
-ਸਪਤਮ ਗੁਰ ਬਡ ਤਖ਼ਤ ਲਿਯੋ ਹੈ-।
ਜਥਾ ਜੋਗ ਕਰਿ ਹਰਿਗੋਬਿੰਦ।
ਬਿਦਤ ਬ੍ਰਿੰਦ ਮਹਿਂ ਕੀਨਿ ਬਿਲੰਦ[1] ॥੩੫॥
ਪੁਨ ਉਠਿ ਕਰਿ ਗਮਨੇ ਨਿਜ ਥਾਨ।
ਪੌਤ੍ਰਾ ਸੰਗ ਲੀਨਿ ਗਹਿ ਪਾਨ।
ਜਾਇ ਪ੍ਰਵੇਸ਼ੇ ਸ਼ੁਭ ਘਰ ਮਾਂਹਿ।
ਬੈਠਿ ਪ੍ਰਯੰਕ ਬਿਠਾਏ ਪਾਹਿ ॥੩੬॥
ਸੰਗਤਿ ਅਰੁ ਮਸੰਦ ਉਠਿ ਚਾਲੇ।
ਸਭਿਹਿਨਿ ਕੇ ਉਰ ਛੁਭਤਿ ਬਿਸਾਲੇ।
'ਸਤਿਗੁਰ ਤਨ ਤਜਾਗਨ ਕੋ ਚਹਾ।
ਤੌ ਇਹ ਕ੍ਰਿਤ ਕਰੀ ਸਭਿ ਮਹਾਂ ॥੩੭॥

[1]ਸ਼ੋਭਾ ਦਾ ਘਰ (ਗੁ: ਹਰਿਰਾਇ ਜੀ ਦਾ) ਮੁਖ ਸੁਹਾ ਰਿਹਾ ਹੈ।

[1]ਤ੍ਰਿਲੋਕੀ ਨੂੰ ਮਾਰਨ ਜਿਵਾਲਨ ਦੀ ਸਤਯਾ। [†]ਇਹ ਆਤਮ ਸਤਯਾ ਗੁਪਤ ਪ੍ਰਗਟ ਮੰਡਲਾਂ ਤੇ ਬਖਸ਼ੀ। ਇਹ ਸਭ ਤਾਕਤਾਂ ਉੱਤੇ ਹੁਕਮ ਹੈ ਸੀ ਜੋ ਗੁਰੂ ਜੀ ਦੇ ਦਿੱਤੇ ਬਿਨਾਂ ਕਿਸੇ ਨੂੰ ਪ੍ਰਾਪਤ ਨਹੀਂ ਸੀ ਹੋ ਸਕਦਾ, ਇਸੇ ਕਰਕੇ ਧੀਰਮਲ ਪ੍ਰਿਥੀਆ ਆਦਿਕ 'ਗੁਰ' ਨਹੀਂ ਬਣ ਸਕੇ, ਕਿਉਂਕਿ ਓਹ ਇਸ ਆਤਮ ਬਲ ਤੋਂ ਸੱਖਣੇ ਸੈ।

[1]ਸਾਰਿਆਂ ਵਿਚ (ਸ਼੍ਰੀ ਗੁਰੂ ਹਰਿਰਾਇ ਜੀ ਨੂੰ) ਪ੍ਰਗਟ ਤੇ ਉੱਚਾ ਕੀਤਾ।

ਮਿਲਿ ਮਿਲਿ ਆਪਸ ਮਹਿਂ ਬਹੁ ਕਹੈਂ।
'ਲਘੁ ਪੌਤ੍ਰੇ ਗੁਰਤਾ ਸਭਿ ਲਹੈ।
ਤੀਨੋ ਪੁੱਤ੍ਰ ਛੂਛ ਹੀ ਰਹੇ।
ਜੇਸ਼ਟ ਪੌਤ੍ਰਾ ਕਛੂ ਨ ਲਹੇ ॥੩੮॥
ਗੁਰ ਤਨ ਤਜਨਿ ਬਿਲੰਬ ਨ ਹੋਈ।'
ਆਦਿ ਕੁਟੰਬ ਲਖ੍ਯੋ ਸਭਿ ਕੋਈ।
ਤੇਜ ਬਿਸਾਲ ਜਿਨਹੁਂ ਬਿਰਧਾਯਹੁ।
ਪੀਰੀ ਮੀਰੀ ਤਖਤ ਬਨਾਯਹੁ ॥੩੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਹਰਿਰਾਇ ਗੁਰਤਾ ਦੈਨ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤੀ ਅੰਸੂ ॥੫੩॥

## ੫੪. [ਸ੍ਰੀ ਸੂਰਜ ਮਲ ਤੇ ਮਾਤਾ ਮਰਵਾਹੀ]

੫੩<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੫

ਦੋਹਰਾ:

ਸੁਧ ਕੇ ਸੁਨਤਿ ਕੁਟੰਬ ਸਭਿ,
ਚਿੰਤਾ ਕੇ ਬਸਿ ਹੋਇ।
ਬਹੁਤ ਬਿਸੂਰਤਿ ਦੁਖੀ ਮਨ,
ਬਿੱਪ੍ਰੈ ਦੁਹਿ ਬਿਧਿ ਜੋਇ[1] ॥੧॥

[1]ਦੋਵੇਂ ਗੱਲਾਂ (ਭਾਵ ਪੋਤ੍ਰੇ ਨੂੰ ਗੁਰਿਆਈ ਤੇ ਸ੍ਰੀ ਗੁਰੂ ਜੀ ਦਾ ਜੋਤੀ ਜੋਤ ਸਮਾਵਣਾ) ਪ੍ਰਤਿਕੂਲ ਦੇਖੀਆਂ।

ਚੌਪਈ:

ਭਈ ਛੁਭਤਿ ਉਰ, ਸੁਨਿ ਮਰਵਾਹੀ।
ਜਿਸ ਕੋ ਹਿਤ ਹੋਯੋ ਕਿਮ ਨਾਂਹੀ[1]।

[1]ਜਿਸ ਦੇ ਮਤਲਬ ਦੀ ਗਲ ਕਿਵੇਂ ਬੀ ਨਾ ਹੋਈ।

-ਮੋਹਿ ਪੁੱਤ੍ਰ ਉਚਤੀ ਸਭਿ ਬਾਤ।
ਧਾਰਤਿ ਗੁਨਨਿ ਰਿਦਾ ਅਵਦਾਤ[1]- ॥੨॥

[1]ਉੱਜਲ।

ਲਖਿ ਅਵਕਾਸ਼ ਗੁਰੂ ਢਿਗ ਆਈ।
ਬੈਠਿ ਆਪਨੀ ਬ੍ਰਿਥਾ ਸੁਨਾਈ।
'ਮੋ ਸੁਤ ਮਹਿਂ ਕਸਾ ਅਵਗੁਨ ਜਾਨਾ?
ਜਿਸ ਤੇ ਰਾਖ੍ਯੋ ਛੂਛ ਸੁਜਾਨਾ! ॥੩॥
ਰਾਵਰ ਕੇ ਅਨੁਸਾਰੀ ਸਦਾ।
ਮਾਨਤਿ ਰਹ੍ਯੋ ਹੁਕਮ ਜਦ ਕਦਾ।
ਜਿਸ ਕੋ ਚਿਤ ਸੇਵਾ ਮਹਿਂ ਰਹ੍ਯੋ।
ਅੰਤ ਸਮੈ ਲੌ ਕੁਛ ਨਹਿਂ ਲਹ੍ਯੋ[1] ॥੪॥

[1](ਆਪ ਜੀ ਦੇ) ਅੰਤ ਸਮੇਂ ਤਕ ਕੁਛ ਨਹੀਂ ਲਿਆ।

ਕਹਾਂ ਕਰਹਿਂਗੇ ਰਾਵਰਿ ਪਾਛੈ।
ਕਿਮ ਗੁਜ਼ਰਾਨ ਚਲਾਵੈਂ ਆਛੇ।
ਘਰ ਕੇ ਖਰਚ ਅਨਕ ਪ੍ਰਕਾਰਾ।
ਅਬਿ ਲੌ ਆਪਿ ਲੇਤਿ ਸਭਿ ਸਾਰਾ ॥੫॥
ਜਗ ਗੁਰ ਸਭਿ ਤੇ ਅਹੋ ਬਡੇਰੇ।
ਦੇਤਿ ਉਪਾਇਨ ਲੋਕ ਘਨੇਰੇ।
ਪੁੱਤ੍ਰ ਆਪ ਕੇ ਜੇ ਇਮ ਰਹੈਂ।
ਦੇਖਹਿਂ ਨਰ ਤਬਿ ਕਸਾ ਜਸ ਕਹੈਂ ॥੬॥
ਪਰਹਿ ਮੰਦ ਇਨ ਕੀ ਗੁਜ਼ਰਾਨ।
ਤਬਿ ਇਹ ਕਹਾਂ ਕ੍ਰਿੱਤਿ ਕੋ ਠਾਨਿ।
ਅਬਿ ਲੌ ਸੀਖੇ ਨਹਿਂ ਕੁਛ ਕਰਿਬੋ।

ਪਿਤਾ ਸਮ੍ਰੱਥ ਉਦਾਰ ਬਿਚਰਿਬੋ ॥੭॥
ਇਹ ਮਾਲਿਕ ਥੇ ਪੁੱਤ੍ਰ ਤੁਮਾਰੇ।
ਸਭਿ ਬਿਧਿ ਛੂਛੇ ਰਾਖਿ ਲਚਾਰੇ[1 †]।
ਕਹਾਂ ਕਰਹਿਂ ਅਬਿ ਦੇਹੁ ਬਤਾਇ।
ਜਥਾ ਜੀਵਕਾ ਏਹ ਚਲਾਇਂ ॥੮॥
ਪੌਤ੍ਰਾ ਮਾਲਿਕ ਆਪ ਬਨਾਯਹੁ।
ਗੁਰਤਾ ਦੇ ਕਰਿ ਬਹੁ ਬਿਦਤਾਯਹੁ।
ਚਚੇ ਸ਼ਰੀਕਨਿ ਕੋ ਮਨ ਜਾਨਹਿ।
ਕਿਮ ਹਰਿਰਾਇ ਪ੍ਰੇਮ ਕੋ ਠਾਨਹਿ' ॥੯॥
ਸੁਨਿ ਸ਼੍ਰੀ ਹਰਿਗੋਵਿੰਦ ਬਖਾਨੀ।
'ਕਯੋਂ ਚਿੰਤਾ ਚਿਤ ਕੀਨਿ ਮਹਾਨੀ।
ਮਤਸਰ ਆਦਿ ਤਯਾਗ ਉਰ ਦੀਜੈ।
ਨਹੀਂ ਛੋਭ ਕੋ ਮਨ ਮਹਿਂ ਕੀਜੈ ॥੧੦॥
ਗੁਰ ਕੇ ਸਿੱਖ ਜਿ ਸਿਦਕ ਕਮਾਵੈਂ।
ਤਿਨ ਪਰਵਾਹਿ ਨ, ਸਭਿ ਕਿਛ ਪਾਵੈਂ।
ਦੁਹਿਂ ਲੋਕਨ ਕੇ ਸੁਖ ਕੋ ਲੇਤਿ।
ਕਮੀ ਨ ਕੋਈ ਰਹੈ ਨਿਕੇਤ ॥੧੧॥
ਇਹੁ ਗੁਰ ਕੇ ਸੁਤ ਸਭਿ ਕਿਛ ਲਾਇਕ।
ਸਕਲ ਸੰਗਤਾਂ ਚਰਨ ਮਨਾਇਕ।
ਇਨ ਕੋ ਕਹਾਂ ਰਹੈ ਪਰਵਾਹੂ।
ਸਰਬ ਪਦਾਰਥ ਹ੍ਵੈ ਘਰ ਮਾਂਹੂ ॥੧੨॥
ਗੁਰਤਾ ਕੀ ਦੀਰਘ ਬਡਿਆਈ।
ਸੋ ਪ੍ਰਭੁ ਕੇ ਕਰ ਅਹੈ ਸਦਾਈ[†]।
ਜੋ ਲਾਯਕ ਸੋਈ ਇਸ ਪਾਵੈ।
ਨਹਿਂ ਉਪਾਇ ਤੇ ਕਿਮ ਬਨਿ ਆਵੈ ॥੧੩॥
ਸੁਤ ਪੌਤ੍ਰੇ ਆਦਿਕ ਪ੍ਰਿਯ ਜੋਇ।
ਨਹੀਂ ਸਮਰਥ ਲੋਯਬੇ ਕੋਇ।
ਪ੍ਰਥਮ ਗੁਰਨਿ ਕੋ ਚਿਤਵੈਂ ਨਾਹੀਂ[1]?
ਸਕਲ ਕੁਟੰਬ ਹੁਤੋ ਤਿਨ ਪਾਹੀ ॥੧੪॥
ਦੇਖਯੋ ਉਚਿਤ ਦਾਸ ਕੋ ਦਈ।
ਪ੍ਰਿਯ ਸਨਬੰਧੀ ਕਿਨਹੁਂ ਨ ਲਈ।'

[1]ਗ਼ੀਬ [ਫਾ: ਲਾਚਾਰ]। [†]ਪਾ:-ਪਧਾਰੇ, ਪੁਨਾ:-ਚਲਾਰੇ।

[†]ਇਹ ਰੱਬੀ ਭੇਤ ਸਤਿਗੁਰ ਨੇ ਸਾਫ ਦੱਸਿਆ ਹੈ।

[1]ਪਹਿਲੇ ਗੁਰੂ ਸਾਹਿਬਾਂ ਨੂੰ ਯਾਦ ਨਹੀਂ ਕਰਦੇ।

ਸੁਨਿ ਮਰਵਾਹੀ ਰਿਸ ਉਰ ਭਾਰੀ।
-ਕਰਹਿਂ ਬਾਰਤਾ ਟਾਰਨਵਾਰੀ ॥੧੫॥
ਇਨ ਕੋ ਤਨ ਤਜਾਗਨਿ ਕੌ ਸਮੈ।
ਪਾਛੇ ਕੌਨ ਮਾਨਿ ਹੈ ਹਮੈਂ।
ਪਤਿ ਪਰ ਹੀ ਹਮਰੋ ਭਰਵਾਸਾ।
ਇਨ ਤੇ ਭੀ ਅਬਿ ਭਏ ਨਿਰਾਸਾ ॥੧੬॥
ਪਤਿ ਕੇ ਜੀਵਤਿ ਵਹਿਰ ਸਿਧਾਊਂ।
ਕੈ ਅਬਿ ਵਸਤੁ ਇਨ੍ਹੋ ਤੇ ਪਾਊਂ-।
ਇਮ ਬਿਚਾਰਿ ਚਿਤ ਮਹਿਂ ਉਪਜਾਈ।
ਗੁਰੂ ਨਿਕਟਿ ਤੇ ਉਠਿ ਕਰਿ ਆਈ
॥੧੭॥
ਨਿਜ ਘਰ ਮਹਿਂ ਸਭਿ ਤਜਾਰੀ ਕੀਨਿ।
ਸੂਰਜਮਲ ਬੁਲਾਇ ਢਿਗ ਲੀਨਿ।
'ਸੁਨਹੁ ਪੁੱਤ੍ਰ ! ਅਬਿ ਕਜਾ ਹਮ ਕਾਜੂ।
ਕਰੇ ਨਿਰਾਸ ਗੁਰੂ ਮਹਾਰਾਜੂ ॥੧੮॥
ਇਨ ਕੋ ਤਨ ਜਬਿ ਲਗ ਥਿਰ ਅਹੈ।
ਤਬਿ ਲੌ ਇਹਾਂ ਰਹਨਿ ਹਮ ਲਹੈਂ।
ਪੁਨ ਹਰਿਰਾਇ ਮਾਲਕੀ ਲੀਨਿ।
ਕਿਮ ਕੁਛ ਦੇਇ ਸ਼ਰੀਕਾ ਚੀਨ ॥੧੯॥
ਬਡੇ ਪੌਤ੍ਰ ਨੇ ਪੁਰਿ ਕਰਤਾਰ।
ਛਲ ਕਰਿ ਲੀਨੋ ਸਰਬ ਸੰਭਾਰ।
ਤਹਾਂ ਗ੍ਰੰਥ ਸਾਹਿਬ ਭੀ ਰਾਖਜੋ।
ਨਹੀਂ ਪਿਤਾਮੇ ਕੋ ਢਿਗ ਕਾਂਖਜੋ[1] ॥੨੦॥ [1]ਪਿਤਾਮੇ ਪਾਸ (ਰਹਿਣਾ) ਨਹੀਂ ਚਾਹਿਆ।
ਤੁਮ ਨਿਤ ਨਿਕਟਿ ਰਹੇ ਕਜਾ ਪਾਯੋ?
ਯਾਂ ਤੇ ਅਬੈ ਰਹਨਿ ਨਹਿਂ ਭਾਯੋ।
ਚਲਹੁ ਜੀਵਕਾ ਕੁਛ ਕਿਤ ਕਰੀਏ।
ਇਨ ਤੇ ਆਸ ਨ ਉਰ ਕੁਛ ਧਰੀਏ'
॥੨੧॥
ਇੱਤਜਾਦਿਕ ਸੁਤ ਕੋ ਸਮੁਝਾਯੋ।
ਉਠਿ ਚਲਿਬੋ ਚਿਤ ਮਹਿਂ ਤਬਿ ਭਾਯੋ।
ਵਸਤੁ ਸਕਟ ਪਰ ਸਭਿ ਲਦਵਾਈ।
'ਹਮ ਨਹਿਂ ਬਾਸਹਿਂ' ਸਭਿਨਿ ਸੁਨਾਈ

॥੨੨॥
ਨਿਜ ਸਜੰਦਨ ਜੁਰਿਵਾਇ ਮੰਗਾਯੋ।
ਚਪਲ ਤੁਰੰਗ ਪੁੱਤ੍ਰ ਹਿਤ ਆਯੋ।
ਦਾਸੀ ਬਹਿਲ ਬਿਖੈ ਚਢਿਵਾਇ।
ਸਭ ਸਮਾਜ ਨਿਜ ਸੰਗ ਲਵਾਇ ॥੨੩॥
ਨਿਕਸੇ ਕੀਰਤਪੁਰਿ ਕੋ ਛੋਰਿ।
ਦੌਰੇ ਦਾਸ ਗਏ ਗੁਰੁ ਓਰ।
ਨਿਕਟਿ ਹੋਇ ਅਰਦਾਸ ਉਚਾਰੀ।
'ਕਰਸਿ ਮਾਤ† ਸੂਰਜ ਮਲ ਤਜਾਰੀ ॥੨੪॥
ਨਿਕਸਿ ਗਏ ਪੁਰਿ ਵਹਿਰ ਨਿਹਾਰੇ।
ਕੋ ਜਾਨੇ ਕਿਸ ਥਾਨ ਸਿਧਾਰੇ।'
ਸੁਨਿ ਗੁਰ ਹਰਿਗੋਵਿੰਦ ਤਬਿ ਕਹਜੋ।
ਭਾਨੇ ਸਾਹਿਬ ਕੋ ਢਿਗ ਲਹਜੋ ॥੨੫॥
'ਗਮਨਹੁ ਤੂਰਨ ਕਰਹੁ ਬਰੋਹਨ[1]।
ਸਮੁਝਾਵਹੁ ਆਨਹੁ ਕਰਿ ਮੋਰਨ।'
ਸੁਨਤਿ ਗਯੋ ਤਤਛਿਨ ਤਹਿਂ ਭਾਨਾ।
ਰੋਕਿ ਅਗਾਰੀ ਬਾਕ ਬਖਾਨਾ ॥੨੬॥
'ਸੁਨਹੁ ਮਾਤ! ਜਬਿ ਲਗਿ ਗੁਰ ਤਨ ਹੈ।
ਤੁਮਰੋ ਗਮਨ ਕਹੂੰ ਨਹਿਂ ਬਨਿ ਹੈ।
ਏਕ ਬਾਕ ਤੇ ਸਭਿ ਕੁਛ ਹੋਇ।
ਅਸ ਪਤਿ ਕੋ ਸੇਵਨ ਸ਼ੁਭ ਜੋਇ ॥੨੭॥
ਸੂਰਜਮਲ ਭੀ ਤਿਨ ਸੁਤ ਪਜਾਰੇ।
ਸਭਿ ਕਿਛ ਦੈ ਹੈਂ ਰਖੈਂ ਸੁਖਾਰੇ।
ਪ੍ਰਿਯ ਬਾਕਨਿ ਕੋ ਕਹਤਿ ਹਮੇਸ਼।
ਸਤਿਗੁਰ ਕਰਨਾ ਕਰਤਿ ਵਿਸ਼ੇਸ਼ ॥੨੮॥
ਤਿਨ ਸੋਂ ਰੂਠਨਿ ਨਹਿਂ ਬਨਿ ਆਵੈ।
ਭੂਤ ਭਵਿੱਖਜ ਜੁ ਸਭਿ ਲਖਿ ਪਾਵੈਂ।
ਅਬਹਿ ਵਸਹੁ ਪਰਵਾਰ ਕਿ ਬੀਚ†।
ਕਜੋਂ ਮਾਨਤਿ ਹੋ ਰਿਸ ਮਨ ਬੀਚ ॥੨੯॥
ਸੁਤ ਕੀ ਕੁਸ਼ਲ ਬੰਸ ਬਿਰਧਾਵਨ।

†ਪਾ:-ਕਰਿ ਸਮਾਜ।

[1]ਮੋੜ ਲਿਆਓ।

†ਪਾ:-ਅਬਹਿ। ਵਸਤੂ ਸਭਿ ਮਾਲਕ ਜੀਤ। ਕਜੋਂ ਮਾਨਤ ਹੈ ਰਿਸ ਧਰਿ ਚੀਤ।

ਇਹ ਚਿਤ ਚਹੁ ਪਤਿ ਤੇ ਕਰਿ ਪਾਵਨ।
ਸਭਿ ਕੇ ਮਨ ਕੀ ਜਾਨਹਿਂ ਸ੍ਵਾਮੀ।
ਛਪਹਿ ਨਹੀਂ ਕੁਛ, ਅੰਤਰਜਾਮੀ' ॥ ੩੦ ॥
ਸੁਨਿ ਮਰਵਾਹੀ ਬਾਕ ਬਖਾਨਾ।
'ਅਬਿ ਸੂਰਜ ਮਲ ਬੈਸ ਮਹਾਨਾ।
ਚਹੀਯਤਿ ਗੁਰਤਾ ਇਸ ਕੋ ਲਈ।
ਕੋ ਅਵਗੁਨ ਪਿਖਿ ਨਾਹਿਂਨ ਦਈ? ॥ ੩੧ ॥
ਲਿਯੇ ਭ੍ਰਾਤ ਬਡ ਕੇ ਸੁਤ[1] ਟੀਕਾ।
ਪਤਿ[†] ਪੀਛੈ ਵਧਿ ਜਾਇ ਸ਼ਰੀਕਾ।
ਕਿਮ ਇਹ ਬਸਨ ਦੇਹਿਂ ਨਿਜ ਨੇਰੇ।
ਅਬਹਿ ਨ ਪ੍ਰਾਪਤਿ ਜ ਸੁਤ ਮੇਰੇ' ॥ ੩੨ ॥
ਸੁਨਿ ਭਾਨੇ ਸ਼ੁਭ ਬੈਨ ਬਖਾਨੇ।
'ਪਾਵਹੁ ਨਿਕਟਿ ਕਿ ਦੂਰ ਪਯਾਨੇ[1]?
ਰਹਹੁ ਸਮੀਪ ਕਰਹੁ ਨਿਜ ਬਿਨੈ।
ਚਿਤ ਬਾਂਛਤਿ ਸਭ ਹੀ ਤਬਿ ਬਨੈ' ॥ ੩੩ ॥
ਇੱਤਜਾਦਿਕ ਕਹਿ ਬਹੁ ਸਮੁਝਾਈ।
ਲਜਾਇ ਬਹੋਰਿ ਬਿਨੈ ਬਹੁ ਗਾਈ।
ਮਰਵਾਹੀ ਨਿਜ ਸਦਨ ਸਿਧਾਰੀ।
ਧਰੀ ਵਸਤੁ ਲੇ ਲੇ ਪੁਨ ਸਾਰੀ ॥ ੩੪ ॥
ਸੂਰਜ ਮਲ ਕੋ ਲੇ ਸੰਗ ਭਾਨਾ।
ਸ੍ਰੀ ਹਰਿਗੋਵਿੰਦ ਨਿਕਟਿ ਪਯਾਨਾ।
ਪਹੁੰਚਿ ਬੰਦਨਾ ਕੀਨਿ ਅਗਾਰੀ।
ਭਾਨੇ ਸਗਰੀ ਬਾਤ ਉਚਾਰੀ ॥ ੩੫ ॥
'ਮਹਾਂਰਾਜ! ਰਾਵਰ ਕੇ ਪਾਛੈ।
ਪ੍ਰਿਥਕ ਜੀਵਕਾ ਇਹ ਸਭਿ ਬਾਂਛੈ।'
ਨਿਕਟਿ ਖਰੇ ਸੁਤ ਓਰ ਨਿਹਾਰਾ।
ਸ੍ਰੀ ਹਰਿਗੋਵਿੰਦ ਬਾਕ ਉਚਾਰਾ ॥ ੩੬ ॥
'ਕਹੁ ਸੂਰਜਮਲ! ਕਯਾ ਚਿਤ ਅਹੈ?
ਗੁਰੂ ਬਨਨ ਕੋ ਮਨ ਮਹਿਂ ਚਹੈਂ?'

[1]ਵੱਡੇ ਭਰਾ ਦੇ ਪੁੱਤ੍ਰ ਨੇ।
[†]ਪਾ:-ਮਤਿ।
[1]ਨੇੜੇ ਰਹਿ ਕੇ ਪਾਵੋਗੇ ਕਿ ਦੂਰ ਗਿਆਂ (ਪਾਵੋਗੇ)? ਭਾਵ ਕੋਲ ਰਿਹਾਂ ਹੀ ਕੁਛ ਮਿਲੇਗਾ।

ਹਾਥ ਜੋਰਿ ਥਿਰ ਸਮੁਖ ਬਖਾਨਾ।
'ਮੈਂ ਨ ਮਨੋਰਥ ਮਨ ਇਮ ਠਾਨਾ ॥੩੭॥
ਜੇ ਪ੍ਰਸੰਨਤਾ ਅਪਨੀ ਠਾਨਹੁ।
ਮੁਝ ਕੋ ਦੇਨੋ ਉਚਿਤੈ ਜਾਨਹੁ।
ਤੌ ਸਿੱਖੀ ਅਪਨੀ ਮੁਝ ਦੀਜੈ।
ਗੁਰਤਾ ਭਾਰ ਨ ਸਹੌਂ ਲਖੀਜੈ' ॥੩੮॥
ਸੁਨਤਿ ਪ੍ਰਸੰਨ ਕ੍ਰਿਪਾਨਿਧਿ ਹੋਏ।
ਸੋ ਪ੍ਰਸੰਨ ਹੁਇ ਸੁਤ ਅਵਿਲੋਏ।
'ਸਾਧ ਸਾਧ ਤੈਂ ਸਭਿ ਕਿਛ ਲੀਨਾ।
ਗਰਤਾ ਆਦਿਕ ਜੇ ਵਥੁ ਪੀਨਾ ॥੩੯॥
ਸਿੱਖੀ ਕੇ ਅਧੀਨ ਹੈਂ ਸਾਰੀ।
ਬਧਹਿ ਬੰਸੁ ਬਹੁ ਤੋਹਿ ਅਗਾਰੀ।
ਗੁਰਤਾ ਭੀ ਪ੍ਰਾਪਤਿ ਹੁਇ ਜੈ ਹੈ।
ਅਧਿਕ ਬਡਾਈ ਕੋ ਤਬਿ ਪੈਂ ਹੈਂ ॥੪੦॥
ਚਲਹਿ ਪੰਥ ਮੇਰੋ ਜਗ ਭਾਰੀ।
ਸੋ ਸਭਿ ਪੂਜਾ ਕਰਹਿਂ ਤੁਮਾਰੀ।
ਕਿਸੂ ਵਸਤੁ ਕੀ ਕਮੀ ਨ ਹੋਇ।
ਅਸ ਨਿਜ ਬੰਸ ਤੋਹਿ ਜਗ ਜਾਇ ॥੪੧॥
ਸਿੱਖੀ ਜਾਚਨ ਤੇ ਸਭਿ ਪਾਈ।
ਤੋਹਿ ਬੰਸ ਕੀ ਵਧਹਿ ਬਡਾਈ।'
ਗੁਰੂ ਪਿਤਾ ਕੇ ਸੁਨਿ ਕਰਿ ਬੈਨ।
ਬੰਦਨ ਕੀਨਿ ਨੀਚ ਕਰਿ ਨੈਨ ॥੪੨॥
ਸਕਲ ਬਾਕ ਜਨਨੀ ਸੰਗ ਕਹੇ।
ਸੁਨਿ ਕਛੁ ਰਿਸ ਉਰ ਹਾਨੀ ਲਹੇ।
-ਨਿਸ਼ਫਲ ਬਾਕ ਨ ਇਨ ਕੇ ਹੋਇਂ-।
ਇਹੁ ਬਿਸਵਾਸ ਸਦਾ ਮਨ ਭੋਇ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸੂਰਜ ਮਲ ਮਰਵਾਹੀ' ਪ੍ਰਸੰਗ ਬਰਨਨੰ ਨਾਮ ਚਤਰ ਪੰਚਾਸਤੀ ਅੰਸੂ ॥੫੪॥

## ੫੫. [ਮਾਤਾ ਨਾਨਕੀ ਜੀ ਦੀ ਬੇਨਤੀ]

੫੪<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੬

ਦੋਹਰਾ:

ਇਮ ਮਰਵਾਹੀ ਧੀਰ ਕਛ, ਰਹੀ ਪਾਇ ਘਰ ਮਾਂਹਿ।
ਤਊ ਅਧਿਕ ਚਿੰਤਾ ਰਿਦੈ, ਜਰੀ ਜਾਤਿ ਸੋ[1] ਨਾਂਹਿ ॥੧॥

[1]ਉਹ ਚਿੰਤਾ।

ਚੌਪਈ:

ਭੂਰ ਬਿਸੂਰਤਿ -ਬਿੱਪ੍ਰੈ ਹੋਵਾ[1]-।
ਛੂਛਾ ਆਪਨਿ ਪੁੱਤਰ ਕੋ ਜੋਵਾ।
ਗੁਰਤਾ ਲਹੀ ਸ਼ਰੀਕ, ਬਿਚਾਰੈ।
-ਹਮ ਨਿਰਬਲ ਹੁਇਂ, ਸੋ ਬਲ ਧਾਰੈ ॥੨॥

[1]ਉਲਟੀ (ਗਲ) ਹੋਈ ਹੈ।

ਕੰਤ ਸ਼ਰੀਰ ਕਿਤਿਕ ਦਿਨ ਕੇਰਾ।
ਵਧਹਿ ਉਤਾਇਲ ਪੀਛੈ ਝੇਰਾ-।
ਨਿਸ ਦਿਨ ਗਨਿਹਿ ਗਟੀ ਇੱਤ੍ਯਾਦਿ।
ਸੋਚਤਿ ਸੋਚਨਿ ਹੁਇ ਬਿਸਮਾਦਿ ॥੩॥
-ਕਹਾਂ ਹੁਤੀ, ਅਬਿ ਕ੍ਯਾ ਹੁਇ ਜੈ ਹੈ।
ਕੰਤ ਪ੍ਰਭੂ ਬਿਨ ਕਿਮ ਸੁਖ ਐ ਹੈ-।
ਇੱਤ੍ਯਾਦਿਕ ਬ੍ਰਿਤੰਤ ਮਰਵਾਹੀ।
ਸੁਨਹੁ ਨਾਨਕੀ ਜਿਮ ਚਿਤ ਚਾਹੀ ॥੪॥
ਅਤਿ ਚਿੰਤਾਤੁਰ ਭਈ ਬਿਚਾਰੀ।
-ਔਚਕ ਕਹਾਂ ਕੰਤ ਕ੍ਰਿਤ ਕਾਰੀ[1]।
ਪੁੱਤ੍ਰ[1] ਗਰੀਬ ਨ ਜਾਨੈ ਕਾਊ।
ਸਦਾ ਮਸਤ ਜਿਮ ਸਰਲ ਸੁਭਾਊ ॥੫॥

[1]ਕੀਤੀ ਹੈ।

[1]ਮੇਰਾ) ਪੁੱਤ੍ਰ।

ਜਗ ਕੇ ਚਤੁਰਾਈ ਬਿਵਹਾਰੇ।
ਕਬਿ ਨ ਆਜ ਲਗਿ ਅੰਗੀਕਾਰੇ।
ਕਿਸ ਮਸੰਦ ਸੋਂ ਮੇਲ ਨ ਠਾਨਾ।
ਆਵਤਿ ਦਰਬ ਜਿਨਹੁ ਕੇ ਪਾਨਾਂ ॥੬॥
ਸਿਖ ਸੰਗਤਿ ਕੋ ਜਾਨਹਿ ਭੇਵ[1]।

[1]ਸੰਗਤ ਵਿਚੋਂ ਕੋਈ (ਵਿਰਲਾ) ਸਿਖ ਭੇਦ ਜਾਣਦਾ ਹੈ (ਮੇਰੇ ਪੁੱਤ੍ਰ ਦਾ)।

ਮਸਤਕ ਟੇਕਹਿ ਸਮ ਗੁਰ ਦੇਵ।
ਨਾਂਹਿ ਤ ਏਕਾਕੀ ਬਹੁ ਬੈਸੇ।

ਨਹਿੰ ਜਾਨਹਿੰ ਘਰ ਕੀ ਕ੍ਰਿਤ ਕੈਸੇ-
॥੭॥
ਇੱਤਜਾਦਿਕ ਬਹੁ ਰਿਦੇ ਬਿਚਾਰ।
ਗੁਰ ਆਵਹਿੰ ਜਬਿ ਕਰਨਿ ਅਹਾਰ।
ਬੈਠਹਿ ਤਬਿ ਸਮੀਪ ਸੋ ਆਇ।
ਚਿਤ ਕੋ ਸੰਕਟ ਦੇਤਿ ਸੁਨਾਇ ॥੮॥
'ਹੁਤੋ ਆਸਰਾ ਏਕ ਹਮਾਰੇ।
ਕ੍ਰਿਪਾ ਕਰਤਿ ਬਖਸ਼ਤਿ ਸੁਖ ਸਾਰੇ।
ਕਿਸੁ ਵਸਤੁ ਕੀ ਚਿੰਤ ਨ ਬਜਾਪੇ।
ਸਕਲ ਪਦਾਰਥ ਦੀਨਸਿ ਆਪੇ ॥੯॥
ਪੀਛੇ ਕਹਾਂ ਕਰਹਿ ਸੁਤ ਮੇਰੋ।
ਜਿਨਹੁੰ ਨ ਜਗ ਮਹਿਂ ਕੁਛ ਕ੍ਰਿਤ ਕੇਰੋ।
ਉਦਾਸੀਨ ਬ੍ਰਿਤਿ ਰਹੈ ਇਕਾਕੀ।
ਮਿਲਿਬੋ ਮੁਲਾਕਤ ਨਹਿਂ ਕਾਂ ਕੀ ॥੧੦॥
ਲਖਹੁ ਆਪ ਭੀ ਤਾਂਹਿ ਸੁਭਾਊ।
ਹੇਤੁ ਜੀਵਕਾ ਕਾਰਨ ਕਾਊ।
ਛੂਛੇ ਛੋਰਿ ਚਹਹੁ ਤਮ ਚਾਲੇ।
ਕਰਹੁ ਸੁ ਕਿਸ ਕੇ ਲਾਗਹਿਂ ਪਾਲੇ ॥੧੧॥
ਦਈ ਸ਼ਰੀਕਨਿ ਕੋ ਬਡਿਆਈ।
ਤਿਨ ਕੇ ਸੰਗ ਨ ਕਿਮ ਬਨਿ ਆਈ।
ਇਕ ਪੌਤ੍ਰੇ ਗੁਰ ਗ੍ਰਿੰਥ ਸੰਭਾਰਾ।
ਦੁਤੀ ਆਪਨੇ ਥਲ ਬੈਠਾਰਾ' ॥੧੨॥
ਸ੍ਰੀ ਹਰਿਗੋਵਿੰਦ ਕਹਿ ਸਮੁਝਾਈ।
'ਚਿਤ ਮਹਿਂ ਚਿੰਤਾ ਕਰਹੁ ਨ ਕਾਈ।
ਗੁਰ ਸੁਤ ਪੂਜਨੀਯ ਜਗ ਕੇਰੇ।
ਦੇਹਿਂ ਉਪਾਇਨ ਸਿੱਖ ਘਨੇਰੇ ॥੧੩॥
ਇਨ ਕੇ ਆਸ਼੍ਰਿਤ[1] ਹੈਂ ਨਰ ਬ੍ਰਿੰਦਾ। [1]ਆਸਰੇ।
ਖਾਨ ਪਾਨ ਗੁਜ਼ਰਾਨ ਬਿਲੰਦਾ।
ਬਹੁਤਨਿ ਕੇ ਦਾਤਾ ਇਹੁ ਹੋਵੈ।
ਸੇਵਹਿਂ ਸਿੱਖ ਭਲੇ ਨਿਜ ਜੋਵਹਿਂ' ॥੧੪॥
ਇਸ ਬਿਧਿ ਬਹੁ ਪ੍ਰਕਾਰ ਸਮੁਝਾਵੈਂ।
ਤਊ ਨਾਨਕੀ ਧੀਰ ਨ ਪਾਵੈ।

ਨਿਸ ਦਿਨ ਬੀਤੈ ਗਿਨਤਜੋਂ ਗਿਨਤੀ।
ਚਿਤ ਤੇ ਕਰਹਿ ਗੁਰੁਨਿ ਸੋਂ ਬਿਨਤੀ ॥੧੫॥
-ਸ਼੍ਰੀ ਨਾਨਕ ਜੀ! ਬਨਹੁ ਸਹਾਈ।
ਮਮ ਸੁਤ ਕੋ ਹੋਵਹਿ ਬਡਿਆਈ।
ਅਹੋ ਨਿਮਾਨਨਿ ਕੇ ਤੁਮ ਮਾਨ।
ਸਦਾ ਨਿਤਾਂਨਨਿ ਕੇ ਬਡ ਤਾਨ ॥੧੬॥
ਬਧਿ ਚਤੁਰਾਈ ਕੇਰਿ† ਸਹਾਇ। †ਪਾ:-ਕਿਧੌਂ।
ਨਿਜ ਨਿਜ ਹਿਤ ਸਭਿ ਕਰਹਿਂ ਉਪਾਇ।
ਮਮ ਸੁਤ ਸਭਿ ਬਾਤਨ ਤੇ ਹੀਨ।
ਮਸਤ ਸੁਭਾਵ, ਨ ਕਛੂ ਪ੍ਰਬੀਨ[1]- ॥੧੭॥ [1]ਰਤਾ ਬੀ ਚਲਾਕ ਨਹੀਂ ਹਨ।
ਇਮ ਦਿਨ ਕੇਤਿਕ ਜਬਹਿ ਬਿਤਾਏ।
ਸ਼੍ਰੀ ਹਰਿਰਾਇ ਸੁ ਗੁਰਤਾ ਪਾਏ।
ਕਹਤਿ ਨਿਤਾਪ੍ਰਤਿ ਪ੍ਰਭੁ ਕੇ ਸਾਥ।
ਚਿਤਵਿ ਨਾਨਕੀ ਚਿੰਤਾ ਗਾਥ ॥੧੮॥
ਝੂਰ ਬਿਸੂਰਤਿ ਰਿਦੈ ਦੁਖਾਰੀ।
ਕੁਛ ਬਸ ਚਲੈ ਨ, ਹੋਤਿ ਲਚਾਰੀ।
ਉਰ ਤਪਤਾਇ ਅਜੋਗ ਬਿਚਾਰੈ।
-ਅਸ ਗੁਰ ਕੇ† ਸੁਤ ਸ਼ਕਤਿ ਨ ਧਾਰੈਂ[1]? ॥੧੯॥ [1]ਐਸੇ ਸਤਿਗੁਰ ਜੀ ਦੇ ਪੁੱਤ੍ਰ ਸ਼ਕਤੀ ਨਹੀਂ ਰਖਦੇ?। †ਪਾ:-ਕੌ।
ਪੌਤ੍ਰੇ ਸਰਬ ਭਾਂਤਿ ਬਡਿਆਏ।
ਰਖਿ ਛੁਛੇ ਸਭਿ ਨੰਦ ਬਿਠਾਏ[1]-। [1]ਪੁੱਤ੍ਰ ਸਾਰੇ ਵਿਰਵੇ ਰੱਖ ਬਿਠਾਏ ਹਨ।
ਇਕ ਦਿਨ ਮਹਿਂ ਸ਼੍ਰੀ ਹਰਿਗੋਵਿੰਦ।
ਹਿਤ ਅਹਾਰ ਕੇ ਬਾਹੁ ਬਿਲੰਦ[1] ॥੨੦॥ [1]ਮਹਾਂਬਲੀ (ਸ਼੍ਰੀ ਗੁਰੂ ਜੀ)।
ਰਿਦੈ ਅਨੰਦਤਿ ਚਲਿ ਕਰਿ ਆਏ।
ਦੀਰਘ ਦਰਸ਼ਨ[1] ਦੁਤੀ ਸੁਹਾਏ। [1]ਮਹਾਨ ਡੀਲ ਵਾਲਾ ਸਰੀਰ।
ਕੁੰਜਰ ਮਦ ਬਿਲੰਦ ਜੁਤਿ ਜੈਸੇ[1]। [1]ਹਾਥੀ ਜਿਵੇਂ ਬਹੁਤ ਮਸਤੀ ਸਮੇਤ ਹੋਵੇ।
ਗਮਨਤਿ, ਸ਼ੋਭਾ ਪ੍ਰਾਪਤਿ ਤੈਸੇ ॥੨੧॥
ਬੈਠੇ ਆਸਨ ਪਰ ਸ਼ੁਭ ਥਾਨ।
ਥਾਰ ਪਰੋਸਜੋ ਅਸਨ ਮਹਾਨ।
ਸੂਖਮ ਚਾਵਰ ਅਨਿਕ ਪ੍ਰਕਾਰੇ।

ਸੂਪਕਾਰ ਬੁਧਿ ਸਾਥ ਸੁਧਾਰੇ ॥੨੨॥
ਮਧੁਰ, ਸਲਵਣ, ਤੁਰਸ਼ ਚਰਪਰੇ[1]।
ਪਾਇਸ ਆਦਿ ਅਹਾਰ ਜਿ ਕਰੇ।
ਪਾਨ ਪਖਾਰਿ ਪਾਨਿ ਕੇ ਸਾਥ।
ਅਚਵਨ ਕਰਨਿ ਲਗੇ ਜਬਿ ਨਾਥ ॥੨੩॥
ਲਖਿ ਅਵਕਾਸ਼ ਨਾਨਕੀ ਆਈ।
ਬੈਠੀ ਅਭਿਬੰਦਨ ਕਰਿ ਸਾਂਈਂ।
ਸਨੈ ਸਨੈ ਗੁਰ ਅਚਹਿਂ ਅਹਾਰਾ।
ਹਾਥ ਜੋਰਿ ਪਤਿ ਸਾਥ ਉਚਾਰਾ ॥੨੪॥
'ਸੁਨਹੁ ਗ਼ਰੀਬ ਨਿਵਾਜ ! ਸੁ ਅਰਜ਼ੀ।
ਮੋਹਿ ਬਤਾਵਹੁ ਆਪਨ ਮਰਜ਼ੀ।
ਸਭਿ ਤੇ ਲਘੁ ਨੰਦਨ ਇਹ ਮੇਰੋ।
ਇਸ ਦਿਸ਼ਿ ਤੇ ਸ਼ੰਸ਼ੈ ਬਹੁਤੇਰੋ ॥੨੫॥
ਕਹਾਂ ਭਵਿੱਖਜਤ ਮੈਂ ਇਹੁ ਕਰਿ ਹੈ[1] ?
ਬੁਧਿ ਬਿਵਹਾਰ ਏਕ ਨਹਿਂ ਧਰਿ ਹੈ।
ਕਿਤ[1] ਇਹ ਜਾਇ ਬਸੈ ਕਿਸ ਥਾਨ ?
ਕਿਮ ਠਾਨਹਿ ਅਪਨੀ ਗੁਜ਼ਰਾਨ† ? ॥੨੬॥
ਦਈ ਸ਼ਕਤਿ ਅਰੁ ਦੋਨੋ ਨਗਰੀ।
ਪੌਤ੍ਰ ਭਏ ਮਾਲਿਕ ਵਥੁ ਸਗਰੀ।
ਸੋ ਗ਼ਰੀਬ ਤੁਮ ਜਾਨਜੋ ਨਾਂਹੀ।
ਲਘੁ ਨੰਦਨ ਸ਼ਕਤਿ ਨ ਜਿਸ ਮਾਂਹੀ ॥੨੭॥
ਕਰਹਿ ਬਿਰੋਧ ਧੀਰਮਲ ਭਾਰਾ।
ਪ੍ਰਵਿਸ਼ਨਿ ਦੇਯ ਨ ਪੁਰਿ ਕਰਤਾਰਾ।
ਕੀਰਤਿ ਪੁਰਿ ਕੇ ਸਹਿਤ ਸੁ ਗਾਦੀ।
ਸ੍ਰੀ ਹਰਿਰਾਇ ਪਾਇ ਸੁਖ ਸ਼ਾਦੀ ॥੨੮॥
ਸੂਰਜਮਲ ਕੋ ਬਾਕ ਬਖਾਨਾ।
ਤਿਸ ਕੋ ਬਰਧਹਿ ਬੰਸ ਮਹਾਨਾ।
-ਗੁਰਤਾ ਭੀ ਕਬਹੁੰ ਕਿ ਤੁਵ ਬੰਸ।
ਪਾਵਹਿਗੋ ਦਾਰਿਦ ਬਿਧ੍ਵੰਸ[1]- ॥੨੯॥

[1]ਚਟ ਪਟੇ।
[1]ਅਰੋਂ ਨੂੰ ਇਹ ਕੀ ਕਰੇਗਾ।
[1]ਕਿਧਰ।
†ਮਹਿਮਾ ਪ੍ਰਕਾਸ਼ ਗ੍ਰੰਥ ਵਿਚ ਮਾਤਾਵਾਂ ਜੀ ਦੀ ਇਸ ਤਰ੍ਹਾਂ ਦੀ ਉਦਾਸੀ ਤੇ ਅਧੀਰਤਾ ਦੇ ਪ੍ਰਸੰਗ ਨਹੀਂ ਹਨ।
[1]ਦਰਿੱਦ੍ਰ ਦਾ ਨਾਸ਼ ਕਰਕੇ।

ਮਮ ਸੁਤ ਕੋ ਕਿਮ ਦੇਤਿ ਨ ਗੁਰਤਾ?
ਤੁਮਰੇ ਅਨੁਸਾਰੀ ਨਿਤ ਬਰਤਾ।
ਗਨ ਬਿਕਾਰ ਹੰਕਾਰ ਜਿ ਆਦਿ।
ਧਰਹਿ ਨ ਕਬਿਹੂੰ, ਕਰਹਿ ਪ੍ਰਮਾਦਿ[1] ॥੩੦॥
ਬਿਨ ਗੁਰਤਾ ਕੀ ਸ਼ਕਤਿ ਬਿਹੀਨ।
ਮਮ ਸੁਤ ਕੋ, ਕੋ ਸਕਹਿ ਨ ਚੀਨ।
ਕੌਨ ਸਿੱਖ ਚਲਿ ਕਰਿ ਢਿਗ ਆਵੈ।
ਕੋ ਅਰਪਹਿ ਭੇਟਨਿ ਕੋ ਲਜਾਵੈ ॥੩੧॥
ਮਰੌਂ ਬਿਸੂਰਤ ਦੇਖਤਿ ਨੰਦਨ।
ਬਨਹਿਂ ਸ਼ਰੀਕੀ ਸਭਿ ਜੱਗ ਬੰਦਨ[1]।
ਤਿਨ ਕੈ ਸਕਲ ਪਦਾਰਥ ਆਵੈਂ।
ਹਮ ਬੈਠੇ ਤਿਨ ਓਰ ਤਕਾਵੈਂ ॥੩੨॥
ਅਸ ਸੁਤ ਪਰ ਕਯੋਂ ਦਯਾ ਨ ਧਰਿਤੇ।
ਨਿਜ ਸਮ ਜਗ ਗੁਰੁ ਕਯੋਂ ਨਹਿਂ ਕਰਤੇ।'
ਸੁਨਹਿਂ ਗੁਰੂ ਭੋਜਨ ਕੋ ਖਾਹਿਂ।
ਚਿਤਵਹਿਂ -ਇਸ ਭਰਵਾਸਾ ਨਾਂਹਿ- ॥੩੩॥
ਤ੍ਰਿਪਤਿ ਹੋਇ ਪੁਨ ਪਾਨੀ ਲੀਨਿ।
ਪਾਨ ਪਖਾਰਿ ਚੁਰੇ ਕੋ ਕੀਨਿ।
ਕਹਯੋ ਬਾਕ 'ਧੀਰਜ ਕੋ ਧਾਰਿ।
ਨਿਜ ਸੁਤ ਸਭਿ ਲਾਇਕ ਨਿਰਧਾਰਿ ॥੩੪॥
ਬਿਨ ਗੁਰਤਾ ਗੁਰ ਹੀ ਸਮ ਸੋਇ।
ਪੂਜਨ ਉਚਿਤ ਲਖਹਿ ਸਭਿ ਕੋਇ।'
ਸੁਨਤਿ ਨਾਨਕੀ ਨੈਨਨਿ ਨੀਰ।
ਰੁਦਤਿ ਬੋਲਤੀ ਸਤਿਗੁਰ ਤੀਰ ॥੩੫॥
ਗਦ ਗਦ ਗਿਰਾ ਦੁਖੀ ਬਹੁ ਹੋਈ।
'ਪਰਾਲਬਧ ਹਮ ਸੁਖ ਨਹਿਂ ਕੋਈ।
ਅਟਲਰਾਇ ਸੁਤ ਜਿਯੋ ਨ ਜਾਨਿ।
ਕਹੇ ਆਪ ਕੇ ਤਜਾਗੇ ਪ੍ਰਾਨ ॥੩੬॥
ਤੈਸੀ ਗਤਿ ਕੁਛ ਜਾਨੀ ਜਾਇ।

[1] ਭੁੱਲ।

[1] ਸ਼ਰੀਕ ਸਾਰੇ ਜਗਤ ਦੇ ਪੂਜਯ ਬਣਨਗੇ।

ਤੇਗ ਬਹਾਦੁਰ ਅਬਿ ਦੁਖ ਪਾਇ।
ਮੁਝ ਸਮੇਤ ਜਿਯ ਸਕਹਿ ਕਿ ਨਾਂਹੀ।
ਕਰਜੋ ਅਨਾਦਰ, ਸਰਜੋ ਨ ਜਾਹੀ ॥੩੭॥
ਤੁਮਰੇ ਤਨ ਤਜਾਗਨਿ ਕੇ ਆਗੇ।
ਮਰਿ ਹੈਂ ਹਮ ਦੋਨਹੁੰ ਦੁਖ ਪਾਗੇ[1]।
ਹੁਇ ਨਹਿਂ ਸਕਹਿਂ ਸ਼ਰੀਕ ਅਧੀਨ।
ਯਾਂ ਤੇ ਮਰਿਬੋ ਨੀਕੇ ਚੀਨਿ ॥੩੮॥
ਤੁਮ ਪਾਛੇ ਮਰਿ ਹੈਂ ਨਹਿਂ ਆਛੇ।
ਸੰਧਜਾ ਪ੍ਰਾਤਿ ਮਰਨ ਅਬਿ ਬਾਛੇ।
ਇੱਤਜਾਦਿਕ ਬਹੁ ਕੀਨਿ ਉਚਾਰੀ।
ਸੁਨਿ ਗੁਰ ਕਾਇਲ[1] ਭੇ ਤਿਸ ਬਾਰੀ ॥੯॥
-ਬਹੁ ਪਰਿਵਾਰ ਜਾਨਿ ਜੰਜਾਰ।
ਨਹਿਂ ਸਮੁਝਤਿ ਇਹ ਰਿਦੈ ਮੰਝਾਰਿ-।
ਹੁਤੋ ਰੁਮਾਲ ਪੌਂਛਤੇ ਹਾਥ।
ਸੋ ਇਕਠੋ ਕਰਿ ਕੈ ਤਬਿ ਨਾਥ ॥੪੦॥
ਝੋਰੀ ਬਿਖੈ ਡਾਰਿ ਸੋ ਦੀਨਿ।
ਕੁਛਕ ਕੋਪ ਤੇ ਬੋਲਨਿ ਕੀਨਿ।
'ਚਹਤਿ ਰਹਤਿ ਜਿਹ ਕਹਤਿ ਬਿਸਾਲਾ[1]।
ਸੋ ਗੁਰਤਾ ਲੀਜਹਿ ਇਸ ਕਾਲਾ ॥੪੧॥
ਹਮ ਕੌ ਕਾਇਲ ਕਰਿ[1] ਤੈਂ ਲੀਨਿ।
ਸੰਕਟ ਸਹਿਤ ਹੋਇ ਜਸੁ ਪੀਨ।
ਗੁਰਤਾ ਪਾਇ ਕਸ਼ਟ ਕੋ ਧਾਰਹਿਂ।
ਅਨਿਕ ਬਖੇਰੇ ਉਠਹਿਂ ਨ ਟਾਰਹਿਂ[1] ॥੪੨॥
ਸਹਿ ਸਰੀਰ ਪਰ ਬਿਘਨ ਅਨੇਕ।
ਤਵ ਸੁਤ ਰਾਖਹਿ ਗੁਰਤਾ ਟੇਕ।
ਪੁਨ ਪੌਤ੍ਰਾ ਤੁਵ ਹੁਇ ਗੁਰ ਭਾਰੀ।
ਸਹਹਿ ਕਸ਼ਟ ਜੇ ਅਨਿਕ ਪ੍ਰਕਾਰੀ' ॥੪੩॥

[1]ਦੁਖੀ ਹੋਏ ਹੋਏ।

[1]ਮੰਨ ਲੈਣ ਵਾਲੇ। [ਅ਼. ਕ਼ਾਇਲ = ਕਹਿਣ ਵਾਲਾ, ਮੰਨ ਲੈਣੇ ਵਾਲਾ। ਪੰਜਾਬੀ-ਮੰਨ ਲੈਣਾ, ਕਾਹਲਿਆਂ ਪੈਣਾ]

[1]ਬਹੁਤਾ ਕਹਿਕੇ ਜਿਸ (ਗੁਰਿਆਈ ਗੱਦੀ) ਨੂੰ ਚਾਹੁੰਦੀ ਰਹਿੰਦੀ ਹੈਂ।

[1]ਮੰਨਾ ਲਿਆ।

[1]ਨਾ ਹਟਾ ਸਕੇਂਗੀ।

ਸੁਨਤਿ ਨਾਨਕੀ ਝੋਰੀ ਪਾਇ।
ਸੋ ਰੁਮਾਲ ਲੀਨੋ ਤਨ ਲਾਇ।
ਹਾਥ ਬੰਦਿ ਗੁਰ ਦਿਸ਼ਿ ਕਰਿ ਬੰਦਨ।
ਨਿਸ਼ਚੈ ਕੀਨਿ -ਹੋਇ ਗੁਰ ਨੰਦਨ-
॥੪੪॥
ਸਦਨ ਆਪਨੇ ਬੈਠੀ ਜਾਇ।
ਸੁਤਿ ਸੋਂ ਸਰਬ ਪ੍ਰਸੰਗ ਸੁਨਾਇ।
ਨਹਿਂ ਮਨ ਕੁਛ ਸ਼੍ਰੀ ਤੇਗ ਬਹਾਦਰ।
ਇਕ ਰਸ ਬ੍ਰਿਤੀ ਅਨਾਦਰ ਸਾਦਰ
॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਨਾਨਕੀ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤੀ ਅੰਸੂ ॥੫੫॥

## ੫੬. [ਸ਼੍ਰੀ ਹਰਿਰਾਇ ਜੀ ਨੂੰ ਵਰ]

੫੫<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੭

ਦੋਹਰਾ:

ਇਸ ਪ੍ਰਕਾਰ ਸ਼੍ਰੀ ਸਤਿਗੁਰੂ, ਦੇ ਦੇ ਕਰਿ
ਬਰ ਸਾਰ।
ਕੀਨਿ ਬਿਲੰਦ ਅਨੰਦ ਜੁਤਿ, ਅਪਨੋ ਸਰਬ
ਪ੍ਰਵਾਰ ॥੧॥

ਚੌਪਈ:

ਗੁਰ ਤਨ ਤਜਿਬੇ ਕੋ ਬਡ ਰੌਰਾ।
ਮਿਲਿ ਮਿਲਿ ਕਰਹਿਂ ਬੈਠਿ ਬਹੁ ਠੌਰਾ।
ਆਪ ਅਛਤ ਹੀ ਸਭਿ ਸਮੁਝਾਏ।
ਜਥਾ ਜੋਗ ਪਦ ਕੋ ਗਨ ਪਾਏ[1] ॥੨॥

[1]ਸਾਰਿਆਂ ਆਪੋ ਆਪਣੀ ਜੋਗਤਾ ਦੀ ਪਦਵੀ ਨੂੰ ਪਾਇਆ।

ਰਿਦਾ ਸ਼ਾਂਤਿ ਬਰ ਲੇ ਕਰਿ ਹੋਵਾ।
ਤਊ ਚਲਨਿ ਗੁਰ ਕੋ ਢਿਗ ਜੋਵਾ।
ਪਰਜੋ ਸਰਬ ਪਰਿਵਾਰ ਖਭਾਰੂ[1]।
ਸੋਚਤਿ ਸੋਚਨ, ਸੰਕਟ ਭਾਰੂ ॥੩॥

[1]ਛੰਭ।

-ਕਿਸ ਕੋ ਸੁਧ ਕਜਾ ਹੋਇ ਪਿਛਾਰੀ।
ਹੁਤੇ ਸਮਰਥ ਲੇਤਿ ਸੰਭਾਰੀ।
ਅਲਪ ਬੈਸ ਮਹਿਂ ਤਖਤ ਬਿਠਾਯੋ।
ਅਪਰ ਨਹੀਂ ਕੋਊ ਬਡਿਆਯੋ ॥੪॥
ਸ਼ਾਹੁ ਸੰਗ ਨਹਿਂ ਮੇਲ, ਬਿਖੇਰਾ[1]।
ਸੋ ਪੁਰਸ਼ਾਰਥ ਕਰਹਿ ਬਡੇਰਾ-।
ਇੱਤਜਾਦਿਕ ਬਹੁ ਰਹੇ ਬਿਚਾਰ।
ਨਿਜ ਨਿਜ ਤਕਹਿਂ ਅਲੰਬ ਉਦਾਰ ॥੫॥

[1]ਬਖੇੜਾ ਹੈ।

ਇਕ ਦਿਨ ਨਰ ਸਰੂਪ ਧਰਿ ਆਏ।
ਬੰਦਨ ਗੀਰਬਾਨ ਸਮੁਦਾਏ[1]।
ਅਗਨਿ, ਪਰੋਗਮ[1], ਸੁਰਪਤਿ ਆਦਿ।
ਦਰਸ਼ਨ ਦੇਖਿ ਭਏ ਅਹਿਲਾਦ ॥੬॥

[1]ਸਾਰੇ ਦੇਵਤਿਆਂ ਨੇ ਬੰਦਨ ਕੀਤੀ।

[1]ਆਗੂ ਦੇਵਤੇ। ਅੱਗੇ ਚਲਣ ਵਾਲੇ।

ਪਦ ਅਰਬਿੰਦ ਬੰਦਨਾ ਧਾਰੀ।
ਗੁਰੂ ਇਕਾਕੀ ਸੰਗ ਉਚਾਰੀ।
'ਹੇ ਪ੍ਰਭੂ ! ਜਗ ਕੇ ਕਾਜ ਸੁਧਾਰੇ।
ਸੰਤ ਉਬਾਰਿ ਦੁਸ਼ਟ ਗਨ ਮਾਰੇ ॥੭॥

ਮਹਾਂ ਪ੍ਰਤਾਪ ਸਹਿਤ ਰਣ ਘਾਲੇ।
ਮਨਮੁਖ ਦੁਖ ਲਹਿ, ਸਿੱਖ ਸੁਖਾਲੇ।
ਅਬਹਿ ਸੁਰਨ ਕੋ ਦੇਹੁ ਅਨੰਦ।
ਚਲਹੁ ਆਪਨੀ ਪੁਰੀ, ਮੁਕੰਦ!' ॥ ੮ ॥
ਸ਼੍ਰੀ ਹਰਿਗੋਵਿੰਦ ਤਬਹਿ ਉਚਾਰਾ।
'ਹਮ ਕੀਨੋ ਹੈ ਪੂਰਬ ਤਜਾਰਾ।
ਅਬਿ ਪਰਲੋਕ ਗਮਨ ਬਨਿ ਆਯੋ।
ਗਾਦੀ ਸ਼੍ਰੀ ਹਰਿਰਾਇ ਬਿਠਾਯੋ ॥ ੯ ॥
ਕਾਰਜ ਅਪਰ ਸਰਬ ਕਰਿ ਲੀਨੇ।
ਆਨਿ ਅਬਹਿ ਤੁਮ ਦਰਸ਼ਨ ਦੀਨੇ।
ਅਤਿ ਸੁੰਦਰ ਆਗਵਨ ਤੁਮਾਰਾ।
ਦੈਬੋ ਬਰ ਸਚ ਸ੍ਰਾਪ ਉਦਾਰਾ ॥ ੧੦ ॥
ਸਫਲ ਸੁ ਪਾਵਨ[1] ਦਰਸ ਬਿਸਾਲੇ। — [1]ਪਵਿੱਤ੍ਰ।
ਕਰਤਿ ਜਗਤ ਸਭਿ ਕੀ ਪ੍ਰਤਿਪਾਲੇ।
ਆਸ਼੍ਰਿਤ ਸਕਲ ਤੁਮਾਰੇ ਅਹੈਂ।
ਸੇਵਤਿ ਜੋ ਸੁ ਕਾਮਨਾ ਲਹੈਂ' ॥ ੧੧ ॥
ਸੁਨਿ ਸੁਰ ਗਨ ਅਪਨੀ ਬਡਿਆਈ।
ਕਹਤੋ 'ਮ੍ਰਿਜਾਦਾ ਰਖਹੁ ਗੁਸਾਈਂ!
ਦਈ ਆਪ ਕੀ ਬਹੁ ਉਚਿਤਾਈ[1]। — [1]ਵਡਿਆਈ।
ਪਰੇ ਭੀਰ ਤੁਮ ਹੋਹੁ ਸਹਾਈ ॥ ੧੨ ॥
ਜਬਿ ਕਬਿ ਸੰਕਟ ਕਟੇ ਹਮਾਰੇ।
ਬਲੀ ਬਿਲੰਦ ਸੁ ਦ੍ਵੈਖੀ ਮਾਰੇ।
ਨਿਸ਼ਕੰਟਕ[1] ਕਰਿ ਰਾਜ ਬਿਠਾਏ।' — [1]ਬੇ ਫਿਕਰ, ਸ਼ਤ੍ਰੂ ਰਹਿਤ।
ਉਸਤਤਿ ਕਰਤਿ ਭਏ ਸਮੁਦਾਏ ॥ ੧੩ ॥
ਸੁਰੋਵਾਚ ॥
ਭੁਜੰਗ ਪ੍ਰਯਾਤ ਛੰਦ:
'ਸਦਾ ਦੇਵ ਪਾਲੋ, ਬਿਨੈ ਆਪ ਮਾਨੋ।
ਸਹਾਈ ਬਨੋ, ਬ੍ਰਿੰਦ ਦੋਖੀਨਿ ਹਾਨੋ।
ਮਹਾਰਾਜ! ਰਾਜਾਨਿ ਰਾਜਾ ਧਿਰਾਜੋ[1]! — [1]ਹੇ ਮਹਾਰਾਜ! ਰਾਜਿਆਂ ਦੇ ਵੀ ਜੋ ਰਾਜੇ ਹਨ (ਉਨ੍ਹਾਂ ਦੇ ਵੀ ਆਪ) ਮਹਾਰਾਜੇ ਹੈ।
ਮਹਾਂ ਤੇਜ ਧਾਰੀ, ਕਰੋ ਸੰਤ ਕਾਜੋ ॥ ੧੪ ॥
ਜਗੰਨਾਥ ਮਾਧੋ, ਸਰੂਪੰ ਛਬੀਲਾ।
ਕਰੋ ਲੋਕ ਮੈਂ[1] ਮਾਨਵੀ ਚਾਰੁ ਲੀਲਾ। — [1]ਸੰਸਾਰ ਵਿਚ।

ਨਯੋ ਪੰਥ ਸਿੱਖੀ ਬਿਥਾਰੀ ਮੁਕੰਦਾ!
ਬਿਕਾਰੰ ਬਿਹੀਨਾ, ਕੁਬੰਧੰ ਨਿਕੰਦਾ[1] ॥੧੫॥
[1]ਖੋਟੇ ਬੰਧਨਾਂ ਨੂੰ ਕੱਟਣ ਵਾਲੇ।

ਭਈ ਬੁੱਧਿ ਮੰਦੰ ਕਲੀ ਕਾਲ ਜਾਨੀ।
ਲਿਯੋ ਬੇਦ ਸਾਰੰ ਰਚੀ ਚਾਰੁ ਬਾਨੀ[†]।
[†]ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾਯ ੧ ਅੰਕ ੬੯ ਦਾ ਭਾਵ।

ਪਠੰਤੇ ਸੁਨੰਤੇ ਹਨੰਤੇ ਕਲੰਕਾ।
ਲਹੈਂ ਮੋਖ ਕੋ ਅੰਤਕੈ ਨ ਅਤੰਕਾ[1] ॥੧੬॥
[1]ਮੋਖ ਲੈਂਦੇ ਹਨ ਤੇ ਜਮ ਦਾ ਡਰ ਨਹੀਂ ਰਹਿੰਦਾ [ਅੰਤਕ = ਜਮ। ਅੰਤਕ = ਡਰ]

ਭਏ ਬੰਸ ਬੇਦੀ ਬਿਖੈ ਸੰਤ ਮੰਤਾ[1]।
[1]ਸ਼ਾਂਤ ਆਤਮਾ ਤੇ ਮੰਤ੍ਰ ਦਾਤਾ। (ਅ) ਸ਼ਾਂਤੀ ਦੀ ਮਤੀ ਵਾਲੇ।

ਦਿਯੋ ਸੱਤਿਨਾਮੁ ਮਹਾਂ ਮੰਤ੍ਰ ਜੰਤਾ[1]।
[1]ਜੀਵਾਂ ਨੂੰ।

ਨਵੋ ਖੰਡ ਮਾਂਹੀ ਕਰੀ ਕਿੱਤ ਮੰਡੰ[1]।
[1]ਕੀਰਤੀ ਅਸਥਾਪਨ ਕੀਤੀ।

ਗੁਰੂ ਰੂਪ ਹੋਏ ਮਤੰ ਖੰਡ ਖੰਡੰ[1] ॥੧੭॥
[1]ਹੰਕਾਰ ਦੇ) ਮਸਤਿਆਂ ਨੂੰ ਟੋਟੇ ਟੋਟੇ ਕੀਤਾ।

ਅਰਜੋ ਕੋ ਨ ਆਗੇ ਕਰਾਮਾਤ ਭਾਰੇ।
ਜਸੰ ਚਾਰੁ ਫੈਲਾ, ਜਪੈਂ ਨਾਮ ਸਾਰੇ।
ਮਹਾਂ ਮੋਹ ਸੌਂਡੀ[1] ਰਿਦੈ ਕਾਨਨੋ ਮੈਂ।
[1]ਹਾਥੀ।

ਬਡੋ ਬਾਕ ਸ਼ੇਰੇ ਤੁਮਾਰੋ ਜਨੋ ਮੈਂ[1] ॥੧੮॥
[1]ਜਨਾਂ ਦੇ ਰਿਦੇ ਰੂਪੀ ਬਨ ਵਿਚ ਮਹਾਂ ਮੋਹ ਰੂਪੀ ਹਾਥੀ ਨੂੰ (ਆਪ ਜੀ ਦੀ) ਬਾਣੀ ਵਡੇ ਸ਼ੇਰ (ਵਤ) ਹੈ।

ਕਈ ਕੋਟ ਦਾਸਾਨਿ ਕੋ ਪਾਰ ਕੀਨੋ।
ਖਟੰ ਰੂਪ ਧਾਰੇ ਭਲੋ ਪੰਥ ਦੀਨੋ।
ਗੁਰੂ ਸਿੱਖ ਕੈ ਨੇਰ ਜਾਵੈ ਨ ਦੂਤੰ[1]।
[1]ਜਮਦਾ) ਦੂਤ।

ਧਰੈ ਧ੍ਯਾਨ ਕੋ, ਹੋਹਿ ਸੋ ਬੁੱਧਿ ਪੂਤੰ[1] ॥੧੯॥
[1]ਪਵਿੱਤ੍ਰ ਬੁੱਧੀ ਵਾਲਾ ਹੋ ਜਾਂਦਾ ਹੈ।

ਰਿਪੂ ਸੰਗ ਜੰਗੰ ਕਰੇ ਅੰਗ ਭੰਗੰ।
ਬਿਜੈ ਲੀਨਿ ਭਾਰੀ ਸੁ ਧਾਰੇ ਅਤੰਗੰ[1]।
[1]ਡਰ।

ਨਮੋ ਪਾਦ ਕੰਜੰ, ਕ੍ਰਿਪਾਲੰ ਸਰੂਪੰ!
ਮੁਕੰਦੰ, ਸੁਛੰਦੰ, ਅਨੰਦੰ, ਅਨੂਪੰ ॥੨੦॥
ਸਦਾ ਜੈ, ਸਦਾ ਜੈ, ਸਦਾ ਜੈ, ਤੁਮਾਰੀ।
ਗੁਰੂ ਰੂਪ ਸਾਰੇ ਨਮੋ ਹ੍ਵੈ ਹਮਾਰੀ।
ਮਨੋਕਾਮਨਾ ਪੂਰ ਦਾਸਾਨਿ ਕੇਰੀ।
ਕਰੋ ਦੇਵ ਬਿੰਦ੍ਰਾਨ ਰੱਛਾ ਬਡੇਰੀ' ॥੨੧॥
ਦੋਹਰਾ:
ਇਮ ਅਸ਼ਟਕ ਸੁਰ ਸਰਬ ਕਰਿ, ਉਰ

ਮਹਿਂ ਆਨੰਦ ਪਾਇ।
ਦਰਸ਼ਨ ਪਰਸਨ ਸਰਸਹੀ, ਗਮਨੇ ਪੁਨ ਸਮੁਦਾਇ ॥੨੨॥

ਚੌਪਈ:
ਇਕ ਕੋਸ਼ਠ ਸਤਿਗੁਰੂ ਕਰਾਯੋ।
ਨਾਮ ਪਤਾਲਪੁਰੀ ਤਿਸ ਗਾਯੋ।
ਹੋਨਿ ਪ੍ਰਵੇਸ਼ ਤਿਸੀ ਮਹਿਂ ਚਾਹਾ।
ਸਭਿਹਿਨਿ ਕੋ ਬੁਲਾਇ ਕਰਿ ਪਾਹਾ ॥੨੩॥
ਆਪ ਜਾਨਿ ਪਰਲੋਕ ਮਝਾਰੇ।
ਜੁਤਿ ਕੁਟੰਬ ਸਭਿ ਸੰਗ ਉਚਾਰੇ।
ਪੂਰਬ ਸ਼੍ਰੀ ਹਰਿਰਾਇ ਸਮੀਪ।
ਬੈਠਜੋ ਆਨਿ ਜੋਧ ਅਵਨੀਪ ॥੨੪॥
ਗੁਰ ਘਰਨੀ ਦੋਨਹੁਂ ਸੁਨਿ ਆਈ।
ਛੁਭਤਿ ਰਿਦਾ ਅੱਸ਼੍ਰੂਨ ਬਹਾਈ।
ਬ੍ਰਿੰਦ ਮਸੰਦ ਬਿਲੰਦੈ ਆਏ।
ਸਿਖ ਸੰਗਤਿ ਇਕਠੀ ਸਮੁਦਾਏ ॥੨੫॥
ਸਭਿ ਸੋਂ ਊਚ ਉਚਾਰਿ ਸੁਨਾਯੋ।
'ਹਮ ਸੋਂ ਕਹਹੁ ਜਥਾ ਜਿਸ ਭਾਯੋ।
ਹਮਰੀ ਤਯਾਰੀ ਹੈ ਪਰਲੋਕ।
ਧਰਹੁ ਅਨੰਦ, ਨ ਕੀਜਹਿ ਸ਼ੋਕ' ॥੨੬॥
ਸੁਨਤਿ ਸਭਿਨਿ ਕੇ ਮਨ ਮੁਰਝਾਏ।
ਸ਼ੀਘ੍ਰ ਬਿਲੋਚਨ ਜਲ ਭਰਿ ਆਏ।
ਬਦਨ ਸਦਨ ਦੁਤਿ ਜਿਮ ਅਰਬਿੰਦ।
ਕਰੇ ਪ੍ਰੇਮ ਕੋ ਹੇਰਤਿ ਬ੍ਰਿੰਦ ॥੨੭॥
ਬੋਲਨਿ ਕੇ ਸਮਰਥ ਨਹਿਂ ਹੋਏ।
ਇਕ ਟਕ ਗੁਰ ਸਰੂਪ ਕਹੁ ਜੋਏ।
ਥਿਰੇ ਹਜ਼ਾਰਹੁਂ ਤੂਸ਼ਨਿ ਧਾਰੇ।
ਬਿਸਮਤਿ ਰਿਦੈ ਕਸ਼ਟ ਜਿਨ ਭਾਰੇ ॥੨੮॥
ਸਭਿ ਦਿਸ਼ਿ ਦੇਖਿ ਬਹੁਰ ਗੁਰ ਕਹਜੋ।
'ਇਸ ਮਹਿਂ ਕਯਾ ਅਚਰਜ ਤੁਮ ਲਹਜੋ?

ਸਲਿਤਾ ਸਮ ਜਗ ਕੋ ਪਰਵਾਹਾ।
ਥਿਰਹਿ ਨ ਕੋਊ, ਸਭਿ ਚਲਿਜਾਹਾ ॥੨੯॥
ਜੇ ਅਨਹੋਤ ਹੋਤਿ ਕੋ ਹੇਰੋ[1]।
ਉਚਿਤ ਸੋਚਿਬੋ ਲਖਹੁ ਬਡੇਰੋ।
ਇਹੁ ਤੌ ਸਦਾ ਹੋਤਿ ਹੀ ਆਈ।
ਕਰਹੁ ਬਿਚਾਰਨਿ, ਥਿਰ ਕਿਹ ਪਾਈ[1]? ॥੩੦॥
ਮਹਾਂ ਸਮਰਥ ਬੁੱਧਿ ਬਲ ਕੇਰੇ।
ਥਿਰਜੋ ਨ ਜਗ ਕੋ, ਭਏ ਘਨੇਰੇ।
ਯਾਂ ਤੇ ਕਹਹੁ ਸੁ ਨਿਜ ਨਿਜ ਕਾਂਖਾ।
ਅੰਤ ਸਮਾ ਹਮ ਅਪਨੋ ਭਾਖਾ' ॥੩੧॥
ਸ੍ਰੀ ਹਰਿਰਾਇ ਸੰਗ ਪੁਨ ਕਹਜੋ।
'ਜਥਾਜੋਗ ਕਰਿਬੋ ਜਿਮ ਲਹਜੋ।
ਸੋ ਤੁਮ ਕਰਹੁ ਸਦਾ ਉਪਦੇਸ਼।
ਕਾਟਹੁ ਸਿੱਖਜਨਿ ਕੇਰ ਕਲੇਸ਼ ॥੩੨॥
ਹਮ ਸਮ ਜਾਗਹੁ ਪਾਛਲਿ ਰਾਤੀ।
ਸੌਚ ਸ਼ਨਾਨ ਕਰਹੁ ਤਿਸ ਭਾਂਤੀ।
ਆਤਮ ਗਜਾਨ ਰਿਦੈ ਮਹਿਂ ਰਾਖਨਿ।
ਭਗਤਿ ਉਪਾਸਨ ਕੀਜਹਿ ਭਾਖਨ ॥੩੩॥
ਜਿਸ ਤੇ ਹੁਇ ਮਿਰਜਾਦ ਭਲੇਰੀ।
ਸੋ ਕਰਤੂਤ ਉਚਿਤ ਹੈ ਤੇਰੀ।
ਅਪਰ ਜਿ ਬੂਝਨਿ ਕੌ ਕੁਛ ਚਾਹੋ।
ਮਨ ਕੀ ਬਾਤ ਕਹਹੁ ਹਮ ਪਾਹੋ ॥੩੪॥
ਧਰਹੁ ਧੀਰ ਅਬਿ ਸ਼ੋਕ ਨ ਕਰੀਅਹਿ।
ਸੰਗਤਿ ਸਹਿਤ ਮਸੰਦ ਸੰਭਰੀਅਹਿ।
ਬਰਤਹੁ ਜਥਾ ਜੋਗ ਸਭਿ ਸੰਗ।
ਮਮ ਸਮਾਨ ਹੈ ਤੇਰੋ ਅੰਗ[1]' ॥੩੫॥
ਸੁਨਤਿ ਪਿਤਾਮੇ ਕੀ ਸ਼ੁਭ ਬਾਨੀ।
ਸ੍ਰੀ ਹਰਿਰਾਇ ਸੁ ਬਿਨੈ ਬਖਾਨੀ।
'ਤੁਰਕ ਮੁਲਖਪਤਿ ਸ਼ੱਤ੍ਰ ਹਮਾਰੇ।

[1]ਜੇ ਕਿਸੇ ਅਣਹੋਣੀ ਨੂੰ ਹੁੰਦਾ ਵੇਖੋ (ਤਦ ਤਾਂ)....।

[1]ਥਿਰਤਾ ਕਿਸ ਨੇ ਪਾਈ ਹੈ।

[1]ਸਰੂਪ।

ਸੈਨਾ ਕੋਸ਼ ਆਦਿ ਮਹਿਂ ਭਾਰੇ ॥੩੬॥
ਤਿਨ ਸੋਂ ਕਹਾਂ ਕਰਹਿਂ ਬੱਖਜਾਤੀ?
ਕੌਨ ਸਥਾਨ ਬਨਹਿਂ ਰਿਪੁ ਘਾਤੀ?
ਇਸ ਪੁਰਿ ਬਸਿ, ਕੈ ਅਪਰ ਸਥਾਨ।
ਘਾਲੌਂ ਤੁਰਕਨਿ ਸੋਂ ਘਮਸਾਨ? ॥੩੭॥
ਕਰੌਂ ਲਥੇਰ ਪਥੇਰ ਬਿਸਾਲਾ।
ਪਰਹਿ ਜੰਗ, ਰਿਪੁ ਹਤਹਿਂ ਕਰਾਲਾ।'
ਸੁਨਤਿ ਸਭਾ ਸਭਿ ਅਦਭੁਤ ਭਏ।
-ਦੇਖਹੁ ਕਹਾਂ ਸੁਮਤਿ ਇਨ ਥਿਏ
॥੩੮॥
ਅਲਪ ਬੈਸ ਬ੍ਰਿੱਧਨਿ ਸਮ ਬੋਲੇ।
ਭੇ ਸਮਰਥ ਗੁਰਿਆਈ ਕੋ ਲੇ-।
ਸਤਿਗੁਰ ਪੌਤ੍ਰੇ ਕੋ ਮੁਖ ਦੇਖਿ।
ਹੋਇ ਪ੍ਰਸੰਨ ਸੁ ਬੀਰ ਪਰੇਖਿ ॥੩੯॥
ਕਹ੍ਯੋ ਤਬੈ 'ਤੁਮ ਕਬਹੁਂ ਨ ਲਰੌ।
ਸ਼ੱਤ੍ਰੁਨਿ ਦਿਸ਼ਿ ਤੇ ਸ਼ਾਂਤੀ ਧਰਹੁ।
ਕਿਸ ਬਿਧਿ ਤੇ ਨਹਿਂ ਕਰਹੁ ਬਿਖੇਰਾ।
ਨਹੀਂ ਸੰਭਾਰਹੁ ਬੈਰ ਬਡੇਰਾ ॥੪੦॥
ਸੈਨਾ ਦੋ ਸੌ ਦੋਇ ਹਜ਼ਾਰ[1]।
ਰਾਖਹੁ ਸੰਗ ਸੁਚੇਤੀ ਧਾਰਿ।
ਨਹੀਂ ਕਦਾਚਿਤ ਰਣ ਕੋ ਚਾਹੋ।
ਭੋਗਹੁ ਅਨੰਦ ਬੈਠਿ ਘਰ ਮਾਂਹੋ' ॥੪੧॥
ਸ਼੍ਰੀ ਹਰਿਰਾਇ ਕਹ੍ਯੋ ਸੁਨਿ ਫੇਰ।
'ਜੇ ਰਿਪੁ ਲੈ ਕਰਿ ਸੈਨ ਘਨੇਰ।
ਚਢਿਆਵੈ ਹਮ ਪਰ ਬਲ ਧਰੈ।
ਭਰਹਿ ਗਰਬ ਤੇ ਜੇ ਲਰਿ ਪਰੈ ॥੪੨॥
ਤਬਿ ਕ੍ਯਾ ਕਰਹਿਂ ਹੁਕਮ ਸੋ ਕਰੋ?
ਹੋਇ ਅਵੱਸ਼੍ਯਕ ਰਣ, ਉਰ ਧਰੋਂ।'
ਸੁਨਿ ਕ੍ਰਿਪਾਲ ਸ਼ੁਭ ਬਾਕ ਬਖਾਨਾ।
'ਜੋ ਤੁਮ ਪਰ ਚਢਿ ਕਰਹਿ ਪਯਾਨਾ
॥੪੩॥
ਸੋ ਨਹਿਂ ਆਵਨ ਪਾਵਹਿ ਕੈਸੇ।

[1] ਬਾਈ ਸੌ।

ਨਿਫਲ ਪਰਹਿ ਘਨ ਧੁੰਦਹਿ ਜੈਸੇ[1]।
ਓਰੇ ਸਮ ਗਰਿ ਹੈਂ[1] ਮਗ ਮਾਂਹੀ।
ਤੁਮ ਲੌ ਪ੍ਰਾਪਤਿ ਹੋਵਹਿਂ ਨਾਂਹੀ ॥ ੪੪ ॥
ਇਹ ਬਰ ਤੁਮ ਕੋ ਅਨ ਮਿਟ ਜਾਨਹੁ।
ਬੈਠੇ ਸਦਾ ਅਨੰਦ ਕੋ ਠਾਨਹੁ।'
ਸੁਨਿ ਕਰਿ ਸ਼੍ਰੀ ਹਰਿਰਾਇ ਅਨੰਦੇ।
ਚਰਨ ਪਿਤਾਮੇ ਕੇ ਜੁਗ ਬੰਦੇ ॥ ੪੫ ॥

[1]ਧੁੰਦ ਦੇ ਬੱਦਲ ਵਾਂਙੂ।
[1]ਭਾਵ ਗਲ ਜਾਣਗੇ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਹਰਿਰਾਇ ਬਰਨੰਨ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਤੀ ਅੰਸੂ ॥ ੫੬ ॥

## ੫੭. [ਸ਼੍ਰੀ ਗੁਰੂ ਹਰਿਗੋਵਿੰਦ ਸੱਚ ਖੰਡ ਗਮਨ]

੫੬<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੫੮

ਦੋਹਰਾ:
ਸਾਹਿਬ ਭਾਨੇ ਸੋਂ ਕਹਯੋ, 'ਤੁਮ ਨਿਜ ਨੰਦਨ ਆਨਿ।
ਸ਼੍ਰੀ ਹਰਿਰਾਇ ਸਮੀਪਿ ਰਖਿ, ਸਦਾ ਰਹੈ ਸੁਖ ਠਾਨਿ ॥੧॥
ਚੌਪਈ:
ਰਾਮਦਾਸ ਕੇ ਗ੍ਰਾਮ ਮਝਾਰੇ।
ਤਨ ਕੋ ਤਜਾਗਹੁ ਤਹਾਂ ਸੁਖਾਰੇ।'
ਰਾਇ ਜੋਧ ਸੋਂ ਬਹੁਰ ਬਖਾਨਾ।
'ਹਮ ਪਾਛੈ ਅਵਿਲੋਕ ਬਿਧਾਨਾ[1] ॥੨॥ [1]ਜੋਤੀ ਜੋਤ ਸਮਾਵਣ) ਦੀ ਰੀਤੀ ਦੇਖਕੇ।
ਪੁਨ ਕਾਂਗੜ ਕੋ ਜਾਹੁ ਸੁਖਾਰੇ।
ਭੋਗਹੁ ਪਰਾਲਬਧ ਤਨ ਧਾਰੇ।
ਅੰਤ ਸਮੈ ਹਮ ਹੋਹਿਂ ਸਹਾਇ।
ਸੱਤਿਨਾਮ ਸਿਮਰਹੁ ਲਿਵਲਾਇ ॥੩॥
ਤਿਮ ਹੀ ਰੂਪਾ ਨਿਜ ਘਰ ਰਹੈ।
ਅੰਤ ਪਰਮ ਪਦ ਕੋ ਇਹੁ ਲਹੈ।
ਕਰਹੁ ਦੇਗ ਗੁਰ ਹਿਤ ਬਰਤਾਵਹ।
ਸਿੱਖੀ ਕੋ ਕਮਾਇ ਸੁਖ ਪਾਵਹੁ ॥੪॥
ਤੁਮ ਦੋਨਹੁ ਕੀ ਸੰਤਤਿ ਜੋਈ।
ਮੇਲੀ ਗੁਰ ਘਰ ਸੋਂ ਨਿਤ ਹੋਈ।
ਪਹੁਚਹਿਂ ਅਨਿਕ ਬਾਰ[1] ਤਿਸ ਦੇਸ਼। [1]ਅਸੀਂ ਅਨੇਕਾਂ ਵਾਰੀ ਪਹੁੰਚਾਂਗੇ)।
ਮਿਲਹਿਂ ਸਦਾ ਸੁਖ ਲਹਹਿਂ ਅਸ਼ੇਸ਼[1]' ॥੫॥ [1]ਸਾਰੇ ਸੁਖ ਪਾਓਗੇ।
ਰੁਦਤਿ ਅਧਿਕ ਗੁਰ ਤਨੁਜਾ ਆਈ।
ਪਿਤ ਕੋ ਮੋਹ ਰਿਦੈ ਉਮਗਾਈ।
ਦੇਖਿ ਤਾਂਹਿ ਕੋ ਧੀਰਜ ਦੀਨਾ।
'ਕਯੋਂ ਐਸੇ ਹੋਈ ਮਨ ਦੀਨਾ ॥੬॥
ਸਰਬ ਸੁਖਨਿ ਕੋ ਲਹੈਂ ਸਦੀਵ।
ਸੰਤਤਿ ਤੋਰ ਬੀਰ ਬਡ ਥੀਵ।
ਜਸੁ ਕੋ ਲੇਹਿਂ ਰਹੈਂ ਗੁਰ ਸੰਗ।

ਧਰਹੁ ਅਨੰਦ ਸ਼ੋਕ ਦੁਖ ਭੰਗਿ' ॥੭॥
ਬਿਧੀਚੰਦ ਕੋ ਸੁਤ ਮਤਿਵੰਤਾ।
ਲਾਲਚੰਦ ਕੋ ਕਹਿ ਭਗਵੰਤਾ।
'ਤੁਵ ਹਿਤ ਸੁਰ ਸਿੰਘ ਗ੍ਰਾਮ[1] ਮਝਾਰੇ।
ਭਾਗਮੱਲ[1] ਸ਼ੁਭ ਸਦਨ ਸੁਧਾਰੇ ॥੮॥
ਮੂਰਿਤ ਗ੍ਰੰਥ ਸੈਂਚੀਆਂ[1] ਲੈ ਕੈ।

[1]ਇਹ ਪਿੰਡ ਮਾਝੇ ਵਿੱਚ ਹੈ।

[1]ਬਿਧੀ ਚੰਦ ਜੀ ਦਾ ਭਾਈ।

[1]ਗੁਰੂ ਜੀ ਦੀ) ਤਸਵੀਰ ਤੇ ਗੁਰੂ ਗ੍ਰੰਥ ਜੀ ਦੀਆਂ ਉਤਾਰੇ ਦੀਆਂ ਸੈਂਚੀਆਂ (ਜੋ ਪਿੱਛੇ ਦੱਸ ਆਏ ਹਨ ਕਿ ਬਿਲਾਵਲ ਤੱਕ ਸਨ)।

ਤਹਿਂ ਮਾਤਾ ਜੁਤਿ ਰਹੁ ਸੁਖ ਪੈ ਕੈ।'
ਪਰਮਾਨੰਦ ਸੁੰਦਰ ਸੋਂ ਕਹਯੋ।
'ਸਦਨ ਬਸਹੁ ਨਿਜ ਸਭਿ ਸੁਖ ਲਹਯੋ ॥੯॥
ਸ਼੍ਰੀ ਗੁਰ ਅਮਰ ਅੰਸ ਬਡਭਾਗੀ।
ਅਪਰ ਛੁਟਹਿਂ ਤੁਮਰੇ ਸੰਗ ਲਾਗੀ।'
ਬਹੁਰ ਨਾਨਕੀ ਦਿਸ਼ਿ ਕੋ ਦੇਖਿ।
ਕਰਯੋ ਹੁਕਮ ਬਿਧਿ ਸਕਲ ਪਰੇਖਿ ॥੧੦॥
'ਹਮਰੀ ਜਨਨੀ ਕੇਰਿ ਸਥਾਨ।
ਨਾਮ ਬਕਾਲਾ ਗ੍ਰਾਮ ਸੁ ਜਾਨ।
ਤਹਾਂ ਬਾਸ ਅਬਿ ਕਰਹੁ ਸੁਖਾਰੇ।
ਸਮਾ ਉਡੀਕਹੁ ਜਥਾ ਉਚਾਰੇ ॥੧੧॥
ਸੁਤ ਕੋ ਸੁਤ ਪ੍ਰਤਾਪ ਜਤਿ ਦੇਖਿ।
ਤਵ ਸ਼ਰੀਰ ਕੀ ਬੈਸ ਵਿਸ਼ੇਖ਼।
ਅਨਿਕ ਰੰਗ ਕੋ ਸਮਾਂ ਨਿਹਰਿ ਕੈ।
ਪੁਨ ਆਵਹੁ ਤਨ ਤਜਾਗਨਿ ਕਰਿ ਕੈ' ॥੧੨॥
ਤਬਿ ਸੂਰਜਮਲ ਦ੍ਰਿਗ ਜਲ ਛੋਰਾ।
ਹਾਥ ਜੋਰਿ ਬੋਲਯੋ ਗੁਰ ਓਰਾ।
'ਮੁਝ ਪ੍ਰਤਿ ਹੁਕਮ ਕਰੋ ਜਿਮ ਰਹੋਂ।
ਕਿਹ ਠਾਂ ਜਾਇ ਬਾਸ ਕੋ ਲਹੋਂ? ॥੧੩॥
ਸ਼੍ਰੀ ਹਰਿਰਾਇ ਸਮੀਪੀ ਹੋਹਿਂ।
ਕਿਧੋਂ ਅਪਰ ਹੀ ਆਗਜਾ ਮੋਹਿ?'
ਸੁਨਿ ਸਤਿਗੁਰ ਸੁਤ ਕੀ ਦਿਸ਼ਿ ਹੇਰੇ।

ਕਹਜੋ ਕਿ 'ਜਥਾ ਭਾਉ ਉਰ ਤੇਰੇ ॥੧੪॥
ਤਥਾ ਕਰਹੁ ਬਡ ਬੰਸ ਬਧੈ ਹੈ।
ਫਿਰਤਿ ਘਿਰਤਿ[1] ਗੁਰਤਾ ਕੋ ਪੈ ਹੈ।

[1]ਫਿਰਤ ਘਿਰਤ ਗੁਰਤਾ ਤੋਂ ਭਾਵ ਅਸਲੀ ਗੁਰਪਦ ਦੀ ਅਰਸ਼ਾਂ ਤੋਂ ਆਈ ਪਦਵੀ ਨਹੀਂ, ਪਰ ਸੁਮੱਤ ਦੇਣ ਵਾਲੀ ਮੰਜੀਆਂ ਵਰਗੀ ਗੁਰਮੁਖ ਪਦ ਸਰੀਖੀ ਪਦਵੀ ਅਥਵਾ ਐਵੇਂ ਕਿਵੇਂ ਦੀ। ਇਹ ਪ੍ਰਸੰਗ ਦਸਮ ਗੁਰੂ ਜੀ ਦੇ ਹਾਲ ਵਿਚ ਆਵੇਗਾ।

ਸਿਖ ਸੰਗਤਿ ਮਹਿਂ ਤੁਮਰੋ ਬੰਸ।
ਹੋਹਿ ਪੂਜ ਸਭ ਕੇ ਅਵਤੰਸ਼[1]' ॥੧੫॥

[1]ਸ਼ਿਰੋਮਣ।

ਅਣੀਰਾਇ ਰਹਿ ਮਸਤ, ਨ ਬੋਲੇ।
ਬ੍ਰਹਮਗਜਾਨ ਮਹਿਂ ਬ੍ਰਿਤੀ ਅਡੋਲੇ।
ਤਿਮ ਸ਼੍ਰੀ ਤੇਗ ਬਹਾਦਰ ਦੋਏ[†]।
ਹਾਥ ਜੋਰਿ ਨਿੰਮ੍ਰੀ ਸਿਰ ਹੋਏ ॥੧੬॥

[†]ਪਾ:-ਸੋਹੇ।

ਪੁਨ ਸੰਗਤ ਅਰੁ ਬ੍ਰਿੰਦ ਮਸੰਦ।
ਸ਼੍ਰੀ ਹਰਿਗੋਵਿੰਦ ਕਹਜੋ ਬਿਲੰਦ।
'ਮਮ ਸਰੂਪ ਅਬਿ ਸ਼੍ਰੀ ਹਰਿਰਾਇ।
ਮਮ ਸਮਾਨ ਹੁਇ ਮੋਦ ਉਪਾਇ ॥੧੭॥
ਇਹ ਸਭਿਹਿਨ ਕੋ ਲੇਹਿਂ ਸੰਭਾਰ।
ਕਰਹਿਂ ਉਤਾਰਨਿ ਭਵਜਲ ਪਾਰ।
ਸ਼ਰਧਾ ਧਰਹਿਂ ਕਾਮਨਾ ਪਾਵੈਂ।
ਜੋ ਤਰਕਹਿਂ ਸਭਿ ਅਪਨਿ ਗਵਾਵੈਂ ॥੧੮॥
ਲੋਕ ਪ੍ਰਲੋਕ ਦੁਖੀ ਸੋ ਰਹੈਂ।
ਸੁਖ ਕੋ ਲੇਸ਼ ਮਾਤ੍ਰ ਨਹੀਂ ਲਹੈਂ।'
ਸਭਿ ਸੁਨਿ ਕਰਿ ਤਬਿ ਗ੍ਰੀਵ ਨਿਵਾਈ।
'ਆਪ ਜਥਾ ਆਇਸੁ ਫੁਰਮਾਈ ॥੧੯॥
ਸੋ ਸਭਿ ਕੇ ਸਿਰ ਪਰ ਹਿਤਵਾਰੀ[1]।

[1]ਭਲੇ ਵਾਲੀ ਹੈ।

ਮਾਨਹਿਂ ਸਾਦਰ ਆਨੰਦ ਧਾਰੀ।
ਜਿਮ ਸ਼੍ਰੀ ਅਰਜਨ ਤੇ ਤੁਮ ਲਖੈਂ।
ਤਿਮ ਤੁਮ ਤੇ ਇਨ ਕੋ ਸਭਿ ਪਿਖੈਂ ॥੨੦॥
ਸਪਤਮ ਗੁਰੁ ਸਰੂਪ ਇਹੁ ਹੋਏ।
ਗੁਰਤਾ ਦਈ ਤਬਹਿ ਤੇ ਜੋਏ।

ਜਿਸ ਥਲ ਦਿਪਹਿ ਆਪ ਕੀ ਜੋਤਿ।
ਤੇਜ ਪ੍ਰਤਾਪ ਉਦਾਰ ਉਦੋਤਿ' ॥੨੧॥
ਬ੍ਰਿੰਦ ਮਸੰਦ ਬਿਲੰਦ ਬਖਾਨੀ।
ਸਭਿ ਸੰਗਤਿ ਬੋਲੀ ਤਬਿ ਬਾਨੀ।
'ਸਿੱਖਜਨਿ ਕੋ ਕਰਤੱਬ ਜੁ ਸਾਰ।
ਸ਼੍ਰੀ ਮੁਖ ਤੇ ਅਬਿ ਕਰਹੁ ਉਚਾਰਿ
॥੨੨॥
ਜਿਸ ਤੇ ਪਰਮਗਤੀ ਕੋ ਪਾਵੈਂ।
ਜਨਮ ਮਰਨ ਸੰਤਾਪ ਮਿਟਾਵੈਂ।
ਸੁਨਿ ਕੈ ਰਾਵਰ ਕੋ ਉਪੇਦਸ਼।
ਹਤਿ ਬਿਕਾਰ ਸੁਖ ਲਹੈਂ ਅਸ਼ੇਸ਼' ॥੨੩॥
ਇਮ ਸੁਨਿ ਸਭਿ ਸੰਗਤਿ ਕੀ ਬਾਨੀ।
ਹਿਤ ਅਪਨੇ ਕਰ ਜੋਰਿ ਬਖਾਨੀ।
ਸ਼੍ਰੀ ਹਰਿਗੋਵਿੰਦ ਧੀਰ ਵਿਸ਼ੇਸ਼।
ਕਹਜੋ ਸ਼ਬਦ ਦ੍ਵਾਰਾ ਉਪਦੇਸ਼ ॥੨੪॥

ਸ਼੍ਰੀ ਮੁਖਵਾਕ:

ਮਾਰੂ ਮਹਲਾ ੫ ਘਰੁ ੪ ਅਸਟਪਦੀਆ
ੴ ਸਤਿਗੁਰ ਪ੍ਰਸਾਦਿ ॥
ਚਾਦਨਾ ਚਾਦਨੁ ਆੰਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥
ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥

ਦੋਹਰਾ:

'ਜਿਸ ਨਰ ਕੇ ਬਡਭਾਗ ਜਗ,
ਇਹ ਮਾਨਹਿ ਉਪਦੇਸ਼।
ਮਮ ਪਦ ਕੋ ਪ੍ਰਾਪਤਿ ਭਲੇ,
ਤਜਾਗਹਿ ਸਕਲ ਕਲੇਸ ॥੨੫॥

ਚੌਪਈ:

ਸਿਖ ਸੰਗਤਿ ਮੇਰੋ ਪਰਵਾਰੂ।
ਕਰਹੁ ਅਨੰਦ ਮੰਗਲਾ ਚਾਰੂ।

ਪਠਹੁ ਸ਼ਬਦ ਸਿਮਰਹੁ ਸਤਿਨਾਮੂ।
ਮੈ ਗਮਨੋਂ ਅਬਿ ਅਪਨੇ ਧਾਮੂ ॥੨੬॥
ਕਰਹੁ ਨ ਸ਼ੋਕ ਓਕ ਮਹਿਂ ਕੋਈ।
ਥਿਰੀਅਹੁ ਗੁਰੂ ਪਰਾਇਨ[1] ਹੋਈ।
ਸੋ ਪਜਾਰੋ ਜੋ ਕਹਜੋ ਕਮਾਵੈ।
ਅੰਤ ਸਮੈਂ ਮਮ ਪਦ ਕੋ ਪਾਵੈ ॥੨੭॥
ਸਦਾ ਸਨੇਹ ਕਰਹਿ ਗੁਰਬਾਨੀ।
ਪਠਨਿ ਸੁਨਨਿ ਤੇ ਆਨੰਦ ਠਾਨੀ।
ਸੱਤਿਨਾਮ ਸਿਮਰਹੁ ਰੰਗ ਰਾਤੇ।
ਦਿਨ ਪ੍ਰਤਿ ਪ੍ਰੇਮ ਅਧਿਕ ਮਨ ਮਾਤੇ' ॥੨੮॥
ਇਮ ਸਤਿਗੁਰ ਕਹਿ ਕੈ ਉਪਦੇਸ਼।
ਸਭਿ ਕੋ ਧੀਰਜ ਦੀਨਿ ਵਿਸੇਸ਼।
ਬਚਨ ਪਤਾਲ ਪੁਰੀ ਜਹਿਂ ਕਰਜੋ।
ਕੋਠਾ ਸੁੰਦਰ ਤਹਾਂ ਸੁਧਰਜੋ[1] ॥੨੯॥
ਚੰਦਨ ਸੰਗ ਲੀਪਬੋ ਠਾਨਾ।
ਸਗਲ ਗੰਧਿ ਤੇ ਬਹੁ ਚਰਚਾਨਾ।
ਕੁੰਕਮ ਅਰੁ ਘਨਸਾਰ[1] ਮਿਲਾਏ।
ਸਗਰੀ ਕੰਧਨਿ ਕੋ ਮਹਿਕਾਏ ॥੩੦॥
ਫੂਲ ਸੁਗੰਧਤਿ ਰਚਤਿ ਬਿਸਾਲਾ।
ਲਰਕਾਈ ਚਾਰਹੁੰ ਦਿਸ਼ਿ ਮਾਲਾ।
ਬਹੁ ਪਵਿੱਤ੍ਰਤਾ ਕਰੀ ਬਨਾਇ।
ਪੁਨ ਸਗਰੇ ਮਹਿਂ ਕੁਸ਼ਾ ਡਸਾਇ ॥੩੧॥
ਮ੍ਰਿਦੁਲ ਬਿਛੌਨਾ ਭਲੇ ਕਰਾਯੋ।
ਘ੍ਰਿਤ ਕੌ ਦੀਪਕ ਅਧਿਕ ਜਗਾਯੋ।
ਤਬਿ ਸਤਿਗੁਰ ਵਿਚ ਸੰਗਤਿ ਸਾਰੀ।
ਕ੍ਰਿਪਾ ਦ੍ਰਿਸ਼ਟਿ ਚਹੁੰਦਿਸ਼ਿ ਪਰ ਡਾਰੀ ॥੩੨॥
ਸਭਿ ਕੁਟੰਬ ਕੋ ਦੀਨਿ ਦਿਲਾਸਾ।
'ਸ਼ੋਕ ਨ ਧਰਹੁ ਅਨੰਦ ਪ੍ਰਕਾਸ਼ਾ।'
ਚਹੁੰਦਿਸ਼ਿ ਤੇ ਨੰਮ੍ਰੀ ਸਭਿ ਕੋਏ।
ਕੋਸ਼ਠ ਬਿਖੈ ਪ੍ਰਵੇਸ਼ਨ ਹੋਏ ॥੩੩॥

[1]ਆਸਰੇ।

[1]ਬਣਾਇਆ ਸੀ।

[1]ਕੇਸਰ ਤੇ ਕਪੂਰ [ਸੰਸ: ਘਨਰਸ, ਘਨਸਾਰ]

ਜੋਧ ਰੁ ਸਾਹਿਬ ਭਾਣਾ ਨੇਰੇ।
ਤਿਨ ਸੋਂ ਹੁਕਮ ਕਰਯੋ ਤਿਸ ਬੇਰੇ।
'ਸਪਤ ਦਿਵਸ ਮਹਿਂ ਸ਼੍ਰੀ ਹਰਿਰਾਇ।
ਕੋਸ਼ਠ ਕੋ ਦਰ ਖੋਲਹਿ ਆਇ ॥੩੪॥
ਤਬਿ ਲੌ ਨਹਿ ਸਮੀਪ ਕੋ ਆਵੈ।
ਜੋਧਾ ਗਨ ਚਹੁਂ ਦਿਸ਼ਿ ਥਿਰਿ ਥਾਵੈਂ।
ਨਿਸ ਦਿਨ ਰਾਖਹਿਂ ਸਭਿ ਤਕਰਾਈ।
ਕਿਰਤਨ ਕਰਹਿਂ ਸੁਨਹੁ ਮਨ ਲਾਈ' ॥੩੫॥
ਇਮ ਕਹਿ ਕੋਸ਼ਠ ਮਹਿਂ ਬਰਿ ਗਏ।
ਦ੍ਵਾਰ ਕਿਵਾਰ ਅਸੰਜਤਿ ਕਿਏ[1]। [1]ਬੰਦ ਕੀਤੇ।
ਸਾਂਕਰ ਲਾਇ[1] ਕਰੇ ਦਿਢ ਸੋਏ। [1]ਸੰਗਲ ਲਾਕੇ।
ਬੈਠੇ ਪ੍ਰਭੁ ਇਕਾਂਕੀ ਹੋਏ ॥੩੬॥
ਪਦਮਾਸਨ ਕਹੁ ਕਰਿ ਕੈ ਬੈਸੇ।
ਸਿੱਧ ਜੋਗ ਜੋਗੀ ਹੁਇ ਜੈਸੇ।
ਜਿਮ ਸ਼੍ਰੀ ਕ੍ਰਿਸ਼ਨ ਜਾਇ ਬਨ ਮਾਂਹੀ।
ਜਹਾਂ ਦੂਸਰੋ ਲਖਿਯਤਿ ਨਾਂਹੀ ॥੩੭॥
ਕਰਿ ਸਮਾਧਿ ਤਨ ਤਜਾਗਿ ਸਿਧਾਰੇ।
ਸ਼੍ਰੀ ਹਰਿਗੋਵਿੰਦ ਤਿਸੀ ਪ੍ਰਕਾਰੇ।
ਸਭਿ ਦਿਸ਼ਿ ਤੇ ਮਨ ਰੋਕਨ ਕੀਨਿ।
ਇੰਦ੍ਰੈ ਗਨ ਸੰਕੋਚਿ ਕਰਿ ਲੀਨਿ ॥੩੮॥
ਆਤਮ ਰਸ ਮਹਿਂ ਥਿਰੇ ਗੁਸਾਈਂ।
ਜਹਾਂ ਦ੍ਵੈਤ ਕੋ ਲੇਸ਼ ਨ ਪਾਈ।
ਖਸ਼ਟ ਦਿਵਸ ਲੌ ਸਾਧਿ ਸਮਾਧਿ।
ਥਿਰੇ ਅਚਲ ਹੀ ਰੂਪ ਅਗਾਧ ॥੩੯॥
ਸਪਤਮ ਦਿਨ ਕੇ ਅੰਮ੍ਰਿਤ ਵੇਲੇ।
ਤਨ ਕੋ ਤਜਾਗਨ ਕੀਨਿ ਸੁਹੇਲੇ।
ਲਾਇ ਕੰਧ ਕੇ ਸੰਗ ਪਿਛਾਰੀ[1]। [1]ਪਿੱਠ।
ਬੈਠੇ ਰਹੇ ਪ੍ਰਭੁ ਤਿਸ ਬਾਰੀ ॥੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਗੁਰ ਹਰਿਗੋਵਿੰਦ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮੁ ਸਪਤ ਪੰਚਾਸਤੀ ਅੰਸੂ ॥੫੭॥

## ੫੮. [ਸਚ ਖੰਡ ਪ੍ਰਵੇਸ਼]

੫੭<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>੫੯

ਦੋਹਰਾ:

ਵਹਿਰ ਖਰੇ ਜੋਧਾ ਰਹੈਂ, ਨਿਸ ਦਿਨ ਮਹਿ
ਸਮੁਦਾਇ।
ਚਹੁੰਦਿਸ਼ਿ ਭਜਨ ਅਖੰਡ ਹ੍ਵੈ, ਸ਼ਬਦ ਰਾਗ
ਜੁਤਿ ਗਾਇੰ ॥੧॥

ਚੌਪਈ:

ਚਹੁੰਦਿਸ਼ਿ ਕੋਸ਼ਠ ਕੇ ਪਰਵਾਰੇ।
ਭਈ ਸੰਗਤਾਂ ਆਨਿ ਹਜ਼ਾਰੇ।
ਭਾਉ ਸਭਿਨਿ[1] ਕੇ ਭਯੋ ਬਿਸਾਲਾ। [1]ਪ੍ਰੇਮ।
ਸਿਮਰਹਿਂ ਸਤਿਗੁਰ ਪ੍ਰਭੁ ਕ੍ਰਿਪਾਲਾ ॥੨॥
ਗੁਰ ਆਗਵਨ ਸੁਰਨਿ ਸੁਧ ਪਾਈ।
ਬ੍ਰਹਮਾਦਿਕ ਮਨ ਮੋਦ ਬਢਾਈ।
ਗੀਰਬਾਨ[1] ਸਭਿ ਚਢੇ ਬਿਬਾਨ। [1]ਦੇਵਤੇ।
ਤੂਰਨ ਆਇ ਥਿਰੇ ਅਸਮਾਨ ॥੩॥
ਕਮਲਾਸਨ ਆਰੂਢਿ ਮਰਾਲਾ।
ਚੰਦ੍ਰਚੂੜ ਚਢਿ ਬ੍ਰਿਖਭ[1] ਬਿਸਾਲਾ। [1]ਸ਼ਿਵਜੀ ਚੜ੍ਹ ਕੇ ਬੈਲ ਤੇ।
ਲੈ ਕਰਿ ਅਪਨੇ ਗਨ[1] ਸਮੁਦਾਯਾ। [1]ਗਣ।
ਆਵਤਿ ਭੇ 'ਜੈ' ਸ਼ਬਦ ਅਲਾਯਾ ॥੪॥
ਤਥਾ ਪਾਕ ਸਾਸਨ[1] ਚਲਿ ਆਯੋ। [1]ਇੰਦਰ।
ਬਾਯੂ, ਬੰਨ੍ਹੀ ਅਨੰਦ ਉਪਾਯੋ।
ਦ੍ਵਾਦਸ਼ ਦਿਨਕਰ[1] ਮੂਰਤਿ ਧਰੀ। [1]ਸੂਰਜ।
ਆਇ ਨਿਸਾਪਤ[1] ਥਿਰਤਾ ਕਰੀ ॥੫॥ [1]ਚੰਦ੍ਰਮਾਂ।
ਪੌਣ ਉਣੰਜਾ, ਰੁੱਦ੍ਰ ਇਕਾਦਸ਼[1]। [1]ਗਿਆਰਾਂ ਸ਼ਿਵ।
ਬ੍ਰਿੰਦ ਅਪਸਰਾਂ, ਨਾਚਤਿ ਹਸਿ ਹਸਿ।
ਬਿੱਦਜਾਧਰ ਕਿੰਨਰ ਚਲਿ ਆਏ।
ਗੋਰਖ ਆਦਿ ਸਿੱਧ ਸਮੁਦਾਏ ॥੬॥
ਕਰਤਿ ਮੰਗਲਾਚਾਰ ਬਿਲੰਦੈ।
ਗੁਰ ਪ੍ਰਲੋਕ ਹੁਇ ਮਿਲਤਿ ਅਨੰਦੈ।
ਜੈ ਜੈ ਕਾਰ ਸਕਲ ਹੀ ਕਰਤੇ।
ਹਿਤ ਪੂਜਨ ਸਾਮਿੱਗ੍ਰੀ ਧਰਤੇ ॥੭॥

ਇਤਨੇ ਮਹਿਂ ਇਕ ਮਹਾਂ ਬਿਮਾਨ।
ਆਯੋ ਜਗਮਗ ਕਰਤਿ ਮਹਾਨ।
ਮੁਕਤਾ ਕੀ ਝਾਲਰ ਲਰਕੰਤੀ।
ਮਣਿ ਗਣਿ ਜੋਤਿ ਅਦਿਕ ਚਮਕੰਤੀ ॥ ੮ ॥
ਸੀਂਚਨ ਕੀਨਿ ਸੁਗੰਧਿ ਮਹਾਨੀ।
ਮੁਦਿਤ ਨਾਸਕਾ ਜਿਹ ਤ੍ਰਿਪਤਾਨੀ[1]। — [1]ਜਿਸ ਸੁਗੰਧੀ ਨਾਲ ਨਾਸਕਾ ਪ੍ਰਸੰਨ ਹੋਕੇ ਤ੍ਰਿਪਤ ਹੋ ਗਈਆਂ।
ਪੁਤਲੀ[1] ਚਮਰ ਝੁਲਾਵਹਿਂ ਖਰੀ। — [1]ਪੁਤਲੀਆਂ।
ਦੀਪਕ ਗਨ ਮਣਿ[1] ਦੀਪਤਿ ਖਰੀ ॥ ੯ ॥ — [1]ਮਣੀਆਂ।
ਬਿਚ ਮੰਦਰ ਸੁੰਦਰ ਦਰ ਕਰੇ।
ਤਿਸ ਮਹਿਂ ਰਚੇ ਸਥੰਡਲ[1] ਖਰੇ। — [1]ਥੜੇ।
ਕੰਚਨ ਚਿੱਤ੍ਰਤਿ ਹੀਰਨਿ ਸੰਗ।
ਚਮਕਹਿਂ ਚਾਰੂ ਕਲਸ ਉਤੰਗ ॥ ੧੦ ॥
ਲਘੁ ਲਘੁ ਅਹੈਂ ਪਤਾਕਾ[1] ਊਚੇ। — [1]ਝੰਡੀਆਂ।
ਜਿਤ ਚਾਹਤਿ ਤਿਤ ਜਾਹਿਂ ਪਹੂਚੇ।
ਬੇਗਵੰਤ ਬਹੁ ਰਹਜੋ ਪ੍ਰਕਾਸ਼।
ਬ੍ਰਹਮਾਦਿਕ ਸੁਰ ਜਹਿਂ ਚਹੁ ਪਾਸ ॥ ੧੧ ॥
ਤਿਸ ਪਰ ਸਤਿਗੁਰ ਭਏ ਅਰੋਹਨਿ[1]। — [1]ਅਸਵਾਰ ਹੋਏ।
ਸ਼ੋਭਾ ਅਧਿਕ ਵਧੀ ਮਨਮੋਹਿਨ।
ਸਿੰਘਾਸਨ ਇਕ ਹੁਤੋ ਡਸਾਯੋ।
ਆਸਤਰਨ ਸੁੰਦਰ ਬਰ ਛਾਯੋ ॥ ੧੨ ॥
ਦੀਰਘ ਸੁੰਦਰ ਹੈਂ ਉਪਧਾਨੁ।
ਬੈਠੇ ਤਿਸ ਪਰ ਜਾਇ ਸੁਜਾਨ।
ਕਮਲਾਸਨ ਹੁਇ ਪੂਰਬ ਨੇਰੇ।
ਕੁਸਮਾਂਜੁਲ ਕੋ[1] ਛੋਰਿ ਘਨੇਰੇ ॥ ੧੩ ॥ — [1]ਫੁੱਲਾਂ ਦੇ ਬੁਕ।
ਕਲਪ ਬ੍ਰਿੱਛ ਕੀ ਫੂਲਨਿ ਮਾਲਾ।
ਪਹਿਰਾਈ ਕਰਿ ਪ੍ਰੇਮ ਬਿਸਾਲਾ।
ਤਿਮ ਚੰਦਨ ਚਰਚਜੋ ਚਹੁਂ ਓਰ।
ਸੁਰ ਗਨ ਆਇ ਮਿਲੇ ਕਰ ਜੋਰਿ ॥ ੧੪ ॥
ਗਾਵਤਿ ਨਾਚਿਤਿ ਬਿਬੁਧ ਬਧੂਟੀ[1]। — [1]ਦੇਵ ਇਸਤ੍ਰੀਆਂ। [ਸੰਸ: ਵਿਬੁਧ = ਦੇਵਤਾ]
ਭਰਿ ਭਰਿ ਬਹੁ ਕੁਸਮਾਂਜੁਲ ਛੂਟੀ।

ਦੀਪਕ ਬਾਰ ਥਾਰ ਮਹਿਂ ਧਰੇ।
ਬਾਰ ਬਾਰ ਦਿਖਰਾਵਨਿ ਕਰੇ[1] ॥੧੫॥
ਧੂਪ ਧੁਖਾਇ ਗੰਦਿ ਮਹਿਕਾਵੈਂ।
ਅਭਿਖੇਕਹਿਂ, ਜੈ ਸ਼ਬਦ ਸੁਨਾਵੈਂ।
'ਸ਼ੁਭ ਆਗਵਨ ਆਪ ਕੋ ਭਯੋ।
ਦੇਵਨ ਕੋ ਅਨੰਦ ਉਪਜਯੋ ॥੧੬॥
ਜਗ ਮਹਿਂ ਕਾਰਨ ਕੀਨਿ ਘਨੇਰੇ।
ਭਏ ਸਹਾਇਕ ਸੰਤਨਿ ਕੇਰੇ।
ਤੁਰਕ ਤੇਜ ਰਣ ਕਰ ਦਮਨਾਯੋ[1]।
ਲਾਖਹੁਂ ਹਤਿ ਕਰਿ ਜਸੁ ਉਪਜਾਯੋ ॥੧੭॥
ਭੋ ਪ੍ਰਭੁ ! ਰਾਵਰਿ ਕੀਰਤਿ ਪਾਵਨ।
ਪਠਹਿਂ ਸੁਨਹਿਂ ਜੇ ਕਰਹਿ ਸੁਨਾਵਨ।
ਸੋ ਨਰ ਗੁਰ ਸਿੱਖੀ ਕੋ ਪਾਵੈਂ।
ਜਨਮ ਮਰਨ ਕੇ ਕਸ਼ਟ ਮਿਟਾਵੈਂ ॥੧੮॥
ਸ੍ਰੀ ਹਰਿਗੋਵਿੰਦ ਦੇਖਿ ਅਸ਼ੇਖ।
ਮ੍ਰਿਦੁ ਬੋਲਤਿ ਦੇ ਧੀਰ ਵਿਸ਼ੇਖ।
ਸੁਨਿ ਸੁਨਿ ਅਨੰਦ ਸੁਰਨਿ ਕੇ ਗਨ ਕੋ।
ਫਿਰਿ ਫਿਰਿ ਹੇਰਿ ਪ੍ਰੇਮ ਕਰਿ ਮਨ ਕੋ ॥੧੯॥
ਸਘਨ ਅਧਿਕ ਘਨ ਲਾਲੀ ਸੰਗ।
ਪਿਖਤਿ ਸੰਗਤਾਂ ਅਚਰਜ ਰੰਗ।
ਸਭਿਹਿਨਿ ਗਗਨ ਬਿਲੋਚਨ ਲਾਏ।
ਕੌਤਕ ਹੋਤਿ ਸੁਰਨ ਸਮੁਦਾਏ ॥੨੦॥
ਸ੍ਰੀ ਹਰਿਗੋਵਿੰਦ ਕੋ ਪ੍ਰਸਥਾਨਾ।
ਹੇਰਤਿ ਨਭ ਕੋ, ਸਭਿ ਨਰ ਜਾਨਾ।
ਅਰੁਣ ਬਰਣ ਅਸਮਾਨ ਮਹਾਨਾ।
ਭਯੋ ਬਿਮਾਨਨਿ ਤੇ, ਪਹਿਚਾਨਾ ॥੨੧॥
'ਜੈ ਜੈ' ਊਚੇ ਨਾਦ ਬਖਾਨਾ।
ਸਿਮਰਹਿਂ ਸੱਤਿਨਾਮ ਸੁਖਵਾਨਾ।
ਪੁਨ ਊਰਧ ਕੋ ਚਲਯੋ ਬਿਮਾਨ।
ਦੇਵਨ ਉਤਸਵ ਕਰਤਿ ਸੁਜਾਨ ॥੨੨॥

[1]ਭਾਵ ਆਰਤੀ ਕਰਦੀਆਂ ਹਨ।
[1]ਦਬਾਇਆ।

ਚਲਹਿਂ ਚਮਰ ਚਾਰਹੁਂ ਦਿਸ਼ਿ ਚਾਰੂ।
ਅਨਿਕ ਪ੍ਰਕਾਰ ਉਠਿਤ ਮਹਿਕਾਰੂ।
ਨਾਚਿ ਅਪਸਰਾ ਗਨ ਸੁਨਾਵੈਂ।
ਪਰਵਾਰਤਿ ਸੁਰ ਸੰਗ ਸਿਧਾਵੈਂ ॥੨੩॥
ਮੰਗਲ ਕਰਤਿ ਆਦਿ ਕਮਲਾਸਨ[1]।
ਬੰਦਤਿ ਗਮਨਤਿ ਧਰਹਿਂ ਉਪਾਸਨ।
ਸਨੇ ਸਨੇ ਊਰਧ ਚਲਿ ਜਾਹੀਂ।
ਬਿਹਸਤਿ ਬੋਲਤਿ ਅਨੰਦ ਉਪਾਹੀਂ ॥੨੪॥
ਸੰਖ ਮ੍ਰਿਦੰਗਨਿ ਕੀ ਧੁਨਿ ਸੰਗ।
ਗਮਨਤਿ ਕਰਤੇ ਚਢਹਿਂ ਉਤੰਗ।
ਜੈ ਜੈ ਸ਼ਬਦ ਭਨਹਿਂ ਬਹੁ ਬਾਰੀ।
ਸਭਿ ਤੇ ਗੁਰ ਬਿਮਾਨ ਅਗੁਵਾਰੀ ॥੨੫॥
ਜਹਿਂ ਲਗਿ ਪਹੁਂਚਨ ਜਿਹ ਸੁਰ ਸ਼ਕਤਿ।
ਤਹਿਂ ਲੌ ਪਹੁਂਚਿ ਸਹਿਤ ਗੁਰ ਭਕਤਿ[1]।
ਜਹਿਂ ਤੇ ਜਾਇ ਨ ਸਕਹਿਂ ਅਗਾਰੀ।
ਤਹਿਂ ਤੇ ਹਟਿ ਹਟਿ ਬੰਦਨ ਧਾਰੀ ॥੨੬॥
ਸਾਦਰ ਇਮ ਊਚੇ ਪਹੁਂਚਾਇ।
ਹਟਨਿ ਲਗੇ ਪੁਨ ਸੁਰ ਸਮੁਦਾਇ।
ਤੇਜ ਬਿਸਾਲ ਦਿਪਹਿ ਗੁਰ ਕੇਰਾ।
ਗਮਨਤਿ ਜਾਤਿ ਬਿਮਾਨ ਅਗੇਰਾ ॥੨੭॥
ਤਪ, ਜਨ[1], ਆਦਿ ਲੋਕ ਕੋ ਛੋਰਿ।
ਜਾਤਿ ਬੇਗ ਤੇ ਊਰਧ ਓਰ।
ਬ੍ਰਹਮ ਲੋਕ ਲੌ ਬ੍ਰਹਮਾ ਸੰਗ।
ਪੁਨ ਤਹਿਂ ਤੇ ਪ੍ਰਸਥਾਨ ਉਤੰਗ ॥੨੮॥
ਜਾਇ ਬਿਕੁੰਠ[1] ਮਝਾਰ ਪ੍ਰਵੇਸ਼ੇ।
ਨਿਜ ਨਿਜ ਪੁਰਿ ਸੁਰ ਪਹੁਂਚਿ ਅਸ਼ੇਸ਼ੇ।
ਇਸ ਪ੍ਰਕਾਰ ਸਤਿਗੁਰ ਨਿਜ ਥਾਨ।
ਪਹੁਂਚੇ ਜੋਤਿ ਰੂਪ ਭਗਵਾਨ ॥੨੯॥
ਨਿਜ ਕੀਰਤਿ ਜਗ ਮਹਿਂ ਬਿਸਥਾਰ।

[1]ਬ੍ਰਹਮਾ ਆਦਿਕ।

[1]ਗੁਰੂ ਦੀ ਭਗਤੀ (ਭਾਵਨਾ) ਸਹਿਤ ਪਹੁੰਚੇ।

[1]ਇਹ ਲੋਕਾਂ ਦੇ ਨਾਮ ਹਨ।

[1]ਸਚਖੰਡ ਤੋਂ ਮੁਰਾਦ ਹੈ। [ਸੰਸ: ਵੈਕੁੰਠ = ਜਿਸ ਦਾ ਨਾਸ਼ ਨਾ ਹੋਵੇ]

ਸਿੱਖੀ ਮਗ ਬਿਦਤਾਇ ਉਦਾਰ।
ਦਾਸ ਅਨੇਕ ਉਧਾਰਨ ਕੀਨੇ।
ਦੁਹਿਂ ਲੋਕਨਿ ਮਹਿਂ ਸਭਿ ਸੁਖ ਦੀਨੇ ॥੩੦॥
ਸਰਬ ਬਯਾਪੀ ਸਤਿਗੁਰ ਪੂਰੇ।
ਜਿਨ ਕੋ ਜ਼ਾਹਰ ਜਗਤਿ ਜ਼ਹੂਰੇ।
ਸਿਮਰੇ ਹਾਜ਼ਰ[1] ਹੋਹਿਂ ਹਜ਼ੂਰ[2]।
ਚਹੁੰ ਚਕ ਮਹਿਂ ਸਿਖ ਇੱਛਾ ਪੂਰਿ ॥੩੧॥
ਸਦਾ ਭਵਿੱਖਜਤ ਮਹਿਂ ਤਿਮ ਰੀਤਿ[1]।
ਹੋਤਿ ਬਿਦਤ ਦੇਖਹਿਂ ਚਿਤ ਪ੍ਰੀਤਿ।
ਮਨਸਾ ਪੂਰਹਿਂ ਦਾਸਨ ਕੇਰੀ।
ਸਿੱਖਨਿ ਕਰਹਿਂ ਸਹਾਇ ਬਡੇਰੀ† ॥੩੨॥
ਅਬਿ ਸੁਨਿਯਹਿ ਗੁਰ ਪਾਛਲ ਗਾਥਾ।
ਸ਼੍ਰੋਤਾ! ਹੋਹੁ ਸੁਚੇਤੀ ਸਾਥਾ।
-ਸਪਤ ਦਿਵਸ ਲੌ ਨਿਕਟਿ ਨ ਆਵਹੁ।
ਕੋਸ਼ਠ ਦ੍ਵਾਰ ਨ ਹਾਥ ਲਗਾਵਹੁ- ॥੩੩॥
ਇਮ ਕਹਿ ਸਤਿਗੁਰ ਅੰਤਰ ਬਰੇ।
-ਆਵਹੁ ਪਾਸ ਨ- ਬਰਜਨ ਕਰੇ।
ਸਕਲ ਕੁਟੰਬ ਸਹਿਤ ਸਭਿ ਸੰਗਤਿ।
ਬੈਠਹਿਂ ਦੂਰ ਦੂਰ ਕਰਿ ਪੰਗਤਿ ॥੩੪॥
ਖਸ਼ਟ ਦਿਵਸ ਇਸ ਭਾਂਤਿ ਗੁਜ਼ਾਰੇ।
ਸਪਤਮ ਪ੍ਰਾਤੀ ਚਿੰਨ੍ਹ ਨਿਹਾਰੇ।
ਭਯੋ ਅਕਾਸ਼ ਅਰਣ ਬਹੁ ਬਰਣ[1]।
ਕੁਛਕ ਪਰੀ ਸਭਿ ਕੇ ਧੁਨਿ ਕਰਣ[1] ॥੩੫॥
ਘਟਿਕਾ ਚਤਰ ਜਾਮਨੀ ਰਹੇ।

[1]ਜਿਨ੍ਹਾਂ ਦਾ ਜ਼ਹੂਰ (ਪ੍ਰਕਾਸ਼ ਸਰੂਪ) ਜਗਤ ਵਿਚ ਜ਼ਾਹਰ ਹੈ, ਤੇ ਜੇ ਯਾਦ ਕੀਤਿਆਂ ਸਾਹਮਣੇ ਆ ਹਾਜ਼ਰ ਹੁੰਦੇ ਹਨ।
[2]ਪ੍ਰਯਾਯ ਪਿਛਲੇ ਪੰਨੇ ਤੇ ਆ ਚੁਕਾ ਹੈ।

[1]ਜਿਸ ਤਰ੍ਹਾਂ ਪਿੱਛੇ) ਸਦਾ (ਯਾਦ ਕੀਤਿਆਂ ਹਾਜ਼ਰਾ ਹਜ਼ੂਰ ਸਨ ਤਿਵੇਂ) ਅੱਗੋਂ ਨੂੰ ਬੀ ਇਹੋ ਰੀਤ ਰਹੇਗੀ। ਭਾਵ ਤਿੰਨ੍ਹਾਂ ਕਾਲਾਂ ਵਿਚ ਸਦਾ ਹਾਜ਼ਰ ਨਾਜ਼ਰ ਹਨ।

†ਕਵਿ ਜੀ ਨੇ ਸਤਿਗੁਰ ਦੇ ਆਤਮ ਉੱਚ ਪਦ ਤੇ ਆਤਮ ਲੋਕ ਵਿਚ ਪ੍ਰਸਥਾਨ ਦੀ ਰੂਹਾਨੀ ਅਵਸਥਾ ਨੂੰ ਜੋ ਸਾਡੀ ਬੋਲੀ ਵਿਚ ਕਹੀ ਨਹੀਂ ਜਾ ਸਕਦੀ ਉਨ੍ਹਾਂ ਪਦਾਂ ਵਿਚ ਕਹਿ ਕੇ ਦਰਸਾਇਆ ਹੈ, ਜਿਸ ਤੋਂ ਕਿ ਉਸ ਮਹਾਨਤਾ ਤੇ ਸੁੰਦਰਤਾ ਦਾ ਕੁਛ ਅਨੁਭਵ ਸਾਨੂੰ ਹੋ ਆਵੇ।

[1]ਲਾਲ ਰੰਗ ਦਾ।

[1]ਕੰਨੀਂ।

ਗੁਰ ਪ੍ਰਸਥਾਨ ਸਰਬ ਹੀ ਲਹੇ।
ਕਲਮਲਾਇ[1] ਇਤ ਉਤ ਬਹੁ ਫਿਰੈਂ।
ਕੋਸ਼ਠ ਨਿਕਟਿ ਨ ਪਹੁੰਚਨ ਪਰੈਂ ॥੩੬॥
ਜੋਦਾ ਸਨਧਬੱਧ ਬਹੁ ਗਾਢੇ।
ਬਰਜਹਿਂ ਸਭਿ ਕੋ ਚਹੁੰਦਿਸ਼ਿ ਠਾਂਢੇ।
'ਸਵਾਜਾਮ ਦਿਨ ਚਢਿਬੇ ਤੁਮੈ।
ਹੁਕਮ ਗੁਰੂ ਕੋ ਤਬਿ ਢਿਗ ਨਿਸੈ ॥੩੭॥
ਸ਼੍ਰੀ ਹਰਿਰਾਇ ਪ੍ਰਥਮ ਢਿਗ ਜਾਇਂ।
ਨਿਜ ਕਰ ਦ੍ਵਾਰ ਕਿਵਾਰਿ ਖੁਲਾਇਂ।
ਤਿਨ ਪਾਛੈ ਦਰਸਹਿ ਸਭਿ ਕੋਇ।
ਅਪਰ ਕਾਮਨਾ ਪੂਰਨ ਹੋਇ' ॥੩੮॥
ਇਮ ਸਭਿ ਮਹਿਂ ਬਿਦਤਾਇ ਬ੍ਰਿਤਾਂਤ।
ਮਿਲਿ ਕਰਿ ਬੈਠਿ ਕਰਹਿਂ ਬੱਖਜਾਤਿ।
ਸਵਾ ਪਹਿਰ ਦਿਨ ਜਬਿ ਚਢਿ ਆਯੋ।
ਸ਼੍ਰੀ ਹਰਿਰਾਇ ਰਿਦੈ ਲਖਿ ਪਾਯੋ ॥੩੯॥

[1]ਘਬਰਾਹਟ ਨਾਲ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਹਰਿਗੋਵਿੰਦ ਜੋਤੀ ਜੋਤ ਸਮਾਵਨ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਤੀ ਅੰਸੂ ॥੫੮॥

## ੫੯. [ਸਤਿਗੁਰੂ ਜੀ ਦੇ ਸ਼ਰੀਰ ਦਾ ਸਸਕਾਰ]

੫੮<<ਪਿਛਲਾ ਅੰਸੂ ਸੰਖੇਪ ਲਿੰਕ - ਤਤਕਰਾ ਅਗਲਾ ਅੰਸੂ>>੬੦

ਦੋਹਰਾ:

ਸਾਹਿਬ ਭਾਣਾ ਜੋਧ ਪੁਨ, ਸੂਰਜ ਮੱਲ ਸੁਜਾਨ।
ਭਾਈ ਰੂਪਾ ਆਦਿ ਸਿਖ, ਆਨਿ ਮਸੰਦ ਮਹਾਨ ॥੧॥

ਚੌਪਈ:

ਥਿਰੁ ਸਮੀਪ ਸ਼੍ਰੀ ਤੇਗਬਹਾਦੁਰ।
ਸ਼੍ਰੀ ਹਰਿਰਾਇ ਸਭਿਨਿ ਮਹਿਂ ਸਾਦਰ।
ਕਹźਯੋ[1] 'ਉਠਹੁ ਅਬਿ ਖੋਲਹੁ ਦ੍ਵਾਰਾ।
ਜਿਮ ਸ਼੍ਰੀ ਹਰਗੋਵਿੰਦ ਉਚਾਰਾ ॥੨॥
ਸਵਾਜਾਮ ਅਬਿ ਸਪਤਮ ਦਿਨ ਕੋ।
ਕਰਹੁ ਸੰਭਾਰਨਿ ਗੁਰੂ ਬਚਨ ਕੋ।
ਚਤਰ ਘਟੀ ਕੇ ਅੰਮ੍ਰਿਤ ਵੇਲੇ।
ਲਖਿ ਲੀਨੇ ਸਭਿ ਚਿੰਨ੍ਹ ਸੁਹੇਲੇ' ॥੩॥
ਸੁਨਿ ਸ਼ਨਾਨ ਕਰਿ ਸ਼੍ਰੀ ਹਰਿਰਾਇ।
ਚੀਰ ਸ਼ਰੀਰ ਨਵੀਨੇ ਪਾਇ।
ਜਪੁਜੀ ਪਠਿ ਕਰਿ ਦ੍ਵਾਰ ਅਗਾਰੀ।
ਹਾਥ ਜੋਰਿ ਤਬਿ ਬੰਦਨ ਧਾਰੀ ॥੪॥
ਅੰਤਰ ਤੇ ਸ਼ਾਂਕਰ ਖੁਲ੍ਹਿ ਗਈ।
ਵਹਿਰ ਇਨਹੁਂ ਤੇ ਧੁਨਿ ਸੁਨਿ ਲਈ[1]।
ਖੋਲ੍ਹੇ ਦ੍ਵਾਰ ਕਿਵਾਰ ਹਟਾਏ।
ਲਗੇ ਕੰਧ ਸੋਂ ਗੁਰ ਦਰਸਾਏ ॥੫॥
ਪਦਮਾਸਨ ਕਰਿ ਥਿਰੇ ਗੁਸਾਈਂ।
ਲੋਚਨ ਮੁੰਦ੍ਰਿਤਿ ਜੋਗੀ ਨਜਾਈਂ।
ਅੰਤਰ ਬਰਿ ਕਰਿ ਜਾਇ ਨਿਹਾਰੇ।
ਸ੍ਵਾਸ ਨ ਆਵਤ ਦੇਹਿ ਮਝਾਰੇ ॥੬॥
ਜਾਇ ਤਿਨਹੁ ਅਭਿਬੰਦਨ ਕਰੀ।
ਦਿਯੋ ਹੁਕਮ ਸਭਿ ਕੋ ਤਿਸ ਘਰੀ।
'ਚੰਦਨ ਆਦਿ ਸਮਿੱਗ੍ਰੀ ਭਾਰੀ।
ਕੀਜਹਿ ਤਯਾਰੀ ਬਿਲਮ ਬਿਸਾਰੀ ॥੭॥

[1]ਭਾਵ ਸਾਰਿਆਂ ਨੇ ਕਿਹਾ।

[1]ਬਾਹਰ ਇਨ੍ਹਾਂ ਨੇ ਓਹ (ਸੰਗਲੀ ਦੇ ਖੁਲ੍ਹਣ ਦੀ) ਧੁਨੀ ਸੁਣ ਲਈ।

ਸ਼੍ਰੀ ਹਰਿਰਾਇ ਸੁ ਭਾਨਾ ਸਾਦਰ।
ਸੂਰਜ ਮਲ ਸ਼੍ਰੀ ਤੇਗ ਬਹਾਦੁਰ।
ਰਾਇ ਜੋਧ ਪੁਨ ਮੁੱਖਿ ਮਸੰਦ।
ਆਇ ਬਿਲੋਕੈਂ ਮਿਲਿ ਕੈ ਬ੍ਰਿੰਦ ॥ ੮ ॥
ਕੁਸ਼ ਆਸਨ ਪਰ ਗੁਰ ਪੌਢਾਏ।
ਸਤਦ੍ਰਵ ਕੋ ਸੁਚ ਨੀਰ ਅਨਾਏ।
ਮਿਲਿ ਬਹੁ ਕਰਿਵਾਇਸਿ ਇਸ਼ਨਾਨ।
ਮੁਖ ਕੀ ਜੋਤਿ ਸੁ ਜਿਯਤ ਸਮਾਨ ॥ ੯ ॥
ਸੁੰਦਰ ਸੂਖਮ ਪਟਿ ਪਹਿਰਾਏ।
ਨਰ ਬਹੁ ਲਾਗ ਬਿਮਾਨ ਬਨਾਏ[†]।
ਛਾਦਿ ਪਟੰਬਰ ਸੋਂ ਪਸ਼ਮੰਬਰ[1]।
ਪਾਇ ਬਹੁਰ ਜ਼ਰੀਅਨਿ ਕੇ ਅੰਬਰ ॥ ੧੦ ॥
ਸਭਿ ਉਪਬਨ ਕੇ ਫੂਲ ਮੰਗਾਏ।
ਕਰਿ ਕਰਿ ਮਾਲ ਬਿਸਾਲੀ ਲਜਾਏ।
ਸਭਿ ਬਿਮਾਨ ਕੇ ਚਹੁੰਦਿਸ਼ਿ ਮਾਂਹੀ।
ਲਰਕਾਵਨ ਕੀਨੀ ਦੁਤਿ ਜਾਂਹੀ ॥ ੧੧ ॥
ਪੁਸ਼ਪਨ ਸੋਂ ਛਾਦਜੋ ਤਬਿ ਸਾਰੇ।
ਅਨਿਕ ਸੁਗੰਧਨਿ ਪਾਇ ਉਦਾਰੇ।
ਸ਼ਬਦ ਰਬਾਬੀ ਗਾਵਨ ਗਾਵੈਂ।
ਮਾਰੂ ਅਰ ਵਡਹੰਸ ਸੁਨਾਵੈ ॥ ੧੨ ॥
ਦੋਨਹੁੰ ਗੁਰ ਪਤਨੀ ਤਬਿ ਆਈ।
ਸੰਗ ਨਗਰ ਨਾਰੀ ਸਮੁਦਾਈ।
ਸਤਿਗੁਰ ਕੇ ਗੁਨ ਬਰਨਨ ਕਰਤੀ।
ਅੱਸ਼੍ਰੂ ਬਿਲੋਚਨ ਤੇ ਬਹੁ ਢਰਤੀ ॥ ੧੩ ॥
ਖੁਲ੍ਹੇ ਸੀਸ ਪਰ ਕੇਸ ਬਿਸਾਲੇ।
ਆਨਿ ਥਿਰੀ ਤਹਿਂ ਸਭਿ ਇਕ ਨਾਲੇ[1]।
ਸੰਗਤਿ ਆਨਿ ਹਜ਼ਾਰਹੁੰ ਖਰੀ।
ਇਕ ਦਿਸ਼ ਅਖਿਲ ਬਾਹਿਨੀ ਥਿਰੀ ॥ ੧੪ ॥
ਜਯ ਜਯਕਾਰ ਹੋਤਿ ਚਹੁੰਫੇਰੇ।
ਧੰਨ ਗੁਰੂ ਸੁਖ ਦੇਤਿ ਬਡੇਰੇ।

[†]ਪਾ:-ਬਿਠਾਏ।
[1]ਰੇਸ਼ਮੀ ਤੇ ਪਸ਼ਮੀਨੇ ਦੇ ਦੁਸ਼ਾਲਿਆਂ ਨਾਲ।
[1]ਇਕ ਨਾਲ ਇਕ, ਭਾਵ ਕਤਾਰ ਵਿਚ।

ਨਿਜ ਨਿਜ ਬਾਤਨਿ ਨਰਨਿ ਸੁਨਾਵਹਿਂ।
ਜਿਨ ਮਹਿਂ ਸਤਿਗੁਰ ਕੇ ਗੁਨ ਗਾਵਹਿਂ
॥੧੫॥
ਇਕ ਸੁਨਿ ਕਰਹਿ ਸਰਾਹਨਿ ਤਬੈ।
ਇਸ ਜਸ ਕੋ ਭਾਖਤਿ ਮਿਲਿ ਸਬੈ।
ਸੰਖ ਅਨੇਕ ਬਜਾਵਨ ਕਰਹਿਂ।
ਬਾਦਤਿ ਬ੍ਰਿੰਦ ਬਜਹਿਂ ਧੁਨਿ ਭਰਹਿਂ
॥੧੬॥
ਆਨਿ ਆਨ ਫੂਲਨ ਬਰਖਾਵਹਿਂ।
ਨਿਕਟਿ ਹੋਇ ਸਭਿ ਸੀਸ ਨਿਵਾਵਹਿਂ।
ਭੀਰ ਭੂਰ ਹੋਈ ਤਿਹ ਸਮੈਂ।
ਥਿਰੇ ਦੂਰ ਕੋ ਤਹਿਂ ਤੇ ਨਮੈਂ[1] ॥੧੭॥

[1]ਨਿਉਂਦੇ ਹਨ।

ਸੂਰਜਮਲ ਸ੍ਰੀ ਤੇਗ ਬਹਾਦੁਰ।
ਰਾਇ ਜੋਧ ਅਰੁ ਭਾਨਾ ਸਾਦਰ।
ਇਨ ਤੇ ਆਦਿਕ ਬ੍ਰਿੰਦ ਮਸੰਦ।
ਲਿਯੋ ਉਠਾਇ ਬਿਮਾਨ ਬਿਲੰਦ ॥੧੮॥
ਧਨ, ਗਨ ਕੰਚਨ ਪੁਸ਼ਪ ਬਨਾਏ।
ਬਹੁ ਕਰਿ ਗੇਰਤਿ ਸੋ ਬਰਖਾਏ।
ਸ਼੍ਰੀ ਹਰਿਰਾਇ ਚਮਰ ਗਹਿ ਹਾਥ।
ਕਰਹਿਂ ਢੁਰਾਵਨ ਉਚਿਤਾ ਸਾਥਿ ॥੧੯॥
ਆਗੇ ਚਲਤਿ ਰਬਾਬੀ ਗਾਵਤਿ।
ਪੌੜੀ ਲਾਇ ਦਰਬ ਕੋ ਪਾਵਤਿ।
ਬਰਖਾਵਤਿ ਪੁਸ਼ਪਨਿ ਕਰਿ ਹੇਮ।
ਬੰਦਹਿਂ[1] ਕਰ ਬੰਦਹਿ ਹਿਤ ਛੇਮ ॥੨੦॥

[1]ਹੱਥ ਜੋੜਕੇ ਨਮਸਕਾਰਾਂ ਕਰਦੇ ਹਨ।

ਨਿਕਟਿ ਥਾਨ ਪਿਖਿ ਜਾਇ ਉਤਾਰੇ।
ਚਿਖ ਚੰਦਨ ਕੀ ਊਚਿ ਸੁਧਾਰੇ।
ਜਵ, ਤਿਲ, ਘ੍ਰਿਤ ਆਨੇ ਸਮੁਦਾਇ।
ਕਾਸ਼ਟ ਕੇ ਅੰਬਾਰ ਲਗਾਇ ॥੨੧॥
ਬਹੁਰ ਦੇਹਿ ਤਹਿਂ[†] ਧਰੀ ਸੁਧਾਰਿ।
ਸੂਰਜ ਮਲ ਕਰ ਲਾਂਬੂ ਧਾਰਿ।
ਕੂਕ ਮਾਰਿ ਕਰਿ ਦੀਯੋ ਲਗਾਇ।
ਗੁਰ ਕੋ ਬਿਰਹਿ ਸ਼ੋਕ ਉਪਜਾਇ ॥੨੨॥

[†]ਪਾ:-ਕੋ।

ਰੁਦਤਿ ਭਏ ਸਗਰੇ ਨਰ ਨਾਰੀ।
ਬਹੁਰ ਕਪਾਲ ਕ੍ਰਿਯਾ ਤਹਿਂ ਧਾਰੀ।
ਸਿਮਰਿ ਸਿਮਰਿ ਸਦ ਗੁਨ ਸੁਖ ਦਾਯਕ।
ਰੁਦਤਿ ਸੁਭਟ ਠਾਂਢੇ ਸਭਿ ਪਾਯਕ[1] ॥੨੩॥ [1]ਦਾਸ।
'ਹੇ ਗੁਰ ! ਤੁਮਰੇ ਬਿਨਾਂ ਹਮਾਰੀ।
ਕੋ ਸੁਧ ਲੇਹਿ ਕਰਹਿ ਪ੍ਰਤਿਪਾਰੀ।
ਕੋ ਆਯੁਧ ਬਿੱਦਯਾ ਸਿਖਰਾਵੈ।
ਕੋ ਪਰਖੈ ਬਹੁ ਦਰਬ ਦਿਵਾਵੈ' ॥੨੪॥
ਬਹੁਰ ਮਸੰਦ ਰੁਦਤਿ ਹੈਂ ਖਰੇ।
'ਹੇ ਪ੍ਰਭੁ ! ਕੋ ਆਦਰ ਹਮ ਕਰੇ?
ਜਥਾਜੋਗ ਬੈਠਾਵਤਿ ਪਾਸ।
ਦਯਾ ਕਰਤਿ ਹੁਇ ਕਾਰਜ ਰਾਸ' ॥੨੫॥
ਤਥਾ ਰੁਦਨ ਨਾਰੀ ਬਹੁ ਕਰੈਂ।
'ਹੇ ਪ੍ਰਭੁ ਕੌਨ ਸ਼ਕਤਿ ਅਸ ਧਰੈ?
ਲਾਖਹੁੰ ਤੁਰਕਨ ਕੋ ਸੰਘਾਰਾ।
ਆਨਜੋ ਸਭਿ ਪਰਵਾਰਿ ਸੁਖਾਰਾ ॥੨੬॥
ਗੁਰੂ ਰੂਪ ਜੋਧਾ ਬਲ ਭਾਰੀ।
ਪੀਰੀ ਮੀਰੀ ਮਹਾਂ ਸੰਭਾਰੀ।'
ਇਕ ਦਿਸ਼ਿ ਸੰਗਤਿ ਪ੍ਰੇਮ ਬਿਸਾਲਾ।
ਰੋਦਤਿ ਹੈ ਪਿਖਿ ਚਿਖ[1] ਸਿਖ ਜਾਲਾ ॥੨੭॥ [1]ਚਿੱਖਾ ਨੂੰ ਦੇਖਕੇ।
ਦਾਸੀ ਦਾਸ ਸੰਬੂਹ ਬ੍ਰਿਲਾਪੂ।
ਤਜਹਿਂ ਬਿਲੋਚਨ ਤੇ ਬਹੁ ਆਪੂ[1]। [1]ਜਲ ਭਾਵ ਅੱਥਰੂ।
ਜਨੁ ਕਰੁਨਾ ਰਸ ਛਾਯੋ ਡੇਰਾ।
ਸਤਿਗੁਰ ਬ੍ਰਿਹੁ ਤੇ ਕਸ਼ਟ ਬਡੇਰਾ ॥੨੮॥
ਭਾਨਾ ਸਾਹਿਬ ਸਭਿ ਸਮਝਾਏ।
'ਕਿਮ ਨਾਹਕ ਤੁਮ ਸ਼ੋਕ ਉਪਾਏ।
ਦੀਨਬੰਧੁ ਸ੍ਰੀ ਹਰਿਗੋਵਿੰਦ।
ਨਿਤ ਜੀਵਤਿ ਜਿਨ ਸ਼ਕਤਿ ਬਿਲੰਦ ॥੨੯॥
ਜੋ ਸਿਮਰੈ ਉਰ ਸ਼ਰਧਾ ਧਰੈ।

ਬਿਦਤਿ ਹੋਹਿਂ ਸੋ ਦਰਸ਼ਨ ਕਰੈ।
ਜੋ ਜਾਚਹਿ, ਤਿਸ ਦੇਵਨਹਾਰੇ।
ਤਿਨ ਕੋ ਸ਼ੋਕ ਕਹਾਂ ਕੋ ਧਾਰੇ ॥੩੦॥
ਯਾਂ ਤੇ ਸੰਗਤਿ ਅਰੁ ਪਰਿਵਾਰ।
ਨਹਿਂ ਕੀਜੈ ਇਮ ਸ਼ੋਕ ਉਦਾਰ।
ਅਪਰ ਲੋਕ ਜਗ ਕੇ ਹੁਇ ਜੈਸੇ।
ਸਤਿਗੁਰ ਨਹੀਂ ਜਾਨਿਯਹਿ ਤੈਸੇ' ॥੩੧॥
ਇਸ ਬਿਧਿ ਕਹਿ ਕਰਿ ਸਕਲ ਹਟਾਏ।
ਸ਼੍ਰੀ ਹਰਿਰਾਇ ਸੁ ਪ੍ਰਥਮ ਉਠਾਏ।
ਸੂਰਜਮਲ ਸ਼੍ਰੀ ਤੇਗ ਬਹਾਦੁਰ।
ਇਨਹੁ ਉਠਾਇ ਲਿਯੋ ਕਰਿ ਸਾਦਰ ॥੩੨॥
ਹਿਤ ਸ਼ਨਾਨ ਸਗਰੇ ਤਬਿ ਚਾਲੇ।
ਕਹਤਿ ਪਰਸਪਰ ਧੀਰ ਬਿਸਾਲੇ।
ਕਰਿ ਮੱਜਨ ਕੋ ਲਾਇ ਦਿਵਾਨਿ।
ਸਤਿਗੁਰ ਸ਼ਬਦ ਕੀਨਿ ਸਭਿ ਗਾਨ ॥੩੩॥
ਪੰਚਾਂਮ੍ਰਿਤ ਅਰਦਾਸ ਅਲਾਇ।
ਸਭਿ ਸੰਗਤਿ ਮਹਿਂ ਸੋ ਬਰਤਾਇ।
ਸਭਾ ਸਥਲ ਮਹਿਂ ਪੁਨ ਚਲਿ ਆਏ।
ਬੈਠਿ ਬੈਠਿ ਨਿਜ ਥਾਨ ਸਿਧਾਏ ॥੩੪॥
ਸੰਮਤ ਬਿੱਕ੍ਰਮ ਨ੍ਰਿਪ ਕੋ ਕਹੀਅਹਿ।
ਸਤ੍ਰਹਿ ਸਹਸ ਚੇਤ ਸੁਦਿ ਲਹੀਅਹਿ।
ਪੰਚਮ[1] ਸਵਾਜਾਮ ਦਿਨ ਚਰੇ।
ਤਨੁ ਗੁਰ ਕੋ ਸਸਕਾਰਨ ਕਰੇ ॥੩੫॥
ਜੇ ਸਿਖ ਮੁੱਖਿ ਸਭਿਨਿ ਸਮੁਝਾਵੈਂ।
ਕਹਿ ਬਹੁ ਭਾਂਤਿਨਿ ਸ਼ੋਕ ਮਿਟਾਵੈਂ।
ਕ੍ਰਿਯਾ[†] ਰੀਤਿ ਸੂਰਜ ਮਲ ਸਾਰੀ।
ਕਰਤਿ ਭਯੋ ਬਿਧਿ ਜਥਾ ਉਚਾਰੀ ॥੩੬॥
ਪੁਸ਼ਪ ਚੁਨਾਵਨ ਆਦਿਕ ਜੋਇ।

[1]੧੩ ਸੁਦੀ ਪੰਚਮੀ ਸੰਮਤ ੧੬੦੦ ਬਿਕ੍ਰਮੀ।

[†]ਕ੍ਰਿਯਾ ਤੋਂ ਭਾਵ ਗੁਰਮਤ ਸੰਸਕਾਰ ਲੈਣਾ ਚਾਹੀਏ ਪਿੱਛੇ ਕਈ ਥਾਈਂ ਲਿਖ ਆਏ ਹਾਂ ਕਿ ਪ੍ਰੇਤ ਕ੍ਰਿਯਾ ਗੁਰ ਘਰ ਦੀ ਮਿਰਯਾਦਾ ਨਹੀਂ।

ਤ੍ਰੌਦਸ ਦਿਵਸ ਬਿਤਨ ਜਬਿ ਹੋਇ।
ਭੋਜਨ ਅਨਿਕ ਪ੍ਰਕਾਰ ਕਰਾਇ।
ਕਈ ਹਜ਼ਾਰਨ ਕੇ ਤ੍ਰਿਪਤਾਇ ॥੩੭॥
ਸਤਿਗੁਰ ਹੇਤੁ ਦਾਨ ਬਹੁ ਕੀਨੇ।
ਸਿਹਜਾ ਬਸਤ੍ਰ ਸ਼ਸਤ੍ਰ ਕੋ ਦੀਨੇ।
ਬਹੁ ਮੋਲੇ ਗਨ ਦਿਏ ਤੁਰੰਗ।
ਅਲੰਕਾਰ ਸੁੰਦਰ ਸਰਬੰਗ ॥੩੮॥
ਜਥਾਜੋਗ ਸਭਿ ਹੀ ਕਰਿਵਾਇ।
ਨਿਜ ਨਿਜ ਸਦਨ ਗਏ ਸਮੁਦਾਇ।
ਰਾਇ ਜੋਧ ਕਾਂਗੜ ਕੋ ਗਯੋ।
ਸੰਗ ਆਪਨੇ ਰੂਪਾ ਲਯੋ ॥੩੯॥
ਚਿਰੰਕਾਲ ਕੇ ਇਕਠੇ ਹੁਤੇ।
ਗਮਨੇ ਸਿਖ ਸੇਵਕ ਜਿਤ ਕਿਤੇ।
ਸ਼੍ਰੀ ਹਰਿਰਾਇ ਅੱਗ੍ਰ ਕਰਿ ਨਮੋ।
ਗੁਰੂ ਸੁਤਨਿ ਸੋਂ ਮਿਲਿ ਤਹ ਸਮੋਂ ॥੪੦॥
ਜਹਿਂ ਕਹਿਂ ਗਏ ਸਰਬ ਜੇ ਆਏ।
ਗੁਰ ਕੀਰਤਿ ਬਿਸਤੀਰਤਿ ਜਾਏ।
ਧੀਰਮੱਲ ਸੁਨਿ ਨਾਂਹਿ ਨ ਆਯੋ।
ਗੁਰੂ ਅਨੁਜ ਭਾ ਕੁਛ ਹਰਖਾਯੋ ॥੪੧॥
ਰਿਦੈ ਨਾਨਕੀ ਕੀਨਿ ਬਿਚਾਰਾ।
ਸਿਮਰਜੋ ਬਾਕ ਜੁ ਕੰਤ ਉਚਾਰਾ।
-ਮਮ ਸੁਤ ਭੀ ਪੈ ਹੈ ਬਡਿਆਈ।
ਸਮਾਂ ਪ੍ਰਤੀਖਤਿ ਰਹੁਂ ਕਿਸ ਥਾਈ[1] ॥੪੨॥

[1]ਕਿੱਥੇ ਰਹਿਕੇ (ਉਸ) ਸਮੇਂ ਨੂੰ ਉਡੀਕਾਂ।

ਇਹਾਂ ਸ਼ਰੀਕਾ ਵਧਹਿ ਦੁਹੇਲਾ।
ਨਹੀਂ ਪਰਸਪਰ ਰਾਖਹਿਂ ਮੇਲਾ।
ਯਾਂ ਤੇ ਪ੍ਰਿਥਕ ਹੋਨਿ ਭਲ ਮਾਨਾ।
ਗ੍ਰਾਮ ਬਕਾਲੇ ਬਸਨ ਸਥਾਨਾ ॥੪੩॥
ਗੁਰ ਕੀ ਭੀ ਆਇਸੁ ਤਬਿ ਹੋਈ-।
ਕਰਜੋ ਚਹਤਿ ਅਪਨੇ ਚਿਤ ਸੋਈ।
ਸਕਲ ਸਮਾਜ ਸੰਭਾਰਨਿ ਕਰਜੋ।

ਸਦਨ ਬਿਖੈ ਜੇਤਿਕ ਥੋ ਧਰਜੋ ॥੪੪॥
ਮਿਲ ਸਭਿ ਸੋਂ ਬਹੁ ਹੋਇ ਦੁਖਾਰੀ।
ਹੋਨਿ ਇਕਾਕੀ ਰਿਦੈ ਬਿਚਾਰੀ।
ਸੁਤ ਕੋ ਲਿਯੋ ਆਪਨੇ ਸਾਥ।
ਸਿਮਰਨ ਕਰਿ ਕੈ ਜਗ ਗੁਰੁ ਨਾਥ ॥੪੫॥
ਰਹੇ ਹਟਾਇ ਨ ਮਾਨੀ ਕੋਇ।
ਤਜਾਰਿ ਕਰਾਈ ਸਜੰਦਨ ਜੋਇ।
ਸਕਟਨਿ ਪਰ ਸਾਮਿੱਗ੍ਰੀ ਧਰਿ ਕੈ।
ਨਿਕਸੀ ਘਰ ਤੇ ਦ੍ਰਿਗ ਜਲ ਭਰਿ ਕੈ ॥੪੬॥
ਸੁਤ ਕੋ ਚਪਲ ਤੁਰੰਗ ਚਢਾਯੋ।
ਕੀਰਤਿ ਪੁਰਿ ਛੋਰਨਿ ਮਨ ਭਾਯੋ।
ਪਰੇ ਪੰਥ ਕੋ, ਗਏ ਬਕਾਲੇ।
ਤਹਾਂ ਸਦਨ ਚਿਨਵਾਇ ਬਿਸਾਲੇ ॥੪੭॥
ਕਰਜੋ ਬਾਸ ਤਹਿਂ ਸਮੋ ਬਿਤਾਵਨ।
ਸ਼੍ਰੀ ਗੁਰ ਤੇਗ ਬਹਾਦਰ ਪਾਵਨ।
ਪੁੱਤ੍ਰ ਬਧੂ[1] ਗੁਜਰੀ ਸੁਖ ਪਾਇ।
ਤੀਨਹੁ ਬਸੇ ਜਾਇ ਤਿਸ ਥਾਇਂ ॥੪੮॥

[1]ਨੂੰਹ।

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਗੁਰ ਹਰਿਗੋਵਿੰਦ ਸਰੀਰ ਸਸਕਾਰਨ' ਪ੍ਰਸੰਗ ਬਰਨਨੰ ਨਾਮ ਏਕ ਉਨਸਸ਼ਟੀ ਅੰਸੂ ॥੫੯॥

## ੬੦. [ਭਾਈ ਭਗਤੂ। ਭਾਈ ਫੇਰੂ]

ਪ੫੯<<ਪਿਛਲਾ ਅੰਸੂ ਸੰਖੇਪ ਲਿੰਕ – ਤਤਕਰਾ ਅਗਲਾ ਅੰਸੂ>>

ਦੋਹਰਾ:
ਸਾਹਿਬ ਭਾਣੇ† ਨਰ ਪਠ੍ਯੋ, ਅਪਨੋ ਪੁੱਤ੍ਰ ਹਕਾਰਿ।
ਸ਼੍ਰਵਣ[1] ਨਾਮ ਤਿਸ ਕੋ ਅਹੈ, ਬ੍ਰਿਧ ਕੇ ਬੰਸ ਉਦਾਰ ॥੧॥

†ਪਾਠ ਕਿਤੇ 'ਭਾਰੇ' ਮਿਲਦਾ ਹੈ ਕਿਤੇ 'ਭਾਣੇ', ਮਤਲਬ ਭਾਈ ਭਾਨੇ ਤੋਂ ਹੀ ਹੈ।

[1]ਸਰਵਣ ਨਾਮ ਸੀ।

ਚੌਪਈ:
ਕੀਰਤਪੁਰਿ ਮਹਿਂ ਸੋ ਚਲਿ ਆਯੋ।
ਗੁਰ ਜਸੁ ਭਲੇ ਭਾਖਿ ਸਮੁਝਾਯੋ।
ਸ਼੍ਰੀ ਹਰਿਰਾਇ ਬਾਂਹੁ ਪਕਰਾਈ।
'ਅਪਨੇ ਨਿਕਟਿ ਰਖਹੁ ਸੁਖਦਾਈ' ॥੨॥
ਆਪ ਕਰੀ ਭਾਨੇ ਪਗ ਨਮੋ।
ਗੁਰ ਤੇ ਬਿਦਾ ਹੋਇ ਤਿਹ ਸਮੋ।
ਪਹੁੰਚ੍ਯੋ ਅਪਨ ਗ੍ਰਾਮ ਰਮਦਾਸ।
ਕੇਤਿਕ ਸਮੋ ਸਦਨ ਮਹਿਂ ਬਾਸਿ ॥੩॥
ਤਨ ਕੋ ਤ੍ਯਾਗਿ ਗੁਰੂ ਪੁਰਿ ਗਯੋ।
ਬ੍ਰਹਮ ਗ੍ਯਾਨ ਕੋ ਜਿਹ ਸੁਖ ਭਯੋ।
ਕੀਰਤਪੁਰਿ ਮਹਿਂ ਸ਼੍ਰੀ ਹਰਿਰਾਇ।
ਰਹੇ ਬਿਰਾਜਤਿ ਗੁਰਤਾ ਪਾਇ ॥੪॥
ਸੂਰਜਮਲ ਰਹਿ ਨਿਕਟਿ ਸਦੀਵਾ।
ਕਹੇ ਪਿਤਾ ਕੇ ਕਰਿ ਮਨ ਨੀਵਾ।
ਕੇਤਿਕ ਮਾਸ ਬਿਤੀਤੇ ਜਬੈ।
ਮਰਵਾਹੀ ਤਨ ਤ੍ਯਾਗ੍ਯੋ ਤਬੈ ॥੫॥
ਜਥਾ ਜੋਗ ਤਿਹ ਕੋ ਸਸਕਾਰਾ।
ਕਰਮ ਕਰਾਇ ਪੁੱਤ੍ਰ ਤਬਿ ਸਾਰਾ।
ਦੀਨਸਿ ਦਾਨ ਅਧਿਕ ਤਿਸ ਕਾਲਾ।
ਸਾਧ ਦਿਜਨਿ ਤ੍ਰਿਪਤਾਵਤਿ ਜਾਲਾ ॥੬॥
ਜੇ ਨਹਿਂ ਆਏ ਸਿੱਖ੍ਯ ਮਸੰਦ।
ਪੁਨ ਸੁਧ ਸੁਨਿ ਸ਼੍ਰੀ ਹਰਿਗੋਵਿੰਦ।
ਕੇਤਿਕ ਸੰਮਤਿ ਮਹਿਂ ਚਲਿ ਆਵਤਿ।
ਖਸ਼ਟ ਮਾਸ ਮਹਿਂ ਕੋ ਦਰਸਾਵਤਿ ॥੭॥
ਸੋ ਸਭਿ ਲਏ ਅਕੋਰਨਿ ਆਏ।

ਭਗਤੂ ਬਹਿਲੋ ਸਿਖ ਸਮੁਦਾਏ।
ਨਿਜ ਨਿਜ ਸੰਗਤ ਕੋ ਸੰਗ ਲਜਾਇ।
ਪੂਜੇ ਚਰਨ ਗੁਰੂ ਹਰਿਰਾਇ ॥੮॥
ਵੈਸਾਖੀ ਅਰੁ ਦੀਪਕ ਮਾਲਾ।
ਆਨਿ ਮਿਲਹਿਂ ਕੀਰਤ ਪੁਰਿ ਜਾਲਾ।
ਮਨੋ ਕਾਮਨਾ ਚਹੈਂ ਸੁ ਪਾਵੈਂ।
ਕਰਾਮਾਤ ਕਾਮਲ ਦਰਸਾਵੈਂ ॥੯॥
ਸੂਰਜਮਲ ਪ੍ਰਾਪਤਿ ਸੁਖ ਰਾਸਾ।
ਬੈਠਹਿ ਬਿਕਸਿ ਭਤੀਜੇ ਪਾਸਾ।
ਚਹੈ ਸੁ ਪਾਵੈ ਵਸਤੁ ਮਹਾਨਾ।
ਮਿਲਜੋ ਕਰਤਿ ਅਪਨੀ ਗੁਜ਼ਰਾਨਾ ॥੧੦॥
ਜਿਮ ਸ਼੍ਰੀ ਹਰਿਗੋਬਿੰਦ ਢਿਗ ਆਵੈਂ।
ਤਿਮ ਚਹੁੰਦਿਸ਼ਿ ਤੇ ਸਿਖ ਉਮਡਾਵੈਂ।
ਕੇਤਿਕ ਚਿਤ ਮਹਿਂ ਚਿਤਵਤਿ ਬਾਤੀ।
ਪਰਖਨਿ ਹਿਤ ਅਜ਼ਮਤ ਬੱਖਜਾਤੀ ॥੧੧॥
ਕਰਾਮਾਤ ਰਤਨਾਕਰ[1] ਭਰਜੋ। [1]ਸਮੁੰਦ੍ਰ।
ਕਿਮ ਸੋ ਦੁਰਹਿ ਤਰਨਿ[1] ਜਨੁ ਚਰਜੋ। [1]ਸੂਰਜ।
ਚਹੁ ਚੱਕਨਿ ਸੰਸੈ ਸੁ ਅੰਧੇਰਾ।
ਕਰਜੋ ਦੂਰ ਨਹਿਂ ਲਾਗੀ ਦੇਰਾ ॥੧੨॥
ਭਗਤੂ ਰਹੈ ਨਿਕਟਿ ਹਿਤ ਪਰੈ।
ਪ੍ਰੇਮ ਸਹਿਤ ਦਰਸ਼ਨ ਕੋ ਕਰੈ।
ਬ੍ਰਿੱਧ ਭਯੋ ਬਹੁ ਬੈਸ ਬਿਹਾਈ।
ਚਹੈ ਗੁਰੂ ਢਿਗ ਸੇਵ ਕਮਾਈ ॥੧੩॥
ਬੀਤ ਗਯੋ ਕੇਤਿਕ ਜਬਿ ਸਮੋਂ।
ਰਹੈ ਨਿਕਟਿ ਦਰਸਹਿ ਕਰਿ ਨਮੋ।
ਇਕ ਦਿਨ ਹਾਥ ਜੋਰ ਕਰਿ ਕਹਜੋ।
'ਸੇਵਾ ਬਖਸ਼ੋ ਮੈਂ ਚਿਤ ਚਹਜੋ ॥੧੪॥
ਬਿਨ ਸੇਵਾ ਤੇ ਬੈਸ ਅਕਾਰਥ।
ਮੈਂ ਨ ਬਿਤਾਵੌਂ ਕਰੌਂ ਸਕਾਰਥ।
ਨਿਸ ਦਿਨ ਬੈਠਜੋ ਭੀ ਬਿਤ ਜਾਵੈ।

ਸਫਲ ਤਿਨੋਂ ਗੁਰ ਸੇਵ ਕਮਾਵੈ ॥੧੫॥
ਮਨ ਕੋ ਰਾਖਨ ਸਦ ਗੁਰ ਸਾਥ।
ਗੁਰ ਸੇਵਾ ਮਹਿਂ ਪਗ ਅਰੁ ਹਾਥ।
ਤਿਨ ਕੀ ਬਯ ਸਕਾਰਥੀ ਹੋਵੈ।
ਜਨਮ ਜਨਮ ਕੀ ਮਲ ਕੋ ਧੋਵੈ' ॥੧੬॥
ਸ਼੍ਰੀ ਹਰਿਰਾਇ ਬ੍ਰਿੱਧ ਕੋ ਦੇਖਿ।
ਹਰਖਤਿ ਕਰਹਿਂ ਬਿਲਾਸ ਬਿਸ਼ੇਖ[1]†।
'ਅਬਿ ਸਹੇਰਬੋ ਚਰਖਾ ਚਹੀਅਹਿ[1]।
ਜਿਸ ਤੇ ਬਿਰਧਾਪਨ ਨਿਰਬਹੀਅਹਿ' ॥੧੭॥
ਬਿਗਸਤਿ ਦੇਖਿ ਕਹੈ ਬੰਦਿ ਹਾਥਾ।
'ਸਭਿ ਹੁਇ ਰਾਵਰਿ ਮਰਜ਼ੀ ਸਾਥਾ।
ਨਿਫਲ ਨ ਬਾਕ ਗੁਰੂ ਕੋ ਹੋਇ।
ਕਿਸ ਹਿਤ ਨਿਕਸਹਿ, ਸਾਚੋ ਸੋਇ ॥੧੮॥
ਅਬਿ ਸੇਵਾ ਨਿਜ ਘਰ ਕੀ ਦੀਜੈ।
ਸਫਲ ਸ਼ਰੀਰ ਹਮਾਰੋ ਕੀਜੈ।'
ਕਹਯੋ ਗੁਰੂ 'ਸੇਵਾ ਸਭਿ ਕਰੀ।
ਅਧਿਕ ਸਫਲਤਾ ਨਿਜ ਤਨ ਧਰੀ ॥੧੯॥
ਸਿੱਖਨਿ ਬਿਖੈ ਰੀਤਿ ਨਿਤਿ ਪਾਵਨਿ।
ਰਿਦੈ ਮਨੋਰਥ ਕਰਹੁ ਉਠਾਵਨ।
ਕ੍ਰਿਖੀ ਕਰਾਵੋਂ ਗੁਰ ਘਰ ਕੇਰੀ।
ਕਾਮੇ ਰਾਖਿ ਸਿੱਖ ਇਸ ਬੇਰੀ ॥੨੦॥
ਅਪਰ ਸੇਵ ਲਾਇਕ ਨਹਿਂ ਤੇਰੇ।
ਜ਼ਿਮੀਦਾਰ ਤੁਮ ਜਨਮ ਭਲੇਰੇ।
ਯਾ ਤੇ ਕ੍ਰਿਖਿ ਕੀ ਟਹਿਲ ਬਤਾਈ।
ਸਿਖ ਬਿਸਾਲ ਤੁਮ, ਲੇਹੁ ਕਮਾਈ[1]' ॥੨੧॥
ਸੁਨਿ ਭਗਤੂ ਕੀਨੀ ਪਗ ਨਮੋ।
ਉੱਦਮ ਕੋ ਧਾਰਯੋ ਤਿਹ ਸਮੋ।
ਬ੍ਰਿਖਭ ਸੁ ਕਾਮੇ ਕਰੇ ਤਿਆਰੀ।

[1]ਭਾਵ ਹਾਸੇ ਨਾਲ ਬਚਨ ਕੀਤਾ। †ਪਾ:-ਬਿਸਾਲ ਅਸ਼ੇਖ।
[1]ਹੁਣ ਤਾਂ ਚਰਖਾ ਸਹੇੜਨਾ ਚਾਹੀਏ, ਭਾਵ ਵਿਆਹ ਕਰ ਲਓ।
[1]ਕਮਾ ਲਓਗੇ।

ਨੀਕੇ ਅਵਿਨੀ ਜਾਇ ਸੁਧਾਰੀ ॥੨੨॥
ਬੀਜਯੋ ਬੀਜ ਆਪਨੇ ਕਰ ਤੇ।
ਉਗੀ ਸਘਨ, ਪੁਨ ਬਹੁ ਪ੍ਰਤਿਪਰਤੇ[1]।
ਬਾਰ ਕਰਨ, ਅਰੁ ਦੈਬੋ ਵਾਰਿ[1]।
ਬਾਰ ਬਾਰ ਸਭਿ ਕਰਨਿ ਸੰਭਾਰਿ ॥੨੩॥
ਬੈਠਯੋ ਨਿਸ ਬਾਸੁਰ ਰਖਵਾਰੀ।
ਕਰੀ ਪਕਾਵਨ ਭਲੀ ਪ੍ਰਕਾਰੀ।
ਪੁਨ ਕਾਮੇ ਬਾਢਨਿ ਕੋ ਲਾਏ।
ਭੋਜਨ ਲੇ ਤਿਨ ਕੇ ਢਿਗ ਜਾਏ ॥੨੪॥
ਗੁਰ ਕੀ ਦੇਗ ਬਿਖੈ ਤੇ ਲੇਯ।
ਵਹਿਰ ਜਾਇ ਸਭਿਹਿਨਿ ਕੋ ਦੇਯ।
ਇਕ ਦਿਨ ਲੇ ਕਰਿ ਆਪ ਅਹਾਰ।
ਗਯੋ, ਕਰਹਿਂ ਕਾਮੇ ਜਹਿਂ ਕਾਰ ॥੨੫॥
ਖੇਤ ਡੌਰ ਪਰ[1] ਸਰਬ ਹਕਾਰੇ।
ਪਾਂਤਿ ਬਿਠਾਇ ਸੁ ਦੀਨਿ ਅਹਾਰੇ।
ਸਭਿ ਹੂੰ ਲੈ ਕਰਿ ਨਿਜ ਨਿਜ ਹਾਥਾ।
ਹੇਰਤਿ ਬੋਲੇ ਭਗਤੂ ਸਾਥਾ ॥੨੬॥
'ਭਾਈ ਸਾਹਿਬ ! ਕਰਹੁ ਬਿਚਾਰਾ।
ਘ੍ਰਿੱਤ ਅਧਿਕ ਬਿਨ ਆਨਿ[1] ਅਹਾਰਾ।
ਸਗਰੇ ਬਾਸੁਰ ਕਾਰ ਕਮਾਵੈਂ।
ਬਿਨ ਖਾਏ ਅੰਧੇ ਹੁਇ ਜਾਵੈਂ ॥੨੭॥
ਇਕ ਇਕ ਪ੍ਰਤਿ ਪਾਈਆ ਘ੍ਰਿਤ ਹੋਇ।
ਕਰਤਿ ਕਿਰਤ ਮਹਿਂ ਬਲ ਦੇ ਸੋਇ[1]।
ਸ਼ੁਸ਼ਕ ਰੋਟਕਾ ਦੀਨਸਿ ਆਨਿ।
ਕਹੁ ਭਾਈ ! ਕਿਮ ਕਰਿ ਹੈਂ ਖਾਨ' ॥੨੮॥
ਸੁਨੀ ਜਥਾਰਥ ਗਿਰਾ ਅਲਾਈ।
ਇਤ ਉਭ ਭਗਤੂ ਦ੍ਰਿਸ਼ਟਿ ਲਗਾਈ।
ਨਿਕਟਿ ਜਾਤ ਇਕ ਤਹਾਂ ਬਪਾਰੀ।
ਲਵਨ ਮਿਰਚ ਗੁੜ ਆਦਿਕ ਧਾਰੀ ॥੨੯॥
ਇਕ ਕੁੱਪੀ ਕਰ ਮਹਿਂ ਲਰਕਾਈ।

[1]ਬਹੁਤ ਪਾਲਨਾ ਕਰਦੇ।
[1]ਵਾੜ ਕਰਨੀ ਤੇ ਪਾਣੀ ਦੇਣਾ।
[1]ਖੇਤ ਦੇ ਬੰਨੇ ਤੇ।
[1]ਲਿਆਉਂਦੇ ਹੋ (ਤੁਸੀਂ)।
[1]ਭਾਵ ਘਿਉ।

ਭਰੀ ਹੁਤੀ ਘ੍ਰਿਤ ਸੋਂ ਤਹਿਂ ਜਾਈ।
ਪਿਖਿ ਭਗਤੂ ਤਿਹ ਨਿਕਟਿ ਹਕਾਰਾ।
'ਉਰੇ ਆਉ ਜੇ ਕਰਹਿਂ ਵਪਾਰਾ' ॥ ੩੦ ॥
ਸੁਨਤਿ ਵਪਾਰੀ ਚਲਿ ਢਿਗ ਆਯੋ।
ਵੱਖਰ ਅਪਨਾ ਤਰੇ ਟਿਕਾਯੋ।
'ਚਹੋ ਸੁ ਲੇਹੁ ਮੋਲ ਮੁਝ ਦੀਜੈ।
ਨਿਜ ਕਾਰਜ ਤੁਮ ਸਾਰਨ ਕੀਜੈ' ॥ ੩੧ ॥
ਤਬਿ ਭਗਤੂ ਇਮ ਬਾਕ ਉਚਾਰਾ।
'ਗੁਰ ਕਾਮੇ ਇਹ ਕਰਤਿ ਅਹਾਰਾ।
ਚਹੈਂ ਘ੍ਰਿੱਤ ਕੇ ਸੰਗ ਸੁ ਖੈਬੇ।
ਦਿਹੁ ਇਨ ਕੋ, ਧਨ ਕੀਜੇ ਲੈਬੇ' ॥ ੩੨ ॥
ਤਬਿ ਕੁਪੀ ਧਰਿ ਦੀਨਿ ਅਗਾਰੀ।
ਇਕ ਇਕ ਪਲੀ ਭਰੀ ਕਰ ਧਾਰੀ।
ਸਭਿ ਕੋ ਦਈ, ਖਾਇ ਹਰਖਾਏ।
ਲੈ ਲੈ ਘ੍ਰਿੱਤ ਅਧਿਕ ਤ੍ਰਿਪਤਾਏ ॥ ੩੩ ॥
ਕੁੱਪੀ ਵਿਖੇ ਕੁਛਕ ਰਹਿ ਗਯੋ।
ਬਹੁਰ ਵਪਾਰੀ ਗਮਨਤਿ ਭਯੋ।
'ਸੌਦਾ ਆਜ ਬੇਚਿ ਮੈਂ ਆਊਂ।
ਅਗਲੇ ਦਿਵਸ ਮੋਲ ਮੈਂ ਪਾਊਂ' ॥ ੩੪ ॥
ਸੰਧਯਾ ਲਗਿ ਫਿਰਿ ਕੈ ਘਰ ਗਯੋ।
ਕਿਲਕ ਭੀਤ ਮਹਿਂ[1] ਸੋ ਲਖਿ ਲਯੋ। [1]ਕੰਧ ਵਿਚ ਕਿੱਲੀ।
ਕੁੱਪੀ ਤਾਂਹਿ ਸਾਥ ਲਰਕਾਈ।
ਚਿਤ ਮਹਿਂ ਇਮ ਬਿਚਾਰਿ ਠਹਿਰਾਈ ॥ ੩੫ ॥
-ਤੋਲਯੋ ਹੁਤੋ ਪ੍ਰਥਮ ਘ੍ਰਿੱਤ ਮੇਰਾ।
ਭਗਤੂ ਲੀਨਿ ਜਿਤਿਕ ਤਿਸ ਬੇਰਾ।
ਉਠਿ ਪ੍ਰਭਾਤਿ ਕੋ ਤੋਲਨਿ ਕਰਿ ਕੈ।
ਜਿਤੋ ਲਿਯੋ ਸੋ ਲੇਉਂ ਬਿਚਰਿ ਕੈ- ॥ ੩੬ ॥
ਇਮਿ ਗਿਨਿ ਮਨ ਮਹਿਂ ਸੁਪਤਯੋ ਰਾਤੀ।
ਉਠਤਿ ਭਯੋ ਹੋਈ ਜਬਿ ਪ੍ਰਾਤੀ।
ਕੁੱਪੀ ਤੋਲਨ ਹੇਤੁ ਉਤਾਰੀ।

ਤਿਹ ਮੁਖ ਖੋਲ੍ਯੋ ਜਬਹਿ ਨਿਹਾਰੀ ॥੩੭॥
ਭਰੀ ਹੁਤੀ ਜੇਤਿਕ ਤਬਿ ਦੀਨੋ।
ਗੁਰ ਕੇ ਸਿੱਖਜਨਿ ਖਾਇ ਸੁ ਲੀਨੋ।
ਤਿਤਿਕ ਭਰੀ ਮੁਖ ਲੌ ਤਿਨ ਹੇਰੀ।
ਰਹੀ ਬੁੱਧਿ ਬਿਸਮਾਇ ਬਡੇਰੀ ॥੩੮॥
-ਇਹ ਕਸਾ ਭਯੋ ਨ ਜਾਨ੍ਯੋ ਜਾਇ।
ਤਹਾਂ ਘ੍ਰਿੱਤ ਲੀਨੋ ਤਿਨ ਖਾਇ।
ਹੁਤੋ ਅਲਪ ਹੀ ਸੋ ਮੈਂ ਆਨ੍ਯੋ।
ਭਯੋ ਤਿਤੋ ਕੁਛ ਜਾਇ ਨ ਜਾਨ੍ਯੋ- ॥੩੯॥
ਰਹ੍ਯੋ ਬਿਚਾਰਤਿ ਕੇਤਿਕ ਸਮੋ।
ਲਖ੍ਯੋ ਪ੍ਰਤਾਪ ਕਰਤਿ ਭਾ ਨਮੋ।
ਭਗਤੂ ਨਿਕਟਿ ਗਯੋ ਤਤਕਾਲਾ।
ਗਹੇ ਚਰਨ ਕਹਿ ਬਿਨੈ ਬਿਸਾਲਾ ॥੪੦॥
'ਮੈਂ ਰਾਵਰ ਕੀ ਸ੍ਰਣ ਪਹੂਚਾ।
ਤੁਮ ਗਹੀਰ ਆਸ਼ੈ ਮਤਿ ਊਚਾ।
ਅਨੁਰਾਗ੍ਯੋ ਮੈਂ ਤ੍ਯਾਗ੍ਯੋ ਨਾਂਹੀ[1]।

[1]ਮੈਨੂੰ ਪ੍ਰੇਮ ਹੋ ਆਇਆ ਹੈ (ਤੁਸਾਂ ਮੈਨੂੰ) ਤਿਆਗਣਾਂ ਨਾ; ਭਾਵ ਕਬੂਲ ਕਰ ਲੈਣਾ।

ਕਰਹੁ ਸਿੱਖ ਰਾਖਹੁ ਨਿਜ ਪਾਂਹੀ' ॥੪੧॥
ਸੁਨਿ ਕਰਿ ਭਗਤੂ ਬਾਕ ਉਚਾਰਾ।
'ਸ਼੍ਰੀ ਸਤਿਗੁਰ ਹੈ ਪੁਰਖ ਉਦਾਰਾ।
ਮਹਾਂਰਾਜ ਰਾਜਨ ਕੋ ਰਾਜਾ।
ਰਾਜਤਿ ਤੀਨ ਲੋਕ ਸਿਰਤਾਜਾ[1] ॥੪੨॥

[1]ਤਿੰਨਾਂ ਲੋਕਾਂ ਦੇ ਸਿਰਤਾਜ ਬਿਰਾਜ ਰਹੇ ਹਨ।

ਤਿਨ ਕੇ ਹਮ ਸਮਾਨ ਪਰਧਾਨ[1]।

[1]ਤਿਸ (ਮਹਾਰਾਜ) ਦੇ ਅਸੀਂ ਮੰਤ੍ਰੀਆਂ ਵਰਗੇ ਹਾਂ।

ਸਮ ਸੈਨਪ ਕੇ ਸੁਭਟ ਮਹਾਨ[1]।

[1]ਇਕ) ਮਹਾਨ ਸੂਰਮਿਆਂ ਦੇ ਸੈਨਾਪਤੀ ਵਾਂਙ ਹਾਂ।

ਸਤਿਗੁਰ ਅਛਤ ਨ ਉਚਿਤ ਹਮਾਰੇ।
ਸਿਖ ਬਨਾਇ ਤੁਹਿ ਕਰਹਿਂ ਉਧਾਰੇ[†] ॥੪੩॥

[†]ਬਖਸ਼ਸ਼ਾਂ ਵਾਲੇ ਗੁਰਮੁਖ ਸਿੱਖਾਂ ਨੂੰ ਤਾਰਦੇ ਸਨ, ਪਰ ਸ਼ਰਨ ਸਤਿਗੁਰ ਦੀ ਪਾਉਂਦੇ ਸਨ। 'ਗੁਰੂ' ਪਦ ਗੁਰੂ ਜੀ ਵਿਚ ਸੀ, ਹਰਿਜਨ ਗੁਰਮੁਖ ਯਾ ਸੰਤ ਪਦ ਇਨ੍ਹਾਂ ਮਹਾਂ ਪੁਰਖਾਂ ਦਾ ਹੁੰਦਾ ਸੀ, ਜੋ ਆਪ ਜਪਦੇ ਤੇ ਹੋਰਨਾਂ ਨੂੰ ਨਾਮ ਦਾਨ ਦੇਕੇ ਨਾਮ ਜਪਵਾਉਂਦੇ ਸਨ, ਗੁਰੂ ਸਾਹਿਬ ਆਪ, ਇਨ੍ਹਾਂ ਦਾ ਮਾਨ ਰੱਖਦੇ ਸਨ, ਦੇਖੋ ਅੱਗੇ ਅੰਕ ੪੨ ਤੋਂ ੫੪।

ਜਾਹੁ ਸ਼ਰਨ ਅਬਿ ਸ਼੍ਰੀ ਹਰਿਰਾਇ।
ਕਰਹਿਂ ਮੋਖ ਨਿਜ ਦਾਸ ਬਨਾਇ।'
ਸੁਨਿ ਕਰ ਜੋਰਤਿ ਬਾਕ ਬਖਾਨਾ।
'ਮੈਂ ਅਬਿ ਇਕ ਰਾਵਰ ਕੋ ਜਾਨਾ ॥੪੪॥
ਸਤਿਗੁਰ ਨਿਕਟਿ ਚਲਹੁ ਲੇ ਸਾਥ।
ਧਰੌਂ ਚਰਨ ਕਮਲਨਿ ਪਰ ਮਾਥ।
ਕਹਿ ਕਰਿ ਤਿਨ ਕੋ ਸਿੱਖ ਬਨਾਵਹੁ'। 'ਤਿਨ੍ਹਾਂ ਦਾ (ਮੈਨੂੰ) ਸਿਖ ਬਣਾਵੋ।
ਜਨਮ ਜਨਮ ਕੋ ਕਸ਼ਟ ਮਿਟਾਵਹੁ' ॥੪੫॥
ਭਯੋ ਦਜਾਲ ਭਗਤੂ ਤਿਸ ਕਾਲ।
ਲੇ ਕਰਿ ਚਲ੍ਯੋ ਆਪਨੇ ਨਾਲ।
ਜਹਾਂ ਬਿਰਾਜਤਿ ਸ਼੍ਰੀ ਹਰਿਰਾਇ।
ਪਹੁੰਚੇ, ਬੈਠੇ ਸੀਸ ਨਿਵਾਇ ॥੪੬॥
ਬਿਹਸ ਬਦਨ ਤੇ ਗੁਰੂ ਉਚਾਰੀ।
'ਆਵਹੁ ਭਾਈ! ਪਰਉਪਕਾਰੀ!
ਆਨ੍ਯੋ ਕੌਨ ਆਪਨੇ ਸੰਗ?
ਕ੍ਯੋਂ ਨ ਅਜਾਇਬ ਰੰਗ੍ਯੋ ਰੰਗ?' ॥੪੭॥
ਤਬਿ ਭਗਤੂ ਕਰ ਬੰਦਿ ਬਖਾਨਾ।
'ਜਹਾਂ ਬਿਰਾਜਤਿ ਚੰਦ ਮਹਾਨਾ।
ਕਹਾਂ ਸ਼ਕਤਿ ਪਰਕਾਸ਼ਹਿ ਤਾਰਾ।
ਏਵ ਜਥੋਚਿਤ ਰਿਦੈ ਬਿਚਾਰਾ ॥੪੮॥
ਦਿਹੁ ਚਰਨਾਂਮ੍ਰਿਤ ਸਿੱਖ ਕਰੀਜੈ।
ਗੁਰਮਤਿ ਉਪਦੇਸ਼ਹੁ ਸੁਖ ਦੀਜੈ।
ਚਲਿ ਆਯੋ ਹ੍ਵੈ ਕੈ ਸ਼ਰਧਾਲੂ।
ਤੁਮ ਕ੍ਰਿਪਾਲ, ਕਰਿ ਦੇਹੁ ਨਿਹਾਲੂ' ॥੪੯॥
ਤਬਿ ਸਤਿਗੁਰ ਅਨਵਾਇ ਸੁ ਜਲ ਕੋ।
ਕਰੇ ਪਖਾਰਨਿ ਚਰਨ ਕਮਲ ਕੋ।
ਕ੍ਰਿਪਾ ਸਹਿਤ ਹੁਇ ਪਾਹਲੁ ਦੀਨਿ।
'ਕਹਾਂ ਨਾਮ ਤੁਹਿ?' ਬੂਝਨ ਕੀਨਿ ॥੫੦॥

ਬੋਲꣳੋ 'ਸੁਨੀਅਹਿ ਕਰੁਨਾ ਧਾਮ !
ਪਿਤ ਰਾਖꣳੋ ਮਮ ਸੰਗਤ ਨਾਮ।
ਲਵਨ ਘ੍ਰਿਤਾਦਿ ਉਠਾਵਨਿ ਕਰੌਂ।
ਇਕ ਦੁਇ ਗ੍ਰਾਮਨ ਫੇਰਾ ਫਿਰੌਂ ॥੫੧॥
ਇਮ ਫਿਰਿਤੇ ਮਮ ਜੀਵਾ ਹੋਇ।
ਬਿਤੀ ਆਰਬਲ ਪੂਰਬ ਜੋਇ।'
ਸੁਨਿ ਬੋਲੇ ਸਤਿਗੁਰ ਹਰਿਰਾਇ।
'ਅਬਿ ਤੇ ਹੁਇ ਫੇਰੂ ਤੁਵ ਨਾਇ ॥੫੨॥
ਫੇਰਾ ਕਰਤਿ ਮਿਲꣳੋ ਹਰਿਜਨ ਕੋ।
ਪਰꣳੋ ਸ਼ਰਨ ਕਰਿ ਸੂਧਾ ਮਨ ਕੋ।
ਅਬਿ ਸਭਿ ਤਜਿ ਕਰਿ ਦੇਗ਼ ਚਲਾਵਹੁ।
ਸੱਤਿਨਾਮ ਸਿਮਰਹੁ ਗੁਨ ਗਾਵਹੁ ॥੫੩॥
ਤੇ ਪਰ ਭਗਤੂ ਕੋ ਉਪਕਾਰ।
ਇਨ ਕੇ ਪਗ ਪਰ ਸਿਰ ਕੋ ਧਾਰਿ।
ਜੋ ਚੇਲੇ ਤੁਵ ਬਨਹਿਂ ਵਿਸੇਸ਼।
ਸੋ ਮਾਨਹਿਂ ਇਸ ਬੰਸ ਹਮੇਸ਼' ॥੫੪॥
ਸੁਨਿ ਸਤਿਗੁਰ ਤੇ ਭꣳੋ ਨਿਹਾਲ।
ਕਦਮ ਪਦਮ ਸਮ ਧਰਿ ਕਰਿ ਭਾਲ।
ਪੁਨ ਭਗਤੂ ਪਦਬੰਦਨ ਕੀਨਿ।
ਭꣳੋ ਨਾਮ ਫੇਰੂ ਜਗ ਚੀਨ ॥੫੫॥
ਕਾਰ ਦੇਗ਼ ਕੀ ਲਈ ਸੰਭਾਲਿ।
ਕਰਿਬੇ ਲਗꣳੋ ਅਹਾਰ ਬਿਸਾਲ।
ਅਧਿਕ ਭਾਉ ਤੇ ਸਭਿ ਕੋ ਦੇਤਿ।
ਤ੍ਰਿਪਤਾਵੈ ਬਹੁ ਖੁਸ਼ੀਯਨਿ ਲੇਤਿ ॥੫੬॥
ਅਬਿ ਲਗਿ ਜਹਿਂ ਸਮਾਧਿ[†] ਤਿਸ ਕੇਰੀ।
ਚਲਹਿ ਦੇਗ਼ ਦਿਨ ਰੈਨਿ ਬਡੇਰੀ।
ਚੇਲੇ ਅਨਗਿਨ ਤਿਸ ਕੇ ਭਏ।
ਅਨਿਕ ਥਾਨ ਮਹਿਂ ਫੈਲਤਿ ਭਏ ॥੫੭॥
ਦਸਮੇ ਪਾਤਸ਼ਾਹੁ ਲਗਿ ਜੀਵਾ।

[†]ਇਹ ਅਸਥਾਨ ਚੂਹਣੀਆਂ ਦੇ ਪਾਸ ਜ਼ਿਲਾ ਲਾਹੌਰ ਵਿਚ ਹੈ, ਪਿੰਡ ਦਾ ਨਾਮ ਹੀ 'ਡੇਰਾ ਭਾਈ ਫੇਰੂ' ਪੈ ਗਿਆ ਹੈ, ਲੰਗਰ ਵਾਸਤੇ ਜਾਗੀਰ ਭੀ ਹੈ। ਅੱਗੇ ਦਸਮ ਪਾਤਸ਼ਾਹ ਜੀ ਦੇ ਪ੍ਰਸੰਗ (ਰੁਤ ੩ ਅੰਸੂ ੩੦) ਵਿਚ ਇਨ੍ਹਾਂ ਨੂੰ ਸਿਰੋਪਾਉ ਤੇ ਵਰ ਦੇ ਕੇ ਸਤਿਗੁਰਾਂ ਵਡਿਆਇਆ ਹੈ।

ਧਨੀ ਬਿਸਾਲ ਦੇਗ ਕੋ ਥੀਵਾ।
ਕੁਛ ਪ੍ਰਸੰਗ ਆਗੇ ਇਸ ਕਹੌਂ[†]।
ਜਿਸ ਬਿਧਿ ਸੁਨਿ ਸੰਤਨਿ ਤੇ ਲਹੌਂ[†] ॥੫੮॥

[†]ਭਾਈ ਫੇਰੂ ਜੀ ਦੇ ਪ੍ਰਸੰਗ ਲਈ ਦੇਖੋ ਰੁਤ ੩ ਅੰਸੂ ੩੦ ਅੰਕ ੧੩ ਤੋਂ ੩੪।

[†]ਛਾਪੇ ਦੇ ਨੁਸਖੇ ਵਿਚ ਇਸ ਤੋਂ ਅੱਗੇ ਹੇਠ ਲਿਖਿਆ ਪਾਠ ਵਾਧੂ ਹੈ:-
ਖਸ਼ਟਮ ਗੁਰ ਜੋ ਕੀਨ ਚਲਿੱਤ੍ਰ। ਸੋ ਲਿਖ ਦੀਨੇ ਕਵਿ ਬਚਿੱਤ੍ਰ। ਚਾਰ ਜੁੱਧ ਕੀਨੇ ਬਡ ਭਾਰੀ। ਦੁਸ਼ਟ ਮਾਰ ਲਿਯੋ ਸੰਤ ਉਬਾਰੀ ॥ ੫੯ ॥ ਸਿੱਖਨ ਕੋ ਦੀਨੋ ਉਪਦੇਸ਼। ਜਨਮ ਮਰਨ ਕੇ ਕਰੇ ਕਲੇਸ਼। ਪੰਚਮ ਗੁਰ ਲਗ ਪੀਰੀ ਰਹੀ। ਖਸ਼ਟਮ ਮੀਰੀ ਪੀਰੀ ਲਹੀ ॥ ੬੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਭਾਈ ਫੇਰੂ ਪ੍ਰਸੰਗ ਬਰਨਨੰ ਨਾਮ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ ਨਾਮ ਸ਼ਸ਼ਟੀ ਅੰਸੂ ॥੬੦॥

[ਅੱਠਵੀਂ ਰਾਸ਼ਿ ਸੰਪੂਰਨ ਹੋਈ]